ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ।।

ਸ੍ਰੀ ਮਾਨ ਪੰਥ ਹਿਤੈਸ਼ੀ
ਗੁਰਪੁਰ ਨਿਵਾਸੀ

## ਭਾਈ ਦਿੱਤ ਸਿੰਘ ਜੀ ਗਿਆਨੀ

ਰਚਿਤ

# ਦੁਰਗਾ ਪ੍ਰਬੋਧ

# ਮੁੱਖ-ਬੰਧ
## ਗਿਆਨੀ ਦਿੱਤ ਸਿੰਘ ਜੀ
## ਲਿਖਤ
## ਦੁਰਗਾ ਪ੍ਰਬੋਧ

ਗਿਆਨੀ ਦਿੱਤ ਸਿੰਘ ਜੀ (1852 ਈ : - 1901 ਈ:) ਬੀਤੀ ਸਦੀ ਦੇ ਮਹਾਨ ਸਿੱਖ ਸੁਧਾਰਕ, ਪ੍ਰਚਾਰਕ, ਪੱਤਰਕਾਰ ਅਤੇ ਜ਼ਬਰਦਸਤ ਲਿਖਾਰੀ ਸਨ। ਉਨ੍ਹਾਂ ਦਾ ਜਨਮ ਰਿਆਸਤ ਪਟਿਆਲਾ ਦੇ ਪਿੰਡ ਨੰਦਪੁਰ ਕਲੌੜ (ਹੁਣ ਜ਼ਿਲ੍ਹਾ ਰੋਪੜ) ਵਿੱਚ ਹੋਇਆ। ਸਾਧੂਆਂ-ਸੰਤਾਂ ਦੇ ਆਚਾਰ-ਵਿਵਹਾਰ ਵਾਲੇ ਗਿਆਨੀ ਦਿੱਤ ਸਿੰਘ, ਜੰਗਲੀ ਫੁੱਲਾਂ ਦੇ ਬੂਟਿਆਂ ਵਾਂਗ, ਕੁਦਰਤ ਦੇ ਤੇ ਕਾਦਰ ਦੀ ਮੇਹਰ ਦੀ ਛਾਇਆ ਹੇਠ ਵਧੇ ਫੁੱਲੇ। ਆਪ ਜੀ ਨੇ ਆਸ-ਪਾਸ ਦੇ ਡੇਰਿਆਂ, ਸਾਧੂ-ਸੰਤਾਂ ਅਤੇ ਵਿਦਵਾਨਾਂ ਤੋਂ ਵਿੱਦਿਆ ਪੜ੍ਹੀ।

ਉਸ ਸਮੇਂ ਵਿੱਦਿਆ ਦੇ ਕੇਂਦਰ ਸਾਧੂਆਂ ਦੇ ਡੇਰੇ ਹੀ ਹੁੰਦੇ ਸਨ, ਜਿੱਥੇ ਪੁਰਾਤਨ ਵਿੱਦਿਆ ਦੇ ਗ੍ਰੰਥਾਂ ਦਾ ਪਠਨ-ਪਾਠ ਕੀਤਾ ਜਾਂਦਾ ਸੀ। ਪ੍ਰਾਚੀਨ ਗ੍ਰੰਥਾਂ ਦੇ ਅਧਿਆਤਮਕ ਗਿਆਨ ਦੇ ਨਾਲ-ਨਾਲ ਸ਼ਾਸਤ੍ਰ, ਵੇਦਾਂ, ਉਪਨਿਸ਼ਦਾਂ, ਤੇ ਵਿੱਦਿਆ ਦੇ ਦੂਜੇ ਅੰਗਾਂ ਨੂੰ ਵੀ ਪੜ੍ਹਾਇਆ ਜਾਂਦਾ ਸੀ। ਵਿਦਵਾਨ ਉਸੇ ਨੂੰ ਸਮਝਿਆ ਜਾਂਦਾ ਸੀ, ਜਿਸਨੇ ਵੇਦ-ਵਿਆਕਰਣ ਵਿਚਾਰਿਆ ਹੋਵੇ।

ਗਿਆਨੀ ਦਿੱਤ ਸਿੰਘ ਜੀ ਨੇ ਇਹ ਸਾਰੀਆਂ ਵਿੱਦਿਆਵਾਂ ਪੜ੍ਹੀਆਂ, ਜਿਨ੍ਹਾਂ ਦਾ ਪਤਾ ਉਨ੍ਹਾਂ ਦੀਆਂ ਲਿਖਤਾਂ ਤੋਂ ਚਲਦਾ ਹੈ, ਜਿਵੇਂ ਉਹ ਚਰਚਾ ਦੇ ਵਿਸ਼ਿਆਂ ਵਿੱਚ ਆਮ ਤੌਰ ਤੇ ਅਜਿਹੇ ਗ੍ਰੰਥਾਂ ਦੇ ਹਵਾਲੇ ਦਿੰਦੇ ਹਨ, ਜਿਨ੍ਹਾਂ ਦਾ ਪੁਰਾਤਨ ਸਮੇਂ ਵਿਸ਼ੇਸ਼ ਵਿਅਕਤੀ ਹੀ ਅਧਿਐਨ ਕਰਦੇ ਸਨ।

ਜਦੋਂ ਪੰਜਾਬ ਯੂਨੀਵਰਸਿਟੀ, ਲਾਹੌਰ ਖੁੱਲ੍ਹੀ, ਤਾਂ ਪੰਜਾਬੀ ਦੇ ਤਿੰਨ ਇਮਿਤਿਹਾਨ ; ਬੁੱਧੀਮਾਨੀ, ਵਿਦਵਾਨੀ ਤੇ ਗਿਆਨੀ ਦੀ ਪੜ੍ਹਾਈ ਆਰੰਭੀ ਗਈ। ਗਿਆਨੀ ਜੀ ਪਹਿਲੇ ਬੈਚ ਵਿੱਚ ਪ੍ਰੋ: ਗੁਰਮੁਖ ਸਿੰਘ ਜੀ ਦੀ ਪ੍ਰੇਰਨਾ ਨਾਲ ਦਾਖ਼ਲ ਹੋਏ ਅਤੇ ਗਿਆਨੀ ਦੇ ਇਮਿਤਿਹਾਨ ਵਿੱਚ ਅੱਵਲ ਆਏ; ਜਿਸ ਕਾਰਣ ਆਪ ਨੇ ਇੱਕ ਘੜੀ ਇਨਾਮ ਵਿੱਚ ਜਿੱਤੀ।

ਸਿੰਘ ਸਭਾ ਲਹਿਰ ਦਾ ਆਰੰਭ 1873 ਈ : ਵਿੱਚ ਅੰਮ੍ਰਿਤਸਰ ਦੇ ਸਿੰਘਾਂ ਦੇ ਉੱਦਮ ਨਾਲ ਹੋ ਚੁੱਕਿਆ ਸੀ। ਪੰਜਾਬ ਵਿੱਚ ਅੰਗ੍ਰੇਜ਼ਾਂ ਦਾ ਨਵਾਂ-ਨਵਾਂ ਰਾਜ ਆਇਆ ਸੀ ਤੇ ਉਨ੍ਹਾਂ ਦੇ ਜੀਵਨ ਦੀ ਮਾਣ-ਮਰਿਆਦਾ ਤੇ ਰਹਿਣ-ਸਹਿਣ ਆਮ ਲੋਕਾਂ ਨੂੰ ਪ੍ਰਭਾਵਤ ਕਰਨ ਵਾਲਾ ਸੀ। ਅੰਗ੍ਰੇਜ਼ਾਂ ਨੇ ਵੱਡੇ-ਵੱਡੇ ਸ਼ਹਿਰਾਂ ਵਿੱਚ ਮਿਸ਼ਨਰੀ ਸਕੂਲ ਖੋਲੇ, ਜਿਨ੍ਹਾਂ ਵਿੱਚ ਕਈ ਸਿੱਖਾਂ ਦੇ ਬੱਚੇ ਵੀ ਪੜ੍ਹਨ ਲੱਗੇ। ਉੱਨ੍ਹੀਵੀਂ ਸਦੀ ਦੇ ਦੂਜੇ ਅੱਧ ਵਿੱਚ 'ਮਿਸ਼ਨ ਸਕੂਲ', ਅੰਮ੍ਰਿਤਸਰ' ਦੇ ਚਾਰ ਸਿੱਖ ਵਿਦਿਆਰਥੀਆਂ ਨੂੰ ਈਸਾਈ ਬਣਾਏ ਜਾਣ ਦੀਆਂ ਕਨਸੋਆਂ ਸਿੱਖਾਂ ਦੇ ਕੰਨੀ ਪਈਆਂ। ਉਸ ਕਾਰਨ ਸਿੰਘਾਂ ਵਿੱਚ ਜਾਗ੍ਰਤੀ ਆਈ ਅਤੇ ਆਪਣੇ ਬੱਚਿਆਂ ਦੀ ਸੰਭਾਲ ਲਈ ਸਿੱਖਾਂ ਨੇ ਸਕੂਲ ਖੋਲ੍ਹਣ ਦਾ ਵਿਚਾਰ ਬਣਾਇਆ। ਵਿੱਦਿਅਕ ਸੰਸਥਾਵਾਂ ਚਲਾਉਣ ਅਤੇ ਹੋਰ ਕਾਰਜ ਸਾਧਣ ਲਈ, 'ਸਿੰਘ ਸਭਾ ਸੰਸਥਾ, ਸ੍ਰੀ ਅੰਮ੍ਰਿਤਸਰ' 1873 ਈ : ਵਿੱਚ ਬਣਾਈ ਗਈ, ਜਿਸ ਦੇ ਸਕੱਤਰ ਪ੍ਰੋਫੈਸਰ ਗੁਰਮੁਖ ਸਿੰਘ ਜੀ ਸਨ।

ਸਿੰਘ ਸਭਾ ਸੰਸਥਾ ਦੇ ਪਹਿਲੇ ਪ੍ਰਧਾਨ ਸ: ਠਾਕੁਰ ਸਿੰਘ ਜੀ ਸੰਧਾਵਾਲੀਆ ਸਨ, ਜੋ ਮਹਾਰਾਜਾ ਦਲੀਪ ਸਿੰਘ ਨੂੰ ਮੁੜ ਸਿੰਘ ਸਜਾਉਣ ਦਾ ਉਪਰਾਲਾ ਕਰਨ ਲਈ ਇੰਗਲੈਂਡ ਚਲੇ ਗਏ ਉਨ੍ਹਾਂ ਦੀ ਥਾਂ ਬਾਬਾ ਖੇਮ ਸਿੰਘ ਜੀ ਅੰਮ੍ਰਿਤਸਰ ਸਿੰਘ ਸਭਾ ਦੇ ਪ੍ਰਧਾਨ ਬਣਾਏ ਗਏ। ਬਾਬਾ ਖੇਮ ਸਿੰਘ ਸਿੱਖਾਂ ਵਿੱਚ ਸਿੱਖ ਸਨ ਅਤੇ ਹਿੰਦੂਆਂ ਵਿੱਚ ਹਿੰਦੂ। ਉਹ ਜਨੇਊ ਵੀ ਪਾਉਂਦੇ ਸਨ, ਜਦੋਂ ਕਿ ਸਿੰਘ ਸਭਾ ਲਹਿਰ ਨੂੰ ਅੰਮ੍ਰਿਤਧਾਰੀ ਸਿੰਘਾਂ ਦਾ ਜਥਾ ਮੰਨਿਆ ਜਾਂਦਾ ਸੀ। ਲਾਹੌਰ ਦੀ ਸਿੰਘ ਸਭਾ ਦੇ ਸੇਵਕ-ਬਾਬਾ ਖੇਮ ਸਿੰਘ ਜੀ ਦੀਆਂ ਅਜਿਹੀਆਂ ਗੱਲਾਂ ਨਾਲ ਸਹਿਮਤ ਨਹੀ

ਸਨ. ਇਸ ਕਰਕੇ, ਲਾਹੌਰ ਦੀ ਸਿੰਘ ਸਭਾ ਵੱਲੋਂ ਇਸ ਸ਼ਹਿਰ ਦਾ ਅਸਲੀ ਰੂਪ ਦਿਖਾਇਆ ਗਿਆ। ਇਸ ਵੇਲੇ ਲਾਹੌਰ ਕਈ ਨਵੀਆਂ-ਨਵੀਆਂ ਸੰਸਥਾਵਾਂ ਦਾ ਕੇਂਦਰ ਬਣਿਆ ਹੋਇਆ ਸੀ। ਦੇਵ ਸਮਾਜ, ਆਰੀਆ ਸਮਾਜ, ਬ੍ਰਹਮੋ ਸਮਾਜ ਆਦਿ ਸੰਸਥਾਵਾਂ ਆਪੋ-ਆਪਣੇ ਖੇਤਰ ਵਿੱਚ ਕੰਮ ਕਰਦੀਆਂ ਸਨ। ਸਿੱਖ ਸੰਗਤਾਂ ਦੀ ਲੋੜ ਨੂੰ ਧਿਆਨ ਵਿੱਚ ਰੱਖ ਕੇ 'ਸਿੰਘ ਸਭਾ, ਲਾਹੌਰ' ਨਾਂ ਦੀ ਸਿੱਖਾਂ ਦੀ ਜਥੇਬੰਦੀ ਦੀਵਾਨ ਬੂਟਾਸਿੰਘ ਦੀ ਪ੍ਰਧਾਨਗੀ ਹੇਠ ਸੰਨ 1879 ਈ. ਵਿੱਚ ਬਣੀ। ਪਹਿਲਾਂ ਪਹਿਲ ਸਿੰਘ ਸਭਾ ਤੇ ਆਰੀਆ ਸਮਾਜ ਦੇ ਦੀਵਾਨ ਇਕੱਠੇ ਹੁੰਦੇ ਰਹੇ, ਪਰ, ਫਿਰ ਆਰੀਆ ਸਮਾਜ ਦੇ ਇੱਕ ਮਨਚਲੇ ਪ੍ਰੋਫੈਸਰ ਗੁਰੂ ਦੱਤ ਨੇ ਜਦੋਂ ਇੱਕ ਦੀਵਾਨ ਵਿੱਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਕੀ ਬੇ-ਅਦਬੀ ਕੀਤੀ ਤਾਂ ਸਿੰਘ ਸਭਾ ਵਾਲੇ ਵੱਖ ਹੋ ਗਏ। ਜਿਨ੍ਹਾਂ ਵਿੱਚ ਮੁੱਖ ਕੰਮ ਕਰਨ ਵਾਲੇ ਪ੍ਰੋ: ਗੁਰਮਖ ਸਿੰਘ, ਭਾਈ ਜਵਾਹਰ ਸਿੰਘ ਕਪੂਰ, ਭਾਈ ਮਈਆ ਸਿੰਘ ਅਤੇ ਡਾ. ਜੈ ਸਿੰਘ ਆਦਿ ਅਨੇਕਾਂ ਸਿੰਘ ਸਨ। ਸਿੱਖਾਂ ਨੇ ਆਪਣੀ ਸੰਸਥਾ ਸਿੰਘ ਸਭਾ ਦੇ ਵਿਚਾਰ ਸਮਾਗਮ ਆਰੰਭ ਕਰ ਦਿੱਤੇ। 'ਖਾਲਸਾ ਸਮਾਚਾਰ' (ਸਪਤਾਹਿਕ) ਛਾਪਣਾ ਸ਼ੁਰੂ ਕਰ ਦਿੱਤਾ। ਸਭੋ ਕੁੱਝ ਇੰਨੇ ਜੋਰ ਨਾਲ ਕੀਤਾ ਗਿਆ ਕਿ ਸੁਸਰੀ ਵਾਂਗ ਸੁੱਤੀ ਤੇ ਅਲਸਾਈ ਕੌਮ ਚੇਤੰਨ ਹੋ ਕੇ ਉੱਠ ਖੜੀ।

ਸਿੱਖੀ ਵਿੱਚ ਜਿੰਨੀਆਂ ਸਿਧਾਂਤਕ, ਸਮਾਜਕ, ਵਿਚਾਰਕ ਖੇਤਰਾਂ ਦੀਆਂ ਅਸੂਲੀ ਰਹੁ-ਰੀਤ ਸਬੰਧੀ ਕਮਜ਼ੋਰੀਆਂ ਆਈਆਂ ਹੋਈਆਂ ਸਨ, ਸਭਨਾਂ ਨੂੰ ਛੱਟਣਾ ਤੇ ਸੁਧਾਰਨਾ ਸ਼ੁਰੂ ਕਰ ਦਿੱਤਾ। 'ਖਾਲਸਾ ਅਖ਼ਬਾਰ' ਦੇ ਲੇਖ ਇੱਕ-ਇੱਕ ਮਸਲੇ ਨੂੰ ਨਿਖੇੜਨ ਵਾਲੇ ਪ੍ਰਕਾਸ਼ਤ ਹੋਣ ਲੱਗੇ, ਤਾਂ ਸਨਾਤਨੀ ਕਹਾਉਣ ਵਾਲੇ ਸਿੱਖਾਂ, ਖਾਸ ਕਰਕੇ ਪੁਜਾਰੀਆਂ ਨੇ ਸਿੰਘ ਸਭਾ ਦਾ ਵਿਰੋਧ ਆਰੰਭ ਦਿੱਤਾ। ਵਿਸ਼ੇਸ਼ ਕਰਕੇ ਇਹ ਵਿਰੋਧ ਓਦੋਂ ਵਧਿਆ ਜਦੋਂ ਅੰਮ੍ਰਿਤਸਰ 'ਸ੍ਰੀ ਅਕਾਲ ਤਖ਼ਤ ਸਾਹਿਬ' ਉੱਪਰ ਬਾਬਾ ਖੇਮ ਸਿੰਘ ਜੀ ਬੇਦੀ ਨੇ ਗੱਦਾ ਲਾ ਕੇ, ਗੁਰੂਆਂ ਵਾਂਗ ਆਪਦੀ ਸ਼ਖ਼ਸੀਅਤ ਨੂੰ ਦਰਸਾਉਣਾ ਆਰੰਭ ਕੀਤਾ ਤੇ ਸਿੰਘ ਸਭੀਆਂ ਨੇ ਗਦੇਲਾ ਚੁੱਕ ਕੇ ਸਰੋਵਰ ਵਿੱਚ ਸੁੱਟ ਦਿੱਤਾ। ਇਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ' ਦੇ ਪੁਜਾਰੀਆਂ ਨੇ, ਪ੍ਰੋਫੈਸਰ ਗੁਰਮੁਖ ਸਿੰਘ ਨੂੰ ਤਨਖ਼ਾਹੀਆ ਕਰਾਰ ਦੇ ਦਿੱਤਾ। ਸਭਾ ਨੇ ਲਾਹੌਰ ਵਿੱਚ ਇੱਕ 'ਖਾਲਸਾ ਬੋਰਡਿੰਗ ਹਾਊਸ' ਬਣਾਇਆ, ਜਿੱਥੇ ਵੱਡੇ-ਵੱਡੇ ਵਿਦਵਾਨਾਂ ਦੁਆਰਾ ਸਿੱਖ ਨੌਜਵਾਨਾਂ ਤੇ ਹੋਰਨਾਂ ਲਈ ਜਾਣਕਾਰੀ ਦੇਣ ਵਾਲੇ ਭਾਸ਼ਨ ਦੀਆਂ ਲੜੀਆਂ ਚਲਾਈਆਂ ਗਈਆਂ। ਪ੍ਰੋਫੈਸਰ ਗੁਰਮੁਖ ਸਿੰਘ ਜੀ ਦੇ ਉੱਦਮ ਨਾਲ ਇਨ੍ਹਾਂ ਗੁਰਮਤੀ ਖ਼ਿਆਲਾਂ ਨੂੰ ਵਿਸਥਾਰਨ ਲਈ ਥਾਂ-ਥਾਂ ਜਾ ਕੇ ਸਿੰਘ ਸਭਾਵਾਂ ਬਣਾਈਆਂ। ਇਨ੍ਹਾਂ ਸਿੰਘ ਸਭਾਵਾਂ ਵਿੱਚ ਸਾਲਾਨਾ ਜੋੜ ਮੇਲੇ ਕੀਤੇ ਜਾਣ ਲੱਗੇ।

ਇਸ ਤੋਂ ਪਹਿਲਾਂ ਭਾਈ ਦਿੱਤ ਸਿੰਘ ਅਤੇ ਸਾਧੂ ਦਯਾ ਨੰਦ ਦੇ ਤਿੰਨ ਵਾਰ ਸ਼ਾਸਤਰਾਰਥ ਹੋ ਚੁੱਕੇ ਸਨ, ਭਾਈ ਦਿੱਤ ਸਿੰਘ ਜੀ ਦੀ ਵਿਦਵਤਾ ਦੀ ਧਾਂਕ ਪੈ ਚੁੱਕੀ ਸੀ। ਹਰ ਹਫ਼ਤੇ ਛਪਦੀ 'ਖਾਲਸਾ ਅਖ਼ਬਾਰ' ਵਿੱਚ ਉਨ੍ਹਾਂ ਵੱਲੋਂ ਲਿਖੇ ਜਾ ਰਹੇ ਸੁਧਾਰਕ ਲੇਖਾਂ ਤੇ ਇਨ੍ਹਾਂ ਵਿੱਚੋਂ ਕਈ ਲੇਖ ਬਾਅਦ ਵਿੱਚ ਸੰਕਲਿਤ ਕਰਕੇ ਕਿਤਾਬਾਂ ਦੇ ਰੂਪ ਵਿੱਚ ਛਾਪੇ ਜਾਂਦੇ ਰਹੇ। ਇਹਨਾਂ ਵਿੱਚ ਮੁੱਖ : 'ਪੰਮਾ ਪ੍ਰਬੋਧ' 'ਨਕਲੀ ਸਿੰਘ ਪ੍ਰਬੋਧ', 'ਆਰਤੀ ਪ੍ਰਬੋਧ', 'ਦੁਰਗਾ ਪ੍ਰਬੋਧ' ਛਾਪੀ। ਗਿਆਨੀ ਦਿੱਤ ਸਿੰਘ ਜੀ ਅਜਿਹੇ ਦੇਵੀ-ਦੇਵਤਿਆਂ ਦੇ ਕੱਟੜ ਵਿਰੋਧੀ ਸਨ, ਜਿਨ੍ਹਾਂ ਨੂੰ ਆਮ ਲੋਕ ਰੱਬੀ ਹਸਤੀਆਂ ਮੰਨ ਕੇ ਪੂਜਦੇ ਸਨ। ਉਸ ਵੇਲੇ ਲੋਕਾਂ ਵਿਚ ਮਾੜ੍ਹੀ-ਮਸਾਣ, ਦੇਵੀ-ਦੇਵਤੇ ਪੂਜਣ ਦਾ ਬਹੁਤਾ ਰੁਝਾਨ ਸੀ। ਇਸ ਤਰਾਂ ਇੱਕ ਧੋਕਲ ਵਾਲੇ ਪੀਰ ਤੇ ਪਹਾੜਾਂ ਵਾਲੀਆਂ ਦੇਵੀਆਂ ਆਦਿ ਦੀ ਯਾਤਰਾ ਦੇ ਖੂਬ ਮੌਜੂ ਉਡਾਉਂਦੇ ਸਨ ਤੇ ਇਹ ਕੁੱਝ ਆਪਣਾ ਧਰਮ ਸਮਝਦੇ ਸਨ। ਆਪ ਜੀ ਦਾ ਇੱਕ ਵਾਕ ਹੈ :-

"ਕੁੱਝ ਅੰਨ ਦੇ ਕੁੱਝ ਧੰਨ ਦੇ, ਕੁੱਝ ਪਹਾੜਾਂ ਵਾਲੀ ਰੰਨ ਦੇ।
ਕੁਝ ਢੋਲ-ਢਮੱਕਾ ਸਰਵਰ ਦਾ, ਕੁੱਝ ਹਿੜਵਸ ਬਾਬੇ ਨਾਨਕ ਦੀ।"

ਚੂੰਕਿ, ਉਸ ਵੇਲੇ ਸਨਾਤਨੀ ਜਿਹੇ ਸਿੱਖ ਸਨ, ਬਹੁਤ ਘੱਟ ਅੰਮ੍ਰਿਤਧਾਰੀ ਸਨ ਅਤੇ ਉਸ

ਤੇ ਵੀ ਕੁੱਝ ਕੁ ਘੱਟ ਸਿੱਖ ਰਹਿਤ ਮਰਿਆਦਾ ਦੇ ਅਮੂਲਾ ਤੋਂ ਜਾਣੂ ਸਨ। ਜਿਸ ਕਾਰਨ ਸਾਰੇ ਹੀ ਦੇਵੀ-ਦੇਵਤੇ, ਸ਼ੇਖ ਮਸਾਇਮਕ, ਤਕੀਏ ਵਾਲੇ ਸਾਈਆਂ ਦੀ ਪੂਜਾ, ਰੱਬ ਦੇ ਏਜੰਟ ਸਮਝ ਕੇ ਕਰਦੇ ਸਨ। ਅਣਜਾਣ ਸਿੱਖਾਂ ਉੱਤੇ ਸਭ ਤੋਂ ਵੱਧ ਪ੍ਰਭਾਵ ਹਿੰਦੂਆਂ ਦੀ ਦੇਵੀ ਪੂਜਾ ਦਾ ਸੀ। ਹਰ ਸ਼ਰਧਾਲੂਆਂ ਦੇ ਜਲੂਸ ਦੇਵੀ ਮੰਦਰਾਂ ਵਿੱਚ ਜਾਂਦੇ ਅਤੇ ਆਪਣੀ ਅੰਨ੍ਹੀ ਸ਼ਰਧਾ ਭੇਟ ਕਰਦੇ, ਜੋ ਅਜੇ ਵੀ ਬਹੁਤ ਹੱਦ ਤੱਕ ਪ੍ਰਚੱਲਿਤ ਹਨ। ਨੈਣਾਂ ਦੇਵੀ, ਮਨਸਾ ਦੇਵੀ, ਵੈਸ਼ਨੋ ਦੇਵੀ ਅਤੇ ਚਿੰਤਪੁਰਨੀ ਆਦਿ ਮੰਦਰ ਜੋ ਪੰਜਾਬ ਦੇ ਨੇੜੇ ਸਨ, ਇਹਨਾਂ ਦੀਆਂ ਯਾਤਰਾਵਾਂ ਇਸ ਇਲਾਕੇ ਵਿਚਲੇ ਲੋਕ ਆਮ ਕਰਦੇ ਸਨ। ਉਨ੍ਹਾਂ ਦੀ ਅੰਨ੍ਹੀ ਸ਼ਰਧਾ ਨੂੰ ਦੇਖ ਕੇ ਹੀ ਉਪਰੋਕਤ ਬੋਲਾ ਬਣਾਇਆ ਗਿਆ ਸੀ।

ਦੇਵੀ ਪੂਜਾ ਦੇ ਪਿਛੋਕੜ ਬਾਰੇ ਜਾਣਨ ਲਈ ਜਦ ਅਸੀਂ ਭਾਰਤੀ ਮਿਥਿਹਾਸ ਜਾਂ ਭਾਰਤੀ ਦਰਸ਼ਨ ਤੇ ਝਾਤੀ ਮਾਰਦੇ ਹਾਂ ਤਾਂ ਇਸ ਦੇ ਸੰਬੰਧ ਵਿੱਚ ਸਾਨੂੰ ਕਈ ਕਥਾਵਾਂ ਬਾਰੇ ਜਾਣਕਾਰੀ ਮਿਲਦੀ ਹੈ। ਅਸਲ ਵਿੱਚ ਕਿਸੇ ਵੀ ਹਿੰਦੂ ਪੂਜਯ ਵਿਅਕਤੀ ਦੀ ਅਸਲੀਅਤ ਖੋਜਣ ਸਮੇਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਦੇਵੀ ਦੀ ਅਸਲੀਅਤ ਲੱਭਣ ਦਾ ਮਾਮਲਾ ਵੀ ਅਜਿਹਾ ਹੀ ਹੈ। ਇਸ ਨਾਲ ਸੰਬੰਧਤ ਕਥਾਵਾਂ ਤੋਂ ਕਈ ਪ੍ਰਕਾਰ ਦੀਆਂ ਗੁੰਝਲਾਂ ਪੈਦਾ ਹੁੰਦੀਆਂ ਹਨ ਅਤੇ ਦੇਵੀ ਦੇ ਅਸਲ ਸਰੂਪ ਬਾਰੇ ਕੋਈ ਵੀ ਠੋਸ ਸਬੂਤ ਨਹੀਂ ਮਿਲਦਾ।

ਭਾਈ ਕਾਨ੍ਹ ਸਿੰਘ ਜੀ ਨਾਭਾ, ਦੇਵੀਆਂ ਦੇ ਮੰਦਰ ਬਣਾਏ ਜਾਣ ਬਾਬਤ 'ਮਹਾਨ ਕੋਸ਼' ਅੰਦਰ ਲਿਖਦੇ ਹਨ ਕਿ ਸਤੀ (ਪਾਰਬਤੀ', ਦਕਸ਼ ਰਿਸ਼ੀ ਦੀ ਪੁੱਤਰੀ ਸੀ, ਜੋ ਸ਼ਿਵ ਨਾਲ ਵਿਆਹੀ ਗਈ। ਉਸਦੇ ਪਿਤਾ ਦਕਸ਼ ਨੇ ਇੱਕ ਯੱਗ' ਰਚਿਆ, ਜਿਸ ਵਿੱਚ ਸਾਰਿਆਂ ਦੇਵਤਿਆਂ ਨੂੰ ਬੁਲਾਇਆ ਗਿਆ, ਪਰ ਆਪਣੇ ਜਵਾਈ (ਪਾਰਵਤੀ ਦੇ ਪਤੀ) ਸ਼ਿਵ ਨੂੰ ਨਾ ਬੁਲਾਇਆ। ਜਦੋਂ ਕਿ ਪਾਰਬਤੀ ਨੂੰ ਸੱਦਿਆ ਗਿਆ ਸੀ। ਪਾਰਬਤੀ ਨੇ ਯੱਗ ਵਿੱਚ ਸ਼ਾਮਲ ਹੋਣ ਸਮੇਂ ਆਪਣੇ ਪਤੀ ਦੀ ਅਣਹੋਂਦ ਦੇਖ ਕੇ ਗੁੱਸਾ ਕੀਤਾ ਕਿ ਮੇਰੇ ਪਿਤਾ ਨੇ ਮੇਰੇ ਪਤੀ ਦਾ ਇੰਨਾ ਅਪਮਾਨ ਕਿਉਂ ਕੀਤਾ ਹੈ? ਉਸ ਨੇ ਆਪਦੇ ਪਤੀ ਦਾ ਨਿਰਾਦਰ ਦੇਖ ਕੇ ਯੱਗ ਕੁੰਡ ਵਿੱਚ ਡਿੱਗ ਕੇ ਪ੍ਰਾਣ ਤਿਆਗ ਦਿੱਤੇ। ਤਦ, ਸ਼ਿਵ ਨੇ ਗੁੱਸੇ ਵਿੱਚ ਆ ਕੇ ਦਕਸ਼ ਦਾ ਯੱਗ ਨਾਸ ਕਰ ਦਿੱਤਾ ਅਤੇ ਮੋਹ ਦੇ ਵੱਸ ਹੋ ਕੇ ਸਤੀ ਦੀ ਲੋਥ ਨੂੰ ਅਗਨ ਕੁੰਡ ਵਿੱਚੋਂ ਕੱਢ ਕੇ, ਮੋਢਿਆਂ ਤੇ ਚੁੱਕ ਲਿਆ।

ਇਸ ਪਿੱਛੋਂ ਸ਼ਿਵ ਤਾਂਡਵ ਨਾਚ ਨੱਚਦਾ ਹੋਇਆ ਇਧਰ-ਉਧਰ ਫਿਰਨ ਲੱਗਾ, ਵਿਸ਼ਨੂੰ ਨੇ ਸਤੀ ਦੀ ਲੋਥ ਦਾ ਇਹ ਹਾਲ ਦੇਖ ਕੇ ਸੁਦਰਸ਼ਨ ਚੱਕਰ ਨਾਲ ਲੋਥ ਦੇ ਟੁਕੜੇ-ਟੁਕੜੇ ਕਰ ਦਿੱਤੇ । ਪੁਰਾਣਿਕ ਕਥਾ ਅਨੁਸਾਰ ਉਹ ਟੁਕੜੇ ਜਿੱਥੇ-ਜਿੱਥੇ ਡਿੱਗੇ, ਉੱਥੇ-ਉੱਥੇ ਪਵਿੱਤਰ ਤੀਰਥ ਮੰਨੇ ਗਏ , ਜਿਵੇਂ ਜੀਭ ਵਾਲਾ ਥਾਂ 'ਜਵਾਲਾਮੁਖੀ', ਨੇਤ੍ਰਾਂ ਦੀ ਥਾਂ 'ਨੈਣਾ ਦੇਵੀ' ਆਦਿਕ। 'ਤੰਤ੍ਰ ਚੂੜਮਣਿ' ਗ੍ਰੰਥ ਵਿੱਚ ਲਿਖਿਆ ਹੈ ਕਿ ਸਤੀ ਦੇ ਅੰਗ 51 ਥਾਂ ਡਿੱਗੇ ਸਨ ਅਤੇ ਉਹ ਸਭ ਥਾਂ 'ਦੇਵੀ ਪੀਠ' ਕਹੇ ਜਾਂਦੇ ਹਨ।

ਇਸ ਤੋਂ ਇਲਾਵਾ ਇੱਕ ਹੋਰ ਕਥਾ ਹੈ, ਜਿਸ ਦਾ ਜ਼ਿਕਰ ਮਹਾਂ ਕਵੀ ਸੰਤੋਖ ਸਿੰਘ ਜੀ ਨੇ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿੱਚ ਵੀ ਕੀਤਾ ਹੈ। ਇਸ ਕਥਾ ਅਨੁਸਾਰ, 'ਨੈਣਾਂ ਦੇਵੀ' ਉਹ ਦੇ ਵੀ ਹੈ, ਜਿਸਨੂੰ ਇੱਕ ਨੈਣੇ ਜੱਟ ਨੇ ਪ੍ਰਸਿੱਧ ਕੀਤਾ ਸੀ।

ਅਸਲ ਵਿੱਚ ਦੇਵੀ ਸਬੰਧੀ ਖੋਜ ਕਿਸੇ ਵੀ ਪ੍ਰਮਾਣੀਕ ਤੱਥ ਨੂੰ ਪੇਸ਼ ਨਹੀਂ ਕਰਦੀ। ਪਰ ਫਿਰ ਵੀ ਹਿੰਦੁਸਤਾਨ ਅੰਦਰ ਦੇਵੀ ਦੀ ਪੂਜਾ ਕਈ ਨਾਂਵਾਂ ਨਾਲ ਕੀਤੀ ਜਾਂਦੀ ਹੈ, ਜਿਵੇਂ 'ਦੁਰਗਾ', 'ਕਾਲੀ', 'ਹਿਮ ਪੁਤ੍ਰੀ', 'ਭਵਾਨੀ' ਆਦਿਕ। ਹੁਣ, ਅਸਾਂ ਗੁਰਮਤਿ ਵਿੱਚ ਦੇਵੀ ਦੀ ਥਾਂ ਲੱਭਣੀ ਹੈ। ਗੁਰੂ ਘਰ ਵਿੱਚ 'ਅਕਾਲ ਪੁਰਖ' ਨੂੰ 'ਕਾਦਰ ਤੇ ਕਰਤਾ' ਅਤੇ ਫੇਰ 'ਅਲੇਪ' ਮੰਨਿਆ ਹੈ। ਗੁਰਮਤਿ ਨਿਰਗੁਣ ਅਤੇ ਸਰਗੁਣ ਦੋਹਾਂ ਰੂਪਾਂ ਵਿੰਚ 'ਅਕਾਲ ਪੁਰਖ' ਨੂੰ ਰਮਿਆ ਹੋਇਆ ਮੰਨਦੀ ਹੈ। ਉਸਦੇ ਹੁਕਮ ਵਿੱਚ ਹੀ ਸ੍ਰਿਸ਼ਟੀ ਦੀ ਉਤਪਤੀ ਅਤੇ ਵਿਨਾਸ਼ ਹੁੰਦਾ ਹੈ :-

ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ।।
ਆਪਨੈ ਭਾਣੈ ਲਏ ਸਮਾਏ।।

(ਗਉੜੀ ਸੁਖਮਨੀ ਮ: ੫, ਪੰਨਾ - 292)

ਸੰਸਾਰ ਦਾ ਰਚਨ, ਪਾਲਣ ਅਤੇ ਸੰਹਾਰ ਇੱਕ ਨਿਰਗੁਣ ਸਰੂਪ ਪ੍ਰਮਾਤਮਾ ਕਰਦਾ ਹੈ। ਗੁਰਮਤਿ ਵਿੱਚ ਇਹ ਕਰਤੱਬ ਵੱਖਰੇ ਸਰਗੁਣ ਈਸਵਰ, ਵਿਸ਼ਨੂੰ ਜਾ ਭਵਾਨੀ ਲਈ ਨਹੀਂ ਮੰਨੇ ਗਏ, ਉਸਨੂੰ ਨਿਰੰਕਾਰ ਕਹਿੰਦੇ ਸਤਿਗੁਰੂ ਫੁਰਮਾਣ ਕਰਦੇ ਹਨ :-

ਦੁਹੂ ਪਾਖ ਕਾ ਆਪਹਿ ਧਨੀ।
ਆਦਿ ਰੂਪ ਅਨੰਤਿ ਮੂਰਤਿ ਗੜਨ ਭੰਜਨਹਾਰ।।

(ਗਉੜ ਸੁਖਮਨੀ ਮ: ੫, ਪੰਨਾ -252)

ਗੁਰਮਤ ਦਾ ਇਹ ਵਰਣਨ ਕੀਤਾ 'ਵਾਹਿਗੁਰੂ' ਜੀ ਦਾ ਰੂਪ ਸਰੂਪ ਗੁੰਜਾਇਸ਼ ਨਹੀਂ ਰਹਿਣ ਦਿੰਦਾ ਕਿ ਉਸਨੂੰ ਕਿਸੇ ਨਰ ਸਰੂਪ, (ਬ੍ਰਹਮਾ, ਵਿਸ਼ਨੂੰ, ਮਹੇਸ਼) ਜਾਂ ਨਾਰੀ ਸਰੂਪ (ਦੇਵੀ) ਵਿੱਚ ਅਲੱਗ ਅਰਾਧਿਆ ਜਾਵੇ। 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿੱਚ ਦੇਵੀ ਪੂਜਾ ਦੀ ਮਨਾਹੀ ਕਰਦੇ ਹੋਇਆ ਲਿਖਿਆ ਹੈ :-

ਤੂ ਕਹੀਅਤ ਹੀ ਆਦਿ ਭਵਾਨੀ।।
ਮੁਕਤਿ ਕੀ ਬਰੀਆ ਕਹਾ ਛਪਾਨੀ।। (ਗੌਂਡ ਨਾਮਦੇ ਜੀ ਪੰਨਾ-874)

ਵਾਹਿਗੁਰੂ ਦੀ ਕਿਸੇ ਸ਼ਕਤੀ ਨੂੰ, ਵਾਹਿਗੁਰੂ ਤੋਂ ਨਿਖੇੜ ਕੇ ਪੂਜਣਾ, ਦਸਾ ਗੁਰੂਆ ਦੀ ਸਿੱਖਿਆ ਵਿੱਚ ਨਹੀਂ ਹੈ। ਗੁਰੂ ਜੀ ਨੇ, 'ਵਾਹਿਗੁਰੂ' ਦਾ ਕੋਈ 'ਲਿੰਗ ਭੇਦ' ਨਹੀਂ ਮੰਨਿਆ। ਜਿਸ ਦਾ ਕੋਈ ਲਿੰਗ ਨਹੀਂ, ਉਸਨੂੰ ਕਿਸੇ ਲਿੰਗ ਵਿੱਚ ਸੰਬੋਧਨ ਕਰ ਲੈਣਾ ਲਿੰਗ ਰਹਿਤ ਮੰਨਣ ਤੁੱਲ ਹੈ। ਉਸ ਨੂੰ ਪਿਤਾ ਕਹਿ ਲੈਣਾ ਵੈਸਾ ਹੀ ਹੈ, ਜੈਸਾ ਮਾਤਾ ਕਹਿਣਾ। ਇਸੇ ਤਰ੍ਹਾਂ ਦੀ ਉਪਾਸਨਾ ਗੁਰਬਾਣੀ ਵਿੱਚ ਆਈ ਹੈ :-

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ।। (ਮਾਝ ਮ: 5 ਪੰਨਾ - 103)

ਪੰਕਤੀ ਵਿੱਚ 'ਅਕਾਲ ਪੁਰਖ' ਦੇ ਅਖੰਡ ਸਰੂਪ ਦੀ ਹੀ ਉਪਾਸਨਾ ਹੈ, ਕੋਈ ਸ਼ਕਤੀ ਉਸ ਤੋਂ ਨਿਖੇੜ ਕੇ ਉਸ ਦੀ ਵੱਖਰੀ ਹੋਂਦ ਮੰਨ ਕੇ ਨਹੀਂ ਅਰਾਧੀ ਜਾ ਰਹੀ। ਸੋ ਗੁਰਬਾਣੀ ਵਿੱਚ ਜਿੱਥੇ ਕਿਤੇ ਪਰਮੇਸਰ ਦੀ ਤਾਕਤ, ਸੱਤ, ਬਲ, ਸਮਰੱਥਾ ਸ਼ਕਤੀ ਦੇ ਅਰਥਾ ਵਿੱਚ ਭਵਾਨੀ ਆਦਿਕ ਕੋਈ ਪਦ ਆਇਆ ਹੈ, ਸੋ 'ਅਕਾਲ ਪੁਰਖ' ਦੇ ਵਜੂਦ ਤੋਂ ਅਭਿੰਨ ਹੋਣ ਕਰਕੇ ਉਸੇ ਦਾ ਬੋਧਕ ਹੈ, ਜਿਵੇਂ - ਸ੍ਰੀ ਦਸਮੇਸ਼ ਜੀ ਨੇ ਫਰਮਾਇਆ ਹੈ।

ਪ੍ਰਥਮ ਕਾਲ ਸਭ ਜਗ ਕੋ ਤਾਤਾ।। ਤਾ ਤੇ ਭਯੋ ਜਗਤ ਬਿਖਯਾਤਾ।।
ਸੋਈ ਭਵਾਨੀ ਨਾਮ ਕਹਾਈ।। ਜਿਨ ਸਗਰੀ ਯਹ ਸ੍ਰਿਸਟਿ ਉਪਾਈ।।

ਇਸੇ ਪ੍ਰਕਾਰ ਕਈ ਥਾਵਾ ਤੇ 'ਕਾਲਕਾ' ਜਾ 'ਦੇਬਿ ਕਾਲਕਾ' ਲਫਜ ਵੀ ਮਹਾ ਕਾਲ 'ਅਕਾਲ ਪੁਰਖ ਵਾਹਿਗੁਰੂ' ਲਈ ਹੀ ਵਰਤੇ ਹਨ, ਜਿਵੇਂ :-

(1) ਸਰਬ ਕਾਲ ਹੈ ਪਿਤਾ ਅਪਾਰਾ।। ਦੇਬਿ ਕਾਲਕਾ ਮਾਤ ਹਮਾਰਾ।।
(2) ਤਹ ਹਮ ਅਧਿਕ ਤਪਸਯਾ ਸਾਧੀ।। ਮਹਾ ਕਾਲ ਕਾਲਕਾ ਅਰਾਧੀ।।

(ਬਚਿਤ੍ਰ ਨਾਟਕ)

ਜਿੱਥੇ ਕਿਤੇ ਅਜਿਹੇ ਇਸਤ੍ਰੀ ਲਿੰਗ ਸਬਦ ਦੇਵੀ ਲਈ ਵਰਤੇ ਗਏ ਹਨ, ਉੱਥੇ ਸਪੱਸ਼ਟ ਹੀ ਉਸਨੂੰ 'ਅਕਾਲ ਪੁਰਖ' ਤੋਂ ਨੀਵੀ ਅਤੇ ਚਰਨਾਂ ਵਿੱਚ ਵੱਸਣ ਵਾਲੀ ਬਿਆਨ ਕੀਤਾ ਹੋਇਆ ਹੈ, ਜਿਵੇਂ :-

ਅਨਹਦ ਰੂਪ ਅਨਾਹਦ ਬਾਨੀ।। ਚਰਨ ਸਰਨ ਜਿਹ ਬਸਤ ਭਵਾਨੀ।।

(ਚੌਪਈ ਪ: ੧੦)

ਦੂਜੇ ਦੇਵਤਿਆ (ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿ) ਲਈ ਵੀ ਗੁਰਮਤਿ ਦਾ ਅਜਿਹਾ ਹੀ ਫੈਸਲਾ ਹੈ ਜੋ ਹੇਠ ਲਿਖੇ ਗੁਰ ਫੁਰਮਾਨਾਂ ਤੋਂ ਸਪੱਸ਼ਟ ਹੈ -

1. ਕੋਟਿ ਦੇਵਿ ਜਾ ਕਉ ਸੇਵਹਿ ਲਖਿਮੀ ਅਨਿਕ ਭਾਤਿ।। (ਆਸਾ ਮ: 5)
2. ਹਰਿ ਨਰ ਦੇਵੀ ਦੇਵਾ। (ਗਉੜੀ ਸੁਖਮਨੀ)
3. ਸ਼ਿਵ ਸ਼ਿਵ ਕਰਤੇ ਜੋ ਨਰੁ ਧਿਆਵੈ।।
   ਬਰਦ ਚਢੇ ਡਉਰੂ ਢਮਕਾਵੈ।। (ਗੋਂਡ ਨਾਮਦੇਵ ਜੀ ਪੰਨਾ : 874)
4. ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ।।(ਸੋਦਰੁ)
5. ਠਾਕੁਰ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ।।
   (ਭੈਰਉ ਮ: 5, ਪੰਨਾ 1138)
6. ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ।।
   (ਗਉੜੀ ਕਬੀਰ ਜੀ, ਪੰਨਾ 332)
7. ਮਹਾ ਮਾਈ ਕੀ ਪੂਜਾ ਕਰੈ।। ਨਰ ਸੈ ਨਾਰਿ ਹੋਇ ਅਉਤਰੈ।।
   (ਗੋਂਡ ਨਾਮਦੇਵ ਜੀ, ਪੰਨਾ 874)
8. ਦੇਵੀਆਂ ਨਹੀ ਜਾਨੈ ਮਰਮ
   ਸਭ ਊਪਰਿ ਅਲਖ ਪਾਰਬ੍ਰਹਮ।। (ਰਾਮਕਲੀ ਮ: 5, ਪੰਨਾ-894)

ਭਾਵੇਂ, ਉਪਰੋਕਤ ਗੁਰ-ਫੁਰਮਾਨਾ ਤੋਂ ਸਪੱਸ਼ਟ ਹੈ ਕਿ ਗੁਰਮਤਿ ਵਿੱਚ ਦੇਵੀ-ਦੇਵਤਿਆਂ ਦੀ ਪੂਜਾ ਦਾ ਕੋਈ ਸਥਾਨ ਨਹੀਂ, ਪਰ, ਫਿਰ ਵੀ ਕਈ ਅਗਿਆਨੀ ਅਤੇ ਮਨਮਤੀ ਇਤਿਹਾਸਕਾਰਾ ਵੱਲੋ ਇੱਕ ਸਾਖੀ ਦਸਵੇਂ ਪਾਤਸ਼ਾਹ ਜੀ ਦੇ ਜੀਵਨ ਨਾਲ ਜੋੜ ਦਿੱਤੀ ਗਈ। ਇਸ ਸਾਖੀ ਅਨੁਸਾਰ, 'ਖਾਲਸਾਪੰਥ' ਕੀ ਰਚਨਾ ਤੋਂ ਪਹਿਲਾਂ, ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦੇਵੀ ਦੀ ਪੂਜਾ ਲਈ ਹਵਨ ਕੀਤਾ ਅਤੇ ਹਵਨ ਕਰਕੇ ਦੇਵੀ ਪ੍ਰਗਟ ਕੀਤੀ। ਇਹਨਾ ਅਗਿਆਨੀਆਂ ਤੇ ਚਤੁਰ ਜਾਂ ਅਨਜਾਣ ਲੋਕਾਂ ਵੱਲੋ ਇੱਥੇ ਇਸ ਗੱਲ ਦਾ ਜ਼ਿਕਰ ਕੀਤਾ ਗਿਆ ਹੈ, ਅਜਿਹੇ ਲੋਕ ਇੱਕ 'ਕਰਦ' ਜਾ 'ਤਲਵਾਰ' ਦੇਵੀ ਪਾਸੋਂ, ਸ੍ਰੀ ਦਸ਼ਮੇਸ਼ ਜੀ ਨੂੰ ਮਿਲੀ ਹੋਣ ਦੀ ਘਟਨਾ ਦੀ ਗੱਲ ਕਰਦੇ ਹਨ ਅਤੇ ਇਹ ਵੀ ਕਿ ਦੇਵੀ ਨੇ 'ਸ੍ਰੀ ਦਸ਼ਮੇਸ਼ ਜੀ' ਨੂੰ ਨਵਾਂ 'ਪੰਥ' ਸਾਜਣ ਦ ਆਗਿਆ ਦਿੱਤੀ। ਅਜਿਹੀ ਕਿਸੇ ਸੋਚ ਦਾ ਸੰਬੰਧ, 'ਦਸਵੇਂ ਪਾਤਸ਼ਾਹ ਜੀ' ਨਾਲ ਜੋੜਨਾ, ਬਹੁਤ ਵੱਡੀ ਭੁੱਲ ਹੈ, ਕਿਉਂਕਿ ਅਸੀ ਜਾਣਦੇ ਹਾਂ ਕਿ ਗੁਰਮਤਿ ਵਿੱਚ ਦੇਵੀ-ਦੇ ਵਤਿਆਂ ਦੀ ਪੂਜਾ ਦਾ ਕੋਈ ਸਥਾਨ ਨਹੀਂ। ਜਦੋਂ ਦਸਵੇਂ ਪਾਤਸ਼ਾਹ ਜੀ ਦੀ ਬਾਣੀ ਤੇ ਖਾਸ ਕਰ 'ਬਚਿੱਤ੍ਰ ਨਾਟਕ' ਕੀ ਖੋਜ ਕਰਦੇ ਹਾ ਤਾਂ ਸਾਨੂੰ ਪਤਾ ਚੱਲ ਜਾਂਦਾ ਹੈ ਕਿ 'ਗੁਰੂ ਜੀ' ਨੂੰ ਪੰਥ ਸਾਜਣ ਦਾ ਹੁਕਮ 'ਅਕਾਲ ਪੁਰਖ' ਵੱਲੋਂ ਹੋਇਆ ਸੀ, ਇਸ ਨਾਲ ਦੇਵੀ-ਦੇਵਤਿਆਂ ਦਾ ਕੋਈ ਸਬੰਧ ਨਹੀਂ। 'ਬਚਿੱਤ੍ਰ ਨਾਟਕ' ਦੇ ਹੇਠ ਲਿਖੇ ਵਾਕਾਂ ਤੋਂ ਇਹ ਗੱਲ ਪ੍ਰਗਟ ਹੋ ਜਾਂਦੀ ਹੈ :-

(ੳ) ਤਪ ਸਾਧਤ ਹਰਿ ਮੋਹਿ ਬੁਲਾਯੋ।। ਇਮ ਕਹਿਕੈ ਇਹ ਲੋਕ ਪਠਾਯੋ।।

(ਅ) ਅਕਾਲ ਪੁਰਖ ਬਾਚਚੋਪਈ।।
ਮੈ ਆਪਨਾ ਸੁਤਿ ਤੋਹਿ ਨਿਵਾਜਾ।। ਪੰਥ ਪਚਰਿ ਕਰਿਬੇ ਕਉ ਸਾਜਾ।।
ਜਾਹਿ ਤਹਾਂ ਤੈ ਧਰਮੁ ਚਲਾਇ।। ਕੁਬੁਧਿ ਕਰਨ ਤੇ ਲੋਕ ਹਟਾਇ।।

(ੲ) ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਯਾਇ।।
ਪੰਥ ਚਲੈ ਤਬ ਜਗਤ ਮੇ ਜਬ ਤੁਮ ਕਰਹੁ ਸਹਾਇ।। (ਬਚਿਤ੍ਰ ਨਾਟਕ)

(ਸ) ਹਮ ਇਹ ਕਾਜ ਜਗਤ ਮੋ ਆਏ।। ਧਰਮ ਹੇਤ ਗੁਰਦੇਵ ਪਠਾਏ।।
ਜਹਾ ਤਹਾਂ ਤੁਮ ਧਰਮ ਬਿਥਾਰੋ।। ਦੁਸਟਿ ਦੋਖੀਯਨਿ ਪਕਰਿ ਪਛਾਰੋ।।

(ਹ) ਇਹੋ ਕਾਜ ਧਰਾ ਹਮ ਜਨਮੰ।। ਸਮਝਿ ਲੇਹੁ ਸਾਧੂ ਸਭ ਮਨਮੰ।।
ਧਰਮ ਚਲਾਵਨ ਸੰਤ ਉਬਾਰਨ।। ਦੁਸ਼ਟ ਸਭਨ ਕੋ ਮੂਲ ਉਪਾਰਨਿ।। (ਬਚਿਤ੍ਰ ਨਾਟਕ)

ਇਹਨਾਂ ਵਾਕਾਂ ਵਿਚ 'ਅਕਾਲ ਪੁਰਖ' ਦਾ ਗੁਰੂ ਜੀ ਨੂੰ ਸੱਦਣਾ, ਪੰਥ ਰਚਣ ਦਾ ਹੁਕਮ ਦੇਣਾ, ਗੁਰੂ ਜੀ ਨੂੰ ਆਪਣਾ ਪੁੱਤ੍ਰ ਹੋਣ ਦਾ ਮਾਣ ਬਖ਼ਸ਼ਣ, (ਮੈਂ ਆਪਨਾ ਸੁਤਿ ਤੋਹਿ ਨਿਵਾਜਾ) ਧਰਮ ਚਲਾਉਣ ਤੇ ਦੁਸ਼ਟਾਂ ਦਾ ਮੂਲ ਪੁੱਟਣ ਆਦਿਕ ਬਾਬਤ ਹੁਕਮ ਦੇਣੇ, ਸਾਂਤਿ ਤੇ ਬੀਰ-ਰਸੀ ਵਰ ਦੇਣੇ ਤਾਂ ਇੱਕ 'ਅਮਰ ਵਾਕਿਆ' ਦੀ ਤਰ੍ਹਾਂ, ਅਰਥਾਤ ਇੱਕ ਇਤਿਹਾਸਕ ਹੋਈ ਵਰਤੀ ਘਟਨਾ ਦੇ ਰੂਪ ਵਿੱਚ ਸਫ਼ੁੱਟ ਲਿਖੇ ਹਨ, ਪਰ ਦੇਵੀ ਪ੍ਰਗਟ ਕਰਨ ਦਾ ਕੋਈ ਪ੍ਰਸੰਗ ਸਬੰਧੀ ਸਮੁੱਚੀ ਬਾਣੀ ਅੰਦਰ ਕਿਤੇ ਸੰਕੇਤ ਮਾਤਰ ਵੀ ਜਿਕਰ ਨਹੀਂ ਆਇਆ। 'ਦਸਮ ਗ੍ਰੰਥ ਦੀ ਬਾਣੀ ਵਿੱਚ ਦੇਵੀ ਦਾ ਜਿਕਰ ਤਾਂ ਕਈ ਅਵਤਾਰਾਂ ਦੀਆਂ ਕਥਾਵਾਂ ਜਾਂ ਚਰਿਤ੍ਰਾਂ ਵਿੱਚ ਆਉਂਦਾ ਹੈ, ਪਰ ਇਹ ਗੱਲ ਉਥੇ ਵੀ ਤੇ ਨਹੀਂ ਲਿਖੀ ਕਿ 'ਦਸ਼ਮੇਸ਼ ਜੀ' ਨੇ ਆਪ ਦੇਵੀ ਪੂਜੀ ਹੈ। ਸਗੋਂ, ਚਰਿਤ੍ਰ ਨੰ: 256 ਵਿੱਚ ਤਾਂ ਮੰਤ੍ਰ ਪ੍ਰਯੋਗ ਆਦਿ ਨਾਲ ਦੇਵਤਿਆਂ ਨੂੰ ਸਿੱਧ ਕਰਨ ਦੀਆਂ ਜੁਗਤਾਂ ਦਾ ਮਖੌਲ ਉਡਾਇਆ ਗਿਆ ਹੈ :-

ਸੁਨਹੁ ਬਿਪ੍ਰ ਤੁਮ ਮੰਤ੍ਰ ਦੇਤਿ ਜਿਹ।। ਲੂਟ ਲੇਤਿ ਤਿਹ ਘਰ ਬਿਧਿ ਜਿਹ ਕਿਤ।।
ਤਾਂ ਕਹਿ ਕਛੁ ਗਯਾਨ ਨ ਆਵੈ।। ਮੂਰਖ ਅਪਨਾ ਮੂੰਡ ਮੁੰਡਾਵੈ।।29।।
ਤਿਹ ਤੁਮ ਕਹਹੁ ਮੰਤ੍ਰ ਸਿਧਿ ਹ੍ਵੈ ਹੈ।। ਮਹਾਂ ਦੇਵ ਤੇ ਕੋ ਬਰ ਦੈ ਹੈ।।
ਜਬ ਤਾਂਤੇ ਨਹਿ ਹੋਤ ਮੰਤ੍ਰ ਸਿਧਿ।। ਤਬ ਬਚਨ ਕਹਤ ਹੈ ਇਹ ਬਿਧਿ।।30।।
ਕਛੂ ਕੁਕ੍ਰਿਯਾ ਤੁਮ ਤੇ ਭਯੋ।। ਤਾਂਤੇ ਦਰਸ ਨ ਸਿਵਜ ਜਯੋ।।
ਅਬ ਤੈ ਪੁੰਨਯ ਦਾਨ ਦਿਜ ਕਰੁ ਰੇ।। ਪੁਨ ਸਿਵ ਕੈ ਮੰਤ੍ਰਾ ਅਨੁਸਰ ਰੇ।।31।।
ਉਲਟੋ ਡੰਡ ਤਿਸੀ ਤੇ ਲੇਹੀ।। ਪੁਨ ਤਿਹ ਮੰਤ੍ਰ ਰੁਕ੍ਰ ਕੈ ਦੇਹੀ।।
ਭਾਂਤਿ ਭਾਂਤਿ ਤਾਂ ਕੋ ਭਟਕਾਵੈਂ।। ਅੰਤ ਬਾਰ ਇਮ ਭਾਖਿ ਸੁਨਾਵੈਂ।।32।।
ਤੋਤੇ ਕਛੂ ਅੱਛਰ ਰਹਿ ਗਯੋ।। ਕੈ ਕਛੂ ਭੰਗ ਕ੍ਰਿਯਾ ਤੇ ਭਯੋ।।
ਤਾਂਤੇ ਤੁਹਿ ਬਦੁ ਰੁਦ੍ਰ ਨ ਦੀਨਾ।। ਪੁੰਨਯ ਦਾਨ ਚਹੀਯਤਿ ਪੁਨਿ ਕੀਨਾ।।33।।
ਇਹਿ ਬਿਧਿ ਮੰਤ੍ਰ ਸਿਖਾਵਤਿ ਤਾ ਕੌ।। ਲੂਟਾ ਚਹਿਤ ਬਿਪ੍ਰ ਘਰ ਜਾ ਕੋ।।
ਜਬ ਵਹੁ ਦਰਬ ਰਹਿਤ ਹ੍ਵੈ ਜਾਈ।। ਔਰ ਧਾਮ ਤਬ ਚਲਤ ਤਕਾਈ।।34।।

ਦੋਹਰਾ।।

ਮੰਤ੍ਰ ਜੰਤ੍ਰ ਅਰੁ ਤੰਤ੍ਰ ਸਿਧ ਜੋ ਇਨ ਮਹਿ ਕਛੁ ਹੋਇ।।
ਹਜਰਤਿ ਹ੍ਵੈ ਆਪਹਿ ਰਵਹਿ ਮਾਂਗਤ ਫਿਰਤ ਨ ਕੋਇ।।35।।

ਉਪਰੋਕਤ ਪੰਕਤੀਆਂ ਵਿੱਚ ਦੇਵੀ-ਦੇਵਤੇ ਸਿੱਧ ਕਰਨ ਦੇ ਦਾਹਵੇਦਾਰਾਂ ਦੀਆਂ ਚਲਾਕੀਆਂ ਦੱਸੀਆਂ ਗਈਆਂ ਹਨ ਅਤੇ ਅੰਤ ਵਿੱਚ ਗੱਜ ਵੱਜ ਕੇ ਕਹਿ ਦਿੱਤਾ ਹੈ ਕਿ ਜੇਕਰ ਜੰਤ੍ਰ-ਮੰਤ੍ਰਾਂ ਵਿਚਲੀਆਂ ਐਸੀਆਂ ਸਿੱਧੀਆਂ ਇਹ ਲੋਕ ਰੱਖਦੇ ਹਨ ਤਾਂ ਦਰ-ਦਰ ਮੰਗਦੇ ਕਿਉਂ ਫਿਰਦੇ ਹਨ, ਹਜਰਤ ਬਣਕੇ ਕਿਉਂ ਨਹੀਂ ਬੈਠ ਜਾਂਦੇ? ਇਸ ਤੋਂ ਇਲਾਵਾ "ਕਬਿਯੋ ਬਾਚ ਬੇਨਤੀ ਚੌਪਈ" ਵਿੱਚ ਵੀ ਅਜਿਹੇ ਵਾਕ ਆਉਂਦੇ ਹਨ ਕਿ :-

"ਤੁਮਹਿ ਛਾਡਿ ਕੋਈ ਅਵਰ ਨ ਧਿਆਊਂ।।
ਜੋ ਬਰੁ ਚਾਹੌਂ ਸੋ ਤੁਮ ਤੇ ਪਾਊਂ।।"

ਇਸੇ ਬਾਣੀ ਅੰਦਰ ਬ੍ਰਹਮਾ, ਸ਼ਿਵ, ਵਿਸ਼ਨੂੰ ਆਦਿਕਾਂ ਨੂੰ ਕਾਲ ਹਿਤ ਦੱਸਿਆ ਤੇ ਇਹਨਾਂ ਦੇ ਕਰਨਹਾਰ (ਅਕਾਲ ਪੁਰਖ) ਨੂੰ ਆਪਣਾ ਇਸ਼ਟ ਮੰਨਿਆ ਹੈ :-

ਜਵਨ ਕਾਲ ਸਭ ਲੋਕ ਸਵਾਰਾ।। ਨਮਸਕਾਰ ਹੈ ਤਾਹਿ ਹਮਾਰਾ।।- - - -

ਆਦਿ ਅੰਤਿ ਏਕੈ ਅਵਤਾਰਾ।। ਸੋਈ ਗੁਰੂ ਸਮਝਿਯਹੁ ਹਮਾਰਾ।।

ਭਾਈ ਨੰਦ ਲਾਲ ਜੀ ਵੀ ਆਪਣੀ ਬਾਣੀ ਅੰਦਰ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਦੀ ਮਹਿਮਾ ਕਰਦੇ ਹੋਏ ਲਿਖਦੇ ਹਨ ਕਿ ਹਜ਼ਾਰਾਂ ਧ੍ਰੂ, ਵਿਸ਼ਨੂੰ, ਰਾਮ ਰਾਜੇ, ਕ੍ਰਿਸ਼ਨ, ਦੇਵੀਆਂ, ਦੇਵਤੇ, ਗੋਰਖ ਨਾਥ ਆਦਿ ਵਰਗੇ 'ਸ੍ਰੀ ਦਸ਼ਮੇਸ਼ ਜੀ' ਦੇ ਕਦਮਾਂ ਅੱਗੇ ਜਾਨਾਂ ਵਾਰਦੇ ਹਨ :-

ਹਜ਼ਾਰਾਂ ਚੂ ਧ੍ਰੂ ਹਜ਼ਾਰਾਂ ਚੂ ਵਿਸ਼ਨ।
ਤੇ ਰਾਮ ਰਾਜਾ ਬਚੋ ਕਾਨ੍ਹ ਕ੍ਰਿਸ਼ਨ।
ਹਜ਼ਾਰਾਂ ਚੂ ਦੇਵੀ ਚੂ ਗੋਰਖ ਹਜ਼ਾਰ।
ਕਿ ਪੇਸ਼ੇ ਕਦਮ ਹਾਏ ਓ ਜਾਂ ਸਿਪਾਰ।। (ਜੋਤ ਬਿਗਾਸ) (ਭਾਈ ਨੰਦ ਲਾਲ)

ਭਾਈ ਗੁਰਦਾਸ ਜੀ ਦਾ ਫੈਸਲਾ ਵੀ ਅਜਿਹਾ ਹੀ ਹੈ, ਜਿਵੇ :-

ਸਤਿਗੁਰ ਨਾਨਕ ਦੇਵ, ਦੇਵ ਦੇਵੀ ਸਭ ਧਿਆਵਹਿ।

ਜੇਕਰ ਦੇਵੀ ਪੂਜਣ ਦੀ ਘਟਨਾ ਦਾ ਸਬੰਧ, 'ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਨਾਲ ਹੁੰਦਾ ਤਾਂ ਭਾਈ ਨੰਦ ਲਾਲ ਜੋ ਉਸ ਵੇਲੇ, ਗੁਰੂ ਸਾਹਿਬ ਜੀ ਪਾਸ ਮੌਜੂਦ ਸਨ, ਕਦੀ ਵੀ ਦੇਵੀ ਨੂੰ, ਗੁਰੂ ਸਾਹਿਬ ਦੇ ਕਦਮਾਂ ਦੀ ਪੂਜਕ ਨਹੀਂ ਲਿਖ ਸਕਦੇ ਸੀ। ਭਾਈ ਨੰਦ ਲਾਲ ਜੀ ਆਪਣੀ ਬਾਣੀ, ਗੁਰੂ ਜੀ ਨੂੰ ਸੁਣਾਇਆ ਕਰਦੇ ਸੀ। ਜੇਕਰ, ਗੁਰੂ ਜੀ, ਦੇਵੀ ਭਗਤ ਹੁੰਦੇ ਤਾਂ ਉਹ ਦੇਵੀ ਦੀ ਸ਼ਾਨ ਖਿਲਾਫ ਵਰਤੇ ਇਹ ਸ਼ਬਦ ਬਰਦਾਸ਼ਤ ਨਾ ਕਰਦੇ।

ਇਸ ਪ੍ਰਕਾਰ ਅਸੀਂ ਜਾਣ ਲੈਂਦੇ ਹਾਂ ਕਿ ਦੇਵੀ-ਦੇਵਤਿਆਂ ਦੀ ਪੂਜਾ ਦਾ ਗੁਰਮਤਿ ਵਿੱਚ ਜ਼ੋਰਦਾਰ ਖੰਡਨ ਹੈ, ਜਿਸ ਕਰਕੇ ਦੇਵੀ ਪੂਜਣ ਵਾਲੀ ਘਟਨਾ ਦਾ ਦਸਵੇਂ ਪਾਤਸ਼ਾਹ ਜੀ ਨਾਲ ਕੋਈ ਸਬੰਧ ਹੋਣਾ ਅਸੰਭਵ ਹੈ।

ਹੱਥਲੀ ਪੁਸਤਕ ਵਿੱਚ ਗਿਆਨੀ ਦਿੱਤ ਸਿੰਘ ਜੀ ਨੇ ਡੂੰਘੀ ਵਿਚਾਰ ਚਰਚਾ ਕਰਕੇ ਉਪਰੋਕਤ ਵਿਸ਼ੇ ਉੱਪਰ ਚਾਨਣਾ ਪਾਇਆ। ਗਿ: ਦਿੱਤ ਸਿੰਘ ਜੀ ਇਸ ਪੁਸਤਕ ਅੰਦਰ 'ਦੁਰਗਾ ਭਗਤ' ਅਤੇ 'ਤੱਤ ਖਾਲਸਾ' ਦੋ ਪਾਤਰਾਂ ਦੇ ਰੂਪ ਵਿੱਚ ਪੇਸ਼ ਕਰਕੇ ਉਹਨਾਂ ਦੇ ਸੁਆਲ ਜੁਆਬ ਕਰਾਉਂਦੇ ਹਨ। 'ਦੁਰਗਾ ਭਗਤ' ਦੇ ਸੁਆਲ ਦਾ ਤਸੱਲੀਬਖਸ਼ ਜੁਆਬ ਦੇਣ ਲਈ ਗਿਆਨੀ ਜੀ ਅਨੇਕਾਂ ਥਾਵਾਂ ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਬਾਣੀ ਅਤੇ 'ਦਸਵੇਂ ਪਾਤਸ਼ਾਹ ਜੀ' ਦੀ ਬਾਣੀ ਵਿੱਚੋਂ ਪ੍ਰਮਾਣ ਵੀ ਦਿੰਦੇ ਹਨ। ਪੁਸਤਕ ਦੇ ਅਖੀਰ ਵਿੱਚ ਜਦੋਂ ਦੁਰਗਾ ਭਗਤ ਦੇ ਸਾਰੇ ਸ਼ੰਕੇ ਨਵਿਰਤ ਹੋ ਜਾਂਦੇ ਹਨ ਤਾਂ ਫਿਰ ਗਿਆਨੀ ਜੀ ਇਹ ਕਹਿੰਦੇ ਹਨ :-

ਅਜੇ ਨ ਸਮਝੋ ਤੱਤ ਜੇ ਤਾਂ ਹੈ ਵੱਡਾ ਅੰਧੇਰ
ਤਾਂ ਤੂੰ ਸਮਝੇਂਗਾ ਨਹੀਂ ਭਾਵੇਂ ਜੰਮੀਂ ਫੇਰ।।375।।
ਮੇਰਾ ਸਿਰ ਭੀ ਖਪ ਗਿਆ ਮੱਤੀਂ ਦੇਂਦੇ ਤੁੱਧ।।
ਪਰ ਤੈਂ ਮੰਨੀ ਇੱਕ ਨਹਿ ਨਮਦਾ ਤੇਰੀ ਬੁੱਧ।।376।।
ਤਾਂ ਤੇ ਹੁਣ ਭੀ ਦੱਸ ਦੇ ਰਹੀ ਕਸਰ ਜੇ ਹੋਰ।।
ਮੈਂ ਤਾਂ ਥੱਕਾ ਲਾਇ ਹਾਂ ਤੇਰੇ ਪਰ ਸਭ ਜੋਰ।।377।।

'ਤੱਤ ਖਾਲਸਾ' ਦੀ ਇਹ ਗੱਲ ਸੁਣ ਕੇ ਦੁਰਗਾ ਭਗਤ ਬੋਲਦਾ ਹੈ :-

ਤੇਰਾ ਇਤਨਾ ਬੋਲਣਾ ਖਾਲੀ ਗਿਆ ਨ ਜਾਣ।।
ਜਿਸ ਤੇ ਮੈਨੂੰ ਆ ਗਈ ਸੱਤ ਅਸੱਤ ਪਛਾਣ।।378।।
ਹੁਣ ਦੁਰਗਾ ਦਾ ਭਗਤ ਮੈ ਰਿਹਾ ਨਹੀਂ ਹਾਂ ਮੂਲ।।
ਗੁਰ ਮਤ ਮੇਰੇ ਵਾਸਤੇ ਲਗਦਾ ਹੈ ਅਨਕੂਲ।।379।।
ਤਾਂਤੇ ਦੁਰਗਾ ਭਗਤ ਨਾ ਮੈਨੂੰ ਅੱਗੋਂ ਭਾਖ।।
ਦਸਮ ਗੁਰੂ ਦਾ ਸਿੰਘ ਹੁਣ ਅਪਨੇ ਮੁਖ ਤੇ ਆਖ।।380।।

ਭੁੱਲਿਆ ਹੋਇਆ ਚਿਰਾਂ ਦਾ ਅੱਜ ਪਿਆ ਹਾ ਰਾਹ।।
ਪਿਛਲੀ ਉਮਰਾ ਗਈ ਨੂੰ ਰੋਵਾ ਮਾਰੀ ਧਾਹ।।381।।
ਪਰ ਹੁਣ ਦੱਸੀਂ ਕਯਾ ਕਰਾਂ ਮੈਂ ਮੁਕਤੀ ਹਿਤ ਕਾਜ।।
ਜਿਸ ਨੂੰ ਦੇਖ ਪ੍ਰਸੰਨ ਹੋ ਕਲਗੀਧਰ ਮਹਾਰਾਜ।।382।।
ਕੀਤੇ ਬਾਝੋਂ ਰਹੈ ਨਾ ਜਗ ਵਿੱਚ ਪ੍ਰਾਣੀ ਕੋਇ।।
ਤਾਤੇ ਮੈਨੂੰ ਦੱਸਦੇ ਭਲਾ ਕਰਮ ਹੈ ਜੋਇ।।383।।

ਦੁਰਗਾ ਭਗਤ ਦੇ ਇਹ ਸ਼ਬਦ ਸੁਣ ਕੇ ਤੱਤ ਖਾਲਸਾ ਵੱਲੋਂ ਗਿਆਨੀ ਦਿੱਤ ਸਿੰਘ ਜੀ ਫਿਰ ਉਸ ਦੁਰਗਾ ਭਗਤ ਨੂੰ ਗੁਰਮਤਿ ਦਾ ਕਰਮ ਦੱਸਦੇ ਹੋਏ ਕਹਿੰਦੇ ਹਨ :-

ਤੇਰੇ ਲਾਇਕ ਇਹੋ ਕੰਮ ਹੈ ਈਸ਼ਰ ਮੈ ਮਨ ਲਾਈਂ।।
ਦੇਵੀ ਦੇਵਾ ਮੜ੍ਹੀ ਮਸਾਣੀ ਭੁੱਲ ਨ ਕਦੇ ਧਿਆਈਂ।।
ਪੱਥਰ ਕਾਠ ਮੂਰਤਾਂ ਅੱਗੇ ਜਾ ਕੇ ਸੀਸ ਨ ਧਰਨਾ।।384।।
ਵਿਚ ਸਰਾਧਾਂ ਦੇ ਸੁਨ ਭਾਈ ਕਊਆ ਬਾਪ ਨ ਕਰਨਾ।।384।।
ਵੇਦ ਪੁਰਾਨ ਕੁਰਾਨ ਹਟਾ ਕੇ ਗੁਰੂ ਗ੍ਰੰਥ ਨੂੰ ਮੰਨੀਂ।।
ਰਾਮ ਕ੍ਰਿਸ਼ਨ ਅਰ ਬ੍ਰਹਮਾਂ ਵਿਸ਼ਨੂੰ ਦਾ ਭੀ ਭਾਂਡਾ ਭੰਨੀਂ।।
ਅਨਮਤੀ ਲੋਗਾਂ ਦੇ ਅੱਗੇ ਜਾ ਕੇ ਦੀਨ ਨ ਹੋਈਂ।।
ਝੂਠੇ ਕੰਮਾਂ ਦੇ ਵਿੱਚ ਪੈ ਕੇ ਅਪਨੀ ਉਮਰ ਨ ਖੋਈਂ।।385।।

ਉਪਰਲੀ ਸਾਰੀ ਖੋਜ-ਪੜਤਾਲ ਗੁਰਬਾਣੀ ਅਤੇ ਇਤਿਹਾਸ ਦੀਆਂ ਗਵਾਹੀਆਂ ਤੋਂ ਪ੍ਰਗਟ ਹੈ ਕਿ ਗੁਰੂ-ਘਰ ਵਿੱਚ, 'ਚੰਡੀ ਦੇਵੀ' ਦਾ ਕੋਈ ਸਥਾਨ ਨਹੀਂ। ਜਿਨ੍ਹਾ ਲਿਖਾਰੀਆਂ ਨੇ ਇਹ ਪ੍ਰਸੰਗ ਲਿਖੇ ਹਨ, ਉਨ੍ਹਾਂ ਦੇ ਪਾਏ ਭਰਮ-ਭੁਲੇਖੇ ਸਾਡੇ ਦੋ ਬਜ਼ੁਰਗ ਵਿਦਵਾਨ ਲਿਖਾਰੀਆਂ ਭਾਈ ਦਿੱਤ ਸਿੰਘ ਅਤੇ ਭਾਈ ਵੀਰ ਸਿੰਘ ਜੀ ਨੇ ਖੁੱਲ੍ਹਾ ਖੁਲਾਸਾ ਕਰਕੇ ਨਵਿਰਤ ਕੀਤੇ ਹਨ। 'ਪ੍ਰਿਥਮ ਭਗਉਤੀ ਸਿਮਰਕੇ' ਬਾਰੇ ਜੋ ਸ਼ੰਕਾ ਕੀਤਾ ਜਾਂਦਾ ਹੈ ਕਿ 'ਭਗਉਤੀ' ਦਾ ਅਰਥ 'ਦੇਵੀ' ਹੈ, ਇਸ ਦਾ ਸਮਾਧਾਨ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਚੰਡੀ ਦੀ ਵਾਰ' ਸਟੀਕ ਵਿੱਚ ਇਹ ਲਿਖਕੇ ਕਰ ਦਿੱਤਾ ਹੈ :-

ਤੈਂ ਹੀ ਦੁਰਗਾ ਸਾਜ ਕੇ, ਦੈਤਾ ਦਾ ਨਾਸ ਕਰਾਇਆ। (ਵਾਰ ਭਗਉਤੀ ਕੀ)

ਏਥੇ ਇਹ 'ਭਗਉਤੀ' ਤੋਂ ਭਾਵ 'ਈਸ਼ਵਰ' ਹੀ ਹੈ, ਜਿਸਨੇ 'ਦੁਰਗਾ ਦੀ ਸਾਜਨਾ ਕੀਤੀ। ਭਾਈ ਦਿੱਤ ਸਿੰਘ ਜੀ ਦੀ ਸੌ ਸਾਲਾ ਬਰਸੀ ਉੱਤੇ ਜਿੱਥੇ ਹੋਰ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਗਈਆ ਹਨ, ਇਹ 'ਦੁਰਗਾ ਪ੍ਰਬੋਧ' ਗ੍ਰੰਥ ਦਾ ਛਾਪਣਾ ਵੀ ਉਚਿਤ ਸਮਝਿਆ ਗਿਆ ਹੈ। ਇਹ ਉੱਦਮ 'ਸਿੱਖ ਲਹਿਰ' (ਨਿਊ ਜਰਸੀ) ਵਾਲਿਆਂ ਦੀ ਪ੍ਰੇਰਣਾ ਨਾਲ ਨੇਪਰੇ ਚੜ੍ਹਿਆ ਹੈ। ਇਸ ਵੇਲੇ ਵੀ ਸਿੱਖਾ ਵਿੱਚ ਅਜਿਹੇ ਭਰਮ ਤੇ ਭੁਲੇਖਿਆਂ ਦਾ ਬੋਲਬਾਲਾ ਖਤਮ ਨਹੀਂ ਹੋਇਆ।

ਇਸ ਪੁਸਤਕ ਦੀ ਛਪਾਈ ਦਾ ਉਦੱਮ ਜਿਨ੍ਹਾਂ ਸਿੱਖਾ ਨੇ ਕੀਤਾ ਹੈ, ਉਨ੍ਹਾਂ ਦੇ ਅਸੀ ਧੰਨਵਾਦੀ ਹਾਂ। ਆਸ਼ਾ ਕਰਦੇ ਹਾਂ ਕਿ ਇਸ ਕਿਸਮ ਦੇ ਹੋਰ ਗ੍ਰੰਥਾਂ ਦੀ ਖੋਜ ਕਰਨ ਕਰਵਾਉਣ ਅਤੇ ਛਪਾਉਣ ਦਾ ਉਦੱਮ ਜਾਰੀ ਰਹੇਗਾ।

ਧੰਨਵਾਦ ਸਹਿਤ।

ਮਿਤੀ 5 ਦਸੰਬਰ, 2001

ਗੁਰਦਿੱਤ ਸਿੰਘ ਗਿਆਨੀ

# ਦੋ ਸ਼ਬਦ

ਸਿੱਖਾਂ ਬਾਰੇ ਇਹ ਗੱਲ ਆਮ ਕਹੀ ਜਾਂਦੀ ਹੈ ਕਿ ਸਿੱਖਾਂ ਨੇ ਇਤਿਹਾਸ ਬਣਾਇਆ ਤਾਂ ਹੈ ਪਰ ਲਿਖਿਆ ਨਹੀਂ। ਅਸੀਂ ਇਸ ਦੇ ਨਾਲ ਇਹ ਗੱਲ ਵੀ ਜੋੜਣ ਵਿੱਚ ਕੋਈ ਸੰਕੋਚ ਨਹੀਂ ਕਰਦੇ ਕਿ ਜਿਹੜਾ ਇਤਿਹਾਸ (ਕਥਿਤ) ਸਿੱਖ ਲਿਖਾਰੀਆਂ ਨੇ ਲਿਖਿਆ ਹੈ ਉਸ ਵਿੱਚੋਂ ਬਹੁਤਾਂ ਅਜਿਹਾ ਹੈ ਜਿਸ ਉੱਤੇ ਬ੍ਰਾਹਮਣੀ ਵਿਚਾਰਾਂ ਦੀ ਪੁੱਠ ਚੜ੍ਹੀ ਹੋਈ ਹੈ ਜਨਮ ਸਾਖੀਆਂ, ਗੁਰ-ਬਿਲਾਸਾਂ ਅਤੇ ਸੂਰਜ ਪ੍ਰਕਾਸ਼ ਆਦਿਕ ਗ੍ਰੰਥ, ਸਭ ਦਾ ਇਹੀ ਹਾਲ ਹੈ। ਇਸ ਸਭ ਕਾਸੇ ਦਾ ਨਤੀਜਾ ਇਹ ਹੋਇਆ ਹੈ ਕਿ ਗੁਰੂ ਪਾਤਿਸ਼ਾਹਾਂ ਦੀ ਜੋ ਸ਼ਖਸੀਅਤ ਇਨ੍ਹਾਂ ਇਤਿਹਾਸਿਕ ਗ੍ਰੰਥਾਂ ਵਿਚੋਂ ਉਭਰਦੀ ਹੈ, ਉਹ ਉਸ ਸ਼ਖਸੀਅਤ ਤੋਂ ਬਹੁਤ ਭਿੰਨ ਹੈ, ਜੋ ਗੁਰਬਾਣੀ ਵਿਚੋਂ ਪਰਗਟ ਹੁੰਦੀ ਹੈ।

ਗੁਰ ਬਿਲਾਸ ਪਾਤਸ਼ਾਹੀ ੧੦ ਦੇ ਕਰਤਾ ਭਾਈ ਸੁੱਖਾ ਸਿੰਘ ਨੇ ਦੇਵੀ-ਪੂਜਾ ਸੰਬੰਧੀ ਇੱਕ ਲੰਮੀ ਚੌੜੀ ਸਾਖੀ ਲਿਖੀ ਹੈ। ਇਸ ਪੁਸਤਕ ਦੇ ਦਸਵੇਂ ਅਧਿਆਇ ਅਨੁਸਾਰ ਦਸਮ ਪਿਤਾ ਨੇ ਉਜੈਨ ਨਿਵਾਸੀ ਬ੍ਰਾਹਮਣ ਦੱਤਾ ਨੰਦ ਰਾਹੀਂ ਦੁਰਗਾ ਦੇਵੀ ਦਾ ਪੂਜਨ ਕਰਵਾਇਆ ਸੀ। ਸਰੂਪ ਦਾਸ (ਭੱਲਾ) ਨੇ 'ਮਹਿਮਾ ਪ੍ਰਕਾਸ਼' ਅਤੇ ਭਾਈ ਸੰਤੋਖ ਸਿੰਘ ਨੇ 'ਗੁਰ ਪ੍ਰਤਾਪ ਸੂਰਜ' ਗ੍ਰੰਥ ਵਿਚ ਆਪਣੇ ਆਪਣੇ ਢੰਗ ਨਾਲ ਦੁਰਗਾ ਦੇਵੀ ਦੇ ਪੂਜਨ ਦਾ ਵਿਸਥਾਰ ਦਿੱਤਾ ਹੈ। ਦੂਸਰੇ ਪਾਸੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਵਿਚ ਇਕ ਅਕਾਲ ਪੁਰਖ ਨੂੰ ਛੱਡ ਕੇ ਹੋਰ ਹਰ ਤਰ੍ਹਾਂ ਦੀ ਪੂਜਾ ਦਾ ਖੰਡਨ ਕੀਤਾ ਹੈ। ਉਨ੍ਹਾਂ ਦੇ ਅਨੁਸਾਰ ਤਾਂ ਦੁਰਗਾ ਵਰਗੀਆਂ ਦੇਵੀਆਂ ਅਕਾਲ-ਪੁਰਖ ਦੇ ਚਰਨਾਂ ਵਿੱਚ ਝੁਕਦੀਆਂ ਵਿਚਰਦੀਆਂ ਹਨ ਅਤੇ ਬ੍ਰਹਮਾ ਤੇ ਵਿਸ਼ਨੂੰ ਵਰਗਿਆਂ ਨੂੰ ਪ੍ਰਭੂ ਦੀ ਸਮਝ ਹੀ ਨਹੀਂ ਹੈ।

''ਅਨਹਦ ਰੂਪ ਅਨਾਹਦ ਬਾਨੀ।।
ਚਰਨ ਸਰਨ ਜਿਹ ਬਸਤ ਭਵਾਨੀ।।
ਬ੍ਰਹਮਾ ਬਿਸ਼ਨ ਅੰਤ ਨਹੀਂ ਪਾਇਓ।।
ਨੇਤਿ ਨੇਤਿ ਮੁਖ ਚਾਰ ਬਤਾਇਓ।। (ਅਕਾਲ ਉਸਤਤਿ)

ਇਹੋ ਜਿਹੀਆਂ ਲਿਖਤਾਂ ਨੇ ਸਿੱਖਾਂ ਨੂੰ ਬ੍ਰਾਹਮਣਵਾਦ ਦੀ ਉਸ ਦਲਦਲ ਵਿੱਚ ਫਸਾ ਦਿੱਤਾ, ਜਿਸ ਵਿੱਚੋਂ ਗੁਰੂ ਸਾਹਿਬਾਨ ਨੇ ਭਾਰੇ ਯਤਨ ਕਰਕੇ ਕੱਢਿਆ ਸੀ। ਇਸ ਗੱਲ ਦਾ ਸਿਹਰਾ 'ਸਿੰਘ ਸਭਾ ਲਹਿਰ' ਦੇ ਸੇਵਕਾਂ ਸਿਰ ਬੱਝਦਾ ਹੈ ਜਿਨ੍ਹਾਂ ਨੇ ਸਿੱਖਾਂ ਨੂੰ 'ਬ੍ਰਾਹਮਣਵਾਦ' ਦੀ ਦਲਦਲ ਵਿੱਚੋਂ ਕੱਢਣਲਈ ਅਣਥੱਕ ਯਤਨ ਕੀਤੇ। ਇਨ੍ਹਾਂ ਵਿੱਚੋਂ ਵੀ ਸਭ ਤੋਂ ਵੱਧ ਯੋਗਦਾਨ ਕਥਿਤ ਨੀਵੀਂ ਜਾਤ ਵਿੱਚੋਂ ਪੈਦਾ ਹੋਏ, ਗਰੀਬ ਪਰਿਵਾਰ ਨਾਲ ਸੰਬੰਧਿਤ ਪਰ ਗੁਰੂ-ਚਰਨਾਂ ਦੇ ਭੌਰੇ ਸਿੱਖੀ ਦੀ ਚੜ੍ਹਦੀ ਕਲਾ ਲਈ ਤਨ, ਮਨ, ਧਨ ਵਾਰਨ ਵਾਲੇ, ਕਲਮ ਦੇ ਧਨੀ, ਧਰਮ-ਚਰਚਾ ਵਿਚ ਮਾਹਿਰ, ਗੁਰਮਤਿ-ਗਿਆਨ ਨਾਲ ਓਤ-ਪ੍ਰੋਤ, ਗੁਰੂ-ਸਵਾਰੇ ਗਿਆਨੀ ਦਿੱਤ ਸਿੰਘ ਜੀ ਨੇ ਪਾਇਆ ਹੈ। ਆਪ ਨੇ ਗੁਰੂ-ਡੰਮ, ਸੰਤ-ਡੰਮ, ਜਾਤ-ਪਾਤ ਦੇ ਹਾਮੀਆਂ, ਬ੍ਰਾਹਮਣੀ ਰੀਤਾਂ-ਰਸਮਾਂ ਕਰਨ ਵਾਲਿਆਂ ਵਿਰੁੱਧ ਧਰਮ-ਯੁੱਧ ਛੇੜ ਦਿੱਤਾ। ਆਪਨੇ ਧਰਮ-ਪ੍ਰਚਾਰ ਦਾ ਹਰ ਢੰਗ ਗੁਰਬਾਣੀ ਵਿਚਾਰ, ਗੁਰਮਤਿ - ਵਖਿਆਨ, ਧਾਰਮਿਕ ਗੋਸ਼ਠੀਆਂ ਅਤੇ ਧਾਰਮਿਕ ਸਹਿਤ ਦੀ ਰਚਨਾ - ਵਰਤਿਆ। ਆਪਨੇ ਚਾਲੀ ਤੋਂ ਵੱਧ ਪੁਸਤਕਾਂ ਲਿਖੀਆਂ, ਜਿਨ੍ਹਾਂ ਵਿਚ ਗੁਰਮਤਿ ਆਰਤੀ

ਪ੍ਰਬੋਧ, ਗੁੱਗਾ ਗਪੌੜਾ, ਸੁਲਤਾਨ ਪੁਆੜਾ, ਨਕਲੀ ਸਿੱਖ ਪ੍ਰਬੋਧ, ਸਾਧੂ ਦਇਆ ਨੰਦ ਨਾਲ ਮੇਰਾ ਸੰਬਾਦ, ਡਰਪੋਕ ਸਿੰਘ – ਦਲੇਰ ਸਿੰਘ, ਆਦਿ ਪ੍ਰਸਿੱਧ ਹਨ।

ਦੁਰਗਾ-ਪੂਜਕਾਂ ਦੇ ਬਖੀਏ ਉਧੇੜਨ ਲਈ ਆਪ ਨੇ ''ਦੁਰਗਾ ਪ੍ਰਬੋਧ'' ਨਾਮ ਦੀ ਪੁਸਤਕ ਲਿਖੀ ਅਤੇ ਇਸ ਦੁਆਰਾ ਕਥਿਤ ਸਿਖ-ਸਾਖੀਕਾਰਾਂ ਦੇ ਪਾਏ ਗਏ ਭੁਲੇਖੇ ਨੂੰ ਤਾਰ-ਤਾਰ ਕਰਕੇ ਰੱਖ ਦਿੱਤਾ।

ਬੜੀ ਖੁਸ਼ੀ ਦੀ ਗੱਲ ਹੈ ਕਿ 'ਸਿੱਖ ਲਹਿਰ' (ਅਮਰੀਕਾ) ਨੇ 'ਦੁਰਗਾ ਪ੍ਰਬੋਧ' ਪੁਸਤਕ ਨੂੰ ਮੁੜ ਛਾਪਿਆ ਹੈ। ਇਸ ਦੀ ਡਾਢੀ ਲੋੜ ਸੀ ਕਿਉਂਕਿ ਸਿੱਖਾਂ ਦੇ ਦੋਖੀਆਂ ਵਲੋਂ ਮੁੜ ਕੇ ਫਿਰ ਸਿੱਖੀ ਬ੍ਰਾਹਮਣਵਾਦ ਨਾਲ ਪਲੀਤ ਕਰਨ ਦੇ ਯਤਨ ਆਰੰਭ ਹੋ ਗਏ ਹਨ। ਹਰ ਗੁਰਸਿੱਖ ਨੂੰ ਇਸ ਪੁਸਤਕ ਨੂੰ ਪੜ੍ਹਣ ਦੀ ਬੇਨਤੀ ਕੀਤੀ ਜਾਂਦੀ ਹੈ।

ਗੁਰੂ ਪੰਥ ਦਾ ਦਾਸ
ਹਰਿਭਜਨ ਸਿੰਘ
(ਪ੍ਰਿੰਸੀਪਲ, ਸਿੱਖ ਮਿਸ਼ਨਰੀ ਕਾਲਜ)
ਕੂਚਾ ਨੰ: 14, ਫੀਲਡ ਗੰਜ
ਲੁਧਿਆਣਾ।

# ਸੰਦੇਸ਼

ਗਿਆਨੀ ਦਿੱਤ ਸਿੰਘ ਜੀ ਸਿੱਖ ਧਰਮ ਦੇ ਗਿਆਨ ਦਾ ਇਕ ਮਹਾਨ ਪ੍ਰਕਾਸ਼ -ਸ੍ਰੋਤ ਸਨ, ਜਿਸ ਵਿੱਚ ਫੈਲਨ ਵਾਲੇ ਗਿਆਨ ਪ੍ਰਕਾਸ਼ ਨੇ ਭਰਮ [illegible] ਅੰਧੇਰੇ ਦੀ ਹੋਂਦ ਹੀ ਮਿਟਾ ਦਿੱਤੀ। ਉਹਨਾਂ ਵਰਗਾ ਗੁਰ ਵਿਸ਼ਵਾਸ਼ੀ ਅਤੇ ਦ੍ਰਿੜ ਵਿਸ਼ਵਾਸ਼ੀ ਗੁਰਮਤਿ ਗਿਆਨ ਰੂਪੀ ਸ਼ਾਸ਼ਤਰਾਂ ਨਾਲ ਸੁਸੱਜਿਤ ਯੋਧਾ ਹੀ ਭਰਮ ਨਿਵਾਰਣ ਯੁੱਧ ਦੇ ਹਰ ਮੈਦਾਨ ਵਿਚ ਫਤਹਿ ਹਾਸਲ ਕਰ ਸਕਦਾ ਸੀ ਅਤੇ ਸਾਧੂ ਦਇਆ ਨੰਦ ਸੰਸਥਾਪਕ ਆਰੀਆ ਸਮਾਜ ਦੀ, ਗਿਆਨੀ ਦਿੱਤ ਸਿੰਘ ਜੀ ਦੇ ਗੁਰਮੱਤ-ਵਿਵੇਕ ਸਦਕਾ, ਹੋਈਆਂ ਹਾਰਾਂ ਨੇ, ਗੁਰਮਤ ਦੇ ਪ੍ਰਕਾਸ਼ ਨੂੰ ਰੂੜੀਆਂ ਅਤੇ ਵਿਅਰਥ ਹੋ ਚੁੱਕੀਆਂ ਦਲੀਲਾਂ ਦੇ ਪਰਦੇ ਪਾਕੇ ਰੋਕਣ ਦੀ ਯਤਨਾ ਅਤੇ ਸਾਜ਼ਸ਼ਾਂ ਨੂੰ ਚੂਰ ਚੂਰ ਕਰ ਦਿੱਤਾ। ਨਿਰਸੰਦੇਹ ਭਾਈ ਗੁਰਦਾਸ ਜੀ ਉਪਰੰਤ ਗਿਆਨੀ ਦਿੱਤ ਸਿੰਘ ਜੀ ਹੀ ਸਿੱਖ ਧਰਮ ਅਤੇ ਗੁਰਬਾਣੀ ਦੇ ਸਭ ਤੋਂ ਪ੍ਰਮੁੱਖ ਵਿਆਖਿਆਕਾਰ ਅਤੇ ਉਪਦੇਸ਼ਕ ਸਨ, ਜਿਨ੍ਹਾਂ ਸਦਕਾ ਉਨੀਵੀਂ ਸਦੀ ਵਿਚ ਫੈਲ ਰਹੇ ਭਰਮਾ ਅਤੇ ਸਾਜਿਸ਼ਾ ਦੇ ਹੁੰਦਿਆਂ ਹੋਇਆਂ ਵੀ ਸਿੱਖ ਧਰਮ ਬਚਿਆ ਰਹਿ ਸਕਿਆ ਵਰਨਾ ਹਮਲਾ ਤਾਂ ਚਾਰ ਚੁਫੇਰਿਓਂ ਹੀ ਕੀਤਾ ਗਿਆ ਸੀ।

ਇਹ ਪੁਸਤਕ ''ਦੁਰਗਾ ਪ੍ਰਬੋਧ'' ਗਿਆਨੀ ਦਿੱਤ ਸਿੰਘ ਜੀ ਦੀ ਮਹਾਨ ਰਚਨਾ ਹੈ ਜਿਸਨੇ ਭਰਮ ਅਤੇ ਅਗਿਆਨ ਨੂੰ ਦੂਰ ਕੀਤਾ । ਇਸ ਪੁਸਤਕ ਨੂੰ ਆਧਾਰ ਬਣਾ ਕੇ ਭਾਈ ਵੀਰ ਸਿੰਘ ਜੀ ਨੇ ਵੀ ਦੇਵੀ ਪੂਜਾ ਦੇ ਪਖੰਡ ਖੰਡਨ ਵਾਸਤੇ ਇਕ ਪੁਸਤਕ ਲਿਖੀ ਸੀ। ਭਾਈਸਾਹਿਬ ਨੇ ਤਾਂ ਗਿਆਨੀ ਜੀ ਦੇ ਅਕਾਲ ਚਲਾਣੇ ਉੱਤੇ ਵੀ ਇਕ ਬੜੀ ਭਾਵਪੂਰਤ ਕਵਿਤਾ ਲਿਖੀ ਸੀ।

ਸਿੱਖ ਕੌਮ ਨੂੰ ਜਿੱਥੇ ਤੇਗ਼ ਦੇ ਧਨੀ ਯੋਧਿਆਂ ਉੱਤੇ ਬਹੁਤ ਮਾਣ ਹੈ ਉਥੇ ਇਹ ਮਹਾਨ ਕੌਮ ਗਿਆਨੀ ਦਿੱਤ ਸਿੰਘ ਜੀ ਵਰਗੇ ਕਲਮ ਦੇ ਧਨੀ ਯੋਧਿਆਂ ਦੇ ਸਤਿਕਾਰ ਵਿਚ ਵੀ ਕੋਈ ਕਸਰ ਨਹੀਂ ਛੱਡੇਗੀ ਚਾਹੇ ਕੁਝ ਅਵੇਸਲੇਪਨ ਕਰਕੇ ਅਤੇ ਕੁਝ ਸੂਝ ਅਤੇ ਉਦੱਮ ਦੀ ਘਾਟ ਕਰਕੇ ਇਸ ਪਖੋਂ ਕਈ ਕੁਝ ਕਰਨ ਵਾਲਾ ਰਹਿ ਗਿਆ ਹੈ, ਜਾਂ ਹੋਣ ਵਿਚ ਬਹੁਤ ਦੇਰ ਲੱਗ ਗਈ।

''ਦੁਰਗਾ ਪ੍ਰਬੋਧ'' ਦੇ ਪ੍ਰਕਾਸ਼ਨ ਉੱਤੇ ਮੈਂ ''ਸਿੱਖ ਲਹਿਰ ਅਮਰੀਕਾ'' ਦਾ ਬਹੁਤ ਹੀ ਧੰਨਵਾਦੀ ਹਾਂ ਅਤੇ ਆਪਣੇ ਵੱਲੋਂ ਉਨ੍ਹਾਂ ਦੀ ਸਫਲਤਾ ਲਈ ਅਕਾਲ ਪੁਰਖ ਅੱਗੇ ਅਰਦਾਸ ਅਤੇ ਆਪਣੇ ਵੱਲੋਂ ਸ਼ੁੱਭ ਕਾਮਨਾਵਾਂ ਦੇ ਨਾਲ ਸ਼ਾਬਾਸ ਵੀ ਕਹਿੰਦਾ ਹਾਂ। ਖੁਸ਼ੀ ਦੇ ਇਜ਼ਹਾਰ ਅਤੇ ਸ਼ੁਭ ਕਾਮਨਾਵਾਂ ਸਹਿਤ :

ਡਾ. ਖੜਕ ਸਿੰਘ
959, Phase-IV, S.A.S. Nagar,
Mohali (Pb.) India

# ਸੰਦੇਸ਼

ਸੰਸਾਰ ਕਾ ਕਰਤਾ ਇਕ ਹੈ। ਉਸ ਦਾ ਕੋਈ ਸ਼ਰੀਰ ਨਹੀਂ। ਹਰ ਪ੍ਰਾਣੀ ਮਾਤਰ ਦਾ ਧਰਮ ਹੈ ਇਕੋ ਹੀ ਰੱਬ ਦੇ ਵਿਸ਼ੂਾਸ ਨੂੰ ਹਿਰਦੈ ਵਿਚ ਧਾਰਨ ਕਰੇ, ਉਸ ਨੂੰ ਜੀਵਨ ਦਾਤੇ ਦੇ ਰੂਪ ਵਿਚ ਸਵੀਕਾਰ ਕਰਦਿਆਂ ਸ਼ੁਕਰਾਨੇ ਵਿਚ ਜੁੜਿਆ ਰਹੇ। ਉਸੇ ਮਾਲਕ ਦੇ ਭਉ ਭਾਓ ਵਿਚ ਰਹਿ ਕੇ ਹਰ ਸਾਸ ਗਿਰਾਸ ਉਸ ਦਾ ਸਿਮਰਨ ਕਰੇ। ਧਰਮ ਖੇਤਰ ਅੰਦਰ ਮਨੁੱਖ ਨੂੰ ਵੱਖ-ਵੱਖ ਰੂਪਾਂ ਵਿਚ ਦਿੱਤੇ ਜਾਂਦੇ ਵਖਰੇਵੇਂ ਭਰੇ ਉਪਦੇਸ਼ ਨੇ ਜ਼ਿਆਦਾਤਰ ਮਨੁੱਖ ਅੰਦਰ ਪ੍ਰਮੇਸ਼ਰੀ ਹੋਂਦ, ਸ਼ਕਤੀ ਤੇ ਕਿਰਿਆ ਜੁਗਤਿ ਪ੍ਰਤੀ ਦੁਬਿਧਾ ਤੇ ਹੋਰ ਕਈ ਪ੍ਰਕਾਰ ਦੇ ਭੁਲੇਖਿਆਂ ਨੂੰ ਜਨਮ ਦਿਤਾ। ਗੁਰੂ ਬਾਬਾ ਨਾਨਕ ਜੀ ਨੇ ਆਪਣੇ ਦਸਾਂ ਜਾਮਿਆਂ ਵਿਚ "ਸਾਹਿਬੁ ਮੇਰਾ ਏਕੋ ਹੈ" ਅਤੇ "ਬਿਨ ਕਰਤਾਰ ਨ ਕਿਰਤਮੁ ਮਾਨੋ" ਦਾ ਉਪਦੇਸ਼ ਦ੍ਰਿੜ ਕਰਵਾਇਆ। "ਖਾਲਸਾ, ਮੌਜ" ਚੋਂ ਪ੍ਰਗਟ ਕਰਦਿਆਂ "ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੇ " ਦਾ ਉਪਦੇਸ਼ ਦ੍ਰਿੜ ਕਰਵਾਇਆ।

ਦੁੱਖ ਦੀ ਗੱਲ ਹੈ ਕਿ ਬਹੁਤ ਸਾਰੇ ਇਕੋ ਇਕ ਰੱਬੀ ਵਿਸ਼੍ਵਾਸ ਤੋਂ ਖਿੜਕੇ ਹੋਏ ਅੰਧ-ਵਿਸ਼੍ਵਾਸੀ ਤੇ ਕਰਮ ਕਾਂਡੀ ਬਿਰਤੀ ਦੇ ਵਾਰਸ ਲੇਖਕਾਂ ਵੱਲੋਂ ਮਿਥੀ ਹੋਈ ਸੋਚ ਅਧੀਨ ਇਹ ਪ੍ਰਚਾਰ ਕਰਨ ਦਾ ਯਤਨ ਕੀਤਾ ਗਿਆ ਕਿ ਗੁਰੂ ਜੀ ਵੀ ਰੱਬ ਦੀ ਪੂਜਾ ਦੇ ਨਾਲ ਨਾਲ ਕਿਰਤਮ ਪੂਜਾ (ਦੇਵੀ-ਦੇਵਤਿਆਂ) ਦੇ ਧਾਰਨੀ ਸਨ। ਦੁਰਗਾ ਪੂਜਨ ਦੀ ਗੱਲ ਇਸੇ ਈਰਖਾ ਭਰੀ ਸੋਚ ਨਾਲ ਪ੍ਰਚਾਰੀ ਗਈ, ਤਾਂ ਕਿ ਨਿਰਮਲ-ਨਿਆਰੇ ਖਾਲਸਾ ਪੰਥ ਨੂੰ ਇੱਕ ਰੱਬ ਦੇ ਵਿਸ਼੍ਵਾਸ ਤੋਂ ਤੋੜ ਕੇ ਭਟਕਣਾ ਵਿਚ ਪਾ ਦਿੱਤਾ ਜਾਵੇ। ਜਿਹੜੇ ਸਤਿਗੁਰੂ ਜੀ ਆਪਣੇ ਖਾਲਸੇ ਨੂੰ ਇੰਝ ਕਹਿੰਦੇ ਹਨ "ਦੇਵੀ ਦੇਵਾ ਪੂਜੀਐ ਭਾਈ ਕਿਆ ਮਾਂਗਉ ਕਿਆ ਦੇਹਿ।।" ਅਥਵਾ "ਜਬ ਲਗ ਖਾਲਸਾ ਰਹੇ ਨਿਆਰਾ ਤਬ ਲਗ ਤੇਜ" ਦੀਓ ਮੈ ਸਾਰਾ। "ਜਬ ਇਹ ਗਹੇ ਬਿਪਰਨ ਕੀ ਰੀਤ ਮੈ ਨ ਕਰਉ ਇਨ ਕੀ ਪ੍ਰਤੀਤ।" ਉਹ ਭਲਾ ਦੁਰਗਾ ਪੂਜਕ ਕਿਵੇਂ ਹੋ ਸਕਦੇ ਹਨ। ਮਗਰ ਭਾਰਤੀ ਬਹੁ-ਗਿਣਤੀ ਦੇ ਵਾਰਸ ਲੇਖਕਾਂ ਵਲੋਂ ਗੁਰੂ ਜੀ ਬਾਰੇ ਇਹ ਮਿਥ ਕੇ ਪ੍ਰਚਾਰਿਆ ਗਿਆ ਸੀ ਕਿ ਗੁਰੂ ਜੀ ਨੇ ਦੁਰਗਾ ਪੂਜਾ ਕੀਤੀ। ਇਸ ਪ੍ਰਚਾਰ ਦਾ ਤੱਤ ਗੁਰਮਤਿ ਸੋਚ ਦੇ ਵਾਰਸਾਂ ਵਲੋਂ ਡੱਟ ਕੇ ਵਿਰੋਧ ਕੀਤਾ ਗਿਆ। ਗਿਆਨੀ ਦਿੱਤ ਸਿੰਘ ਜੀ ਨੇ ਬੋਲ ਕੇ ਤੇ ਲਿਖ ਕੇ ਦੋਵਾਂ ਰੂਪਾਂ ਵਿੱਚ ਡਟੱਵਾਂ ਵਿਰੋਧ ਕੀਤਾ। ਅਨੇਕਾਂ ਦੇਵੀ ਪੂਜਕਾਂ ਨਾਲ ਵਿਚਾਰ ਚਰਚਾ ਕਰਕੇ ਨਿਰ-ਉੱਤਰ ਕੀਤਾ। ਉਨ੍ਹਾਂ ਦੀਆਂ ਲਿਖਤਾਂ ਨੂੰ ਸਮੇਂ ਸਮੇਂ ਸਿੱਖ ਕੌਮ ਵਲੋਂ ਗੁਰਮਤਿ ਪਾਠਕਾਂ ਦੇ ਸਾਹਮਣੇ ਲਿਆਂਦਾ ਗਿਆ। ਸਿੱਖ ਲਹਿਰ ਅਮਰੀਕਾ ਅਤੇ ਗੁਰਮਤਿ ਗਿਆਨ ਮਿਸ਼ਨਰੀ ਕਾਲਜ ਲੁਧਿਆਣਾ ਵਲੋਂ ਗਿ: ਦਿੱਤ ਸਿੰਘ ਜੀ ਦੀ ਪੁਸਤਕ "ਦੁਰਗਾ ਪ੍ਰਬੋਧ" ਛਾਪਣ ਦਾ ਯਤਨ ਮਾਣ ਭਰਿਆ ਹੈ। ਗਿਆਨੀ ਦਿੱਤ ਸਿੰਘ ਜੀ ਖੁਦ ਇਕ ਸੰਸਥਾ ਰਹੇ ਹਨ।

ਉਨ੍ਹਾਂ ਦੀ ਲਿਖਤ ਵਰਤਮਾਨ ਸਮੇਂ ਸਿੱਖ ਸਮਾਜ ਵਿਚ ਪ੍ਰਚਾਰਨੀ ਸਮੇਂ ਦੀ ਵੱਡੀ ਲੋੜ ਹੈ। ਇਸ ਸਮੇਂ ਵੀ ਆਰ.ਐਸ.ਐਸ ਤੇ ਇਸ ਦੀਆਂ ਕਈ ਹੋਰ ਸਮਰਥਕ ਸੰਸਥਾਵਾਂ ਗੁਰੂ ਸਾਹਿਬ ਬਾਰੇ ਅਤੇ ਸਿੱਖ ਵਿਸ਼੍ਵਾਸ ਬਾਰੇ ਮਿਥੀ ਹੋਈ ਸਾਜ਼ਿਸ਼ਾਂ ਅਧੀਨ ਕੂੜਾ ਪ੍ਰਚਾਰ ਕਰ ਰਹੀਆਂ ਹਨ। ਇਨ੍ਹਾਂ ਸੰਸਥਾਵਾਂ ਦੇ ਵੀਰਾਂ ਨੂੰ ਨੇਕ ਕੰਮ ਲਈ ਵਧਾਈ ਦੇਂਦਾ ਹਾਂ। ਅਰਦਾਸ ਹੈ ਦ੍ਰਿੜਤਾ ਨਾਲ ਕੌਮ ਦੀ ਨਿੱਗਰ ਸੇਵਾ ਲਈ ਤੱਤਪਰ ਰਹਿਣਗੇ।

ਗੁਰੂ ਪੰਥ ਦਾ ਸੇਵਕ
ਕੇਵਲ ਸਿੰਘ (ਜਥੇਦਾਰ)
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ, ਬਠਿੰਡਾ।

੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ।।

# ਦੂਰਗਾ ਪ੍ਰਬੋਧ

## ਦੋਹਿਰਾ

ਕਲਗੀਧਰ ਦਸਮੇਂ ਗੁਰੂ ਕੀਜੈ ਮੋਹਿ ਸਹਾਯ।।
ਰਚੋ ਗ੍ਰੰਥ ਦੁਰਗਾ ਦਮਨ ਸਗਲ ਪੰਥ ਸੁਖ ਪਾਯ।।੧।।

## ਸਵੈਯਾ

ਦਸਮੋਂ ਗੁਰੁ ਗੋਬਿੰਦ ਸਿੰਘ ਬਲੀ ਜਿਨ ਭਾਰਤ ਮੈਂ ਜਨ ਆਰਤ ਤਾਰੇ।। ਧਰ ਬਾਨ ਕਮਾਨ ਭਲੇ ਕਰਮੈਂ ਧਰਮੈਂ ਦੁਰਜਾਨ ਕੇ ਮੂਲ ਉਖਾਰੇ।। ਪੁਨ ਤੇਗ ਗਿਰਾ ਗਹਿ ਗਯਾਨ ਭਰੀ ਸਭ ਭੇਖ ਪਖੰਡਨ ਝੂੰਡ ਬਿਦਾਰੇ। ਅਸ ਦੀਨ ਦਿਆਲੁ ਗੁਰੂ ਪਰ ਕੇਤਕ ਲਾਵਤ ਹੈਂ ਜਨ ਦੋਖ ਕਰਾਰੇ।।੨।। ਬਹੁ ਗ੍ਰੰਥਨ ਕੇ ਕਰਤਾ ਮਨ ਭਾਵਤ ਲੈ ਬਤੀਆਂ ਤਿਨ ਭੀਤਰ ਰਾਖੀ। ਗੁਰੁ ਕੇ ਮਤ ਸੇ ਵਿਪਰੀਤ ਮਹਾਂਜਿਨ ਹੈਂ ਉਪਮਾਂ ਕਰਕੇ ਵਡ ਭਾਖੀ।। ਵਹੁ ਉਪ ਬਿਆਜ ਸੁ ਨਿੰਦਾ ਭਈ ਵਿਦ੍ਵਾਨ ਨ ਸੱਤ ਕਹੈਂ ਅਸ ਸਾਖੀ। ਗੁਰੁ ਕੇ ਯਸ਼ ਦੂਧ ਵਿਖੇ ਜਿਨਨੇ ਜਨ ਡਾਲ ਦਈ ਫੜਕੇ ਯਹਿ ਮਾਖੀ।।੩।।

## ਦਵੈਯਾ

ਦੇਖੋ ਇਨ ਅਗਯਾਨੀ ਲੋਗਾਂ ਕੈਸਾ ਧੋਖਾ ਖਾਯਾ। ਅਕਾਲ ਪੁਰਖ ਦੇ ਪਿਆਰੇ ਗੁਰੂ ਨੂੰ ਦੁਰਗਾ ਪੂਜ ਬਨਾਯਾ।। ਕਰਾਮਾਤ ਹਨ ਸਾਬਤ ਕਰਦੇ ਇਸ ਕਲਜੁਗ ਦੇ ਮਾਂਹੀਂ ।ਸੁਨ ਸੁਨ ਮੂਰਖ ਰਾਜ਼ੀ ਹੁੰਦੇ ਗੁਰ ਮਤ ਦੇਖਨ ਨਾਹੀਂ ।।੪।। ਨਾਲ ਗੁਰੂ ਦੇ ਹੀ ਇਨ ਲੋਗਾਂ ਨਹੀਂ ਅਨਰਥ ਕਮਾਯਾ। ਦੇਖੋ ਈਸ਼੍ਵਰ ਨੂੰ ਭੀ ਫੜਕੇ ਕੱਛੂ ਮੱਛ ਬਨਾਯਾ।। ਇਸ ਤੇ ਭੀ ਫਿਰ ਵਧਕੇ ਉਸ ਨੂੰ ਸੂਰ ਬਨਾਕੇ ਦਸਯਾ। ਪੱਥਰ ਜੂਨ ਪਾਇ ਫਿਰ ਆਖਨ ਘਰ ਤੁਲਸੀ ਲੈ ਵਸਯਾ।।੫।। ਏਹੋ ਜੇਹੀ ਬੁੱਧੀ ਵਾਲੇ ਜੋ ਮੂਰਖ ਅਗਯਾਨੀ। ਕਯਾ ਸੀ ਦੂਰ ਉਨ੍ਹਾ ਤੇ ਪਿਆਰੇ, ਲਿਖਦੇ ਏਹੁ ਕਹਾਨੀ।। ਪਰ ਦਸਮੇਂ ਗੁਰੂ ਧਰਮ ਧੁਜਾ ਦੇ ਜੀਵਨ ਚੰਦ ਮੜਾਰਾ। ਲਾਇਆ ਦਾਗ ਇਹੋ ਇੱਕ ਭਾਰਾ ਚਹੀਏ ਜਿਸੇ ਉਤਾਰਾ।।੬।। ਤਾਂਤੇ ਮੈਂ ਹੁਣ ਸਾਰਾ ਕਿੱਸਾ ਐਥੇ ਪਰਗਟ ਕਰਸਾਂ। ਮੂਰਖ ਲੋਕਾ ਦੀ ਬਦਨਾਮੀ ਕੋਲੋਂ ਮੂਲ ਨ ਡਰਸਾਂ।। ਗੁੱਦੜ ਵਿੱਚੋਂ ਲਾਲ ਨਿਕਾਲਨ ਬਾਤ ਬੁਰੀ ਨਹਿ ਕੋਈ। ਸੱਚ ਆਖਦਿਆਂ ਮੂਲ ਨ ਡਰੀਏ ਹੋਵੇ ਹੋਣੀ ਜੋਈ।।੭।। ਬਹੁਤੇ ਸੱਚੇ ਪੁਰਖਾਂ ਨੂੰ ਫੜ ਲੋਗਾਂ ਮਾਰ ਮੁਕਾਯਾ। ਕਿਤਨੇ ਬੈਲਾਂ ਮਗਰ ਧੁਆਏ ਸੂਲੀ ਕਿਸੇ ਚੜ੍ਹਾਯਾ।। ਕਈਆਂ ਨੂੰ ਚਾ ਗੋਤੇ ਦਿੱਤੇ ਨਦੀਆਂ ਦੇ ਵਿੱਚ ਫੜਕੇ। ਬਹੁਤੇ ਗੱਡੇ ਧਰਤੀ ਦੇ ਵਿੱਚ ਜੀਵੰਦੜੇ ਸਨ ਖੜਕੇ।।੮।। ਫਿਰ ਕਯਾ ਦੋਸ਼ ਭਲਾ ਜੇ ਮੈਨੂੰ ਕਹਿਨ ਬੁਰਾ ਉਹ ਭਾਈ। ਜਿਨ ਈਸ਼੍ਵਰ, ਗੁਰੂ, ਭਗਤਾਂ ਨੂੰ ਭੀ ਲਾਈ ਹੈ ਬੁਰਿਆਈ।। ਤਾਂਤੇ ਜੋ ਕੁਛ ਗੁਰਦੀ ਬਾਬਤ ਪਰਗਟ ਮਨ ਵਿਚ ਹੋਇਆ। ਲੋਕ ਲਾਜ ਦੇ ਪਿੱਛੇ ਮੈਂ ਨਾ ਚਾਹਾਂ ਉਸੈ ਲਕੋਇਆ।।੯।।

## ਦੋਹਿਰਾ

ਮੌਤੋਂ ਮੂਲ ਨ ਮੈ ਡਰੇ ਕਹਿ ਗਏ ਸਾਚ ਪੁਕਾਰ।

ਕਦਰ ਉਨ੍ਹਾਂ ਦੀ ਜਾਣਦਾ ਮਰਿਆਂ ਤੇ ਸੰਸਾਰ।।੧੦।।
ਦਸਮ ਗੁਰੂ ਜਗ ਆਇ ਕਹ ਜੋ ਕੀਨੇ ਉਪਕਾਰ।
ਸੋ ਭਾਰਤ ਹੈ ਜਾਨਦਾ ਡੁਬਦਾ ਲਿਆ ਉਬਾਰ।।੧੧।।
ਤਾਂਤੇ ਦੁਰਗਾ ਪੂਜਨਾਂ ਪੰਥ ਸਾਜਨੇ ਕਾਜ।
ਇਸਦਾ ਸਾਰਾ ਖੋਲ੍ਹਕੇ ਦਿਖਲਾਊਂ ਮੈਂ ਪਾਜ।।੧੨।।
ਆਦਿ ਗ੍ਰੰਥ ਅਰ ਦਸਮ ਗੁਰੁ ਸ੍ਰੀਮੁਖ ਵਾਕਨ ਦ੍ਵਾਰ।
ਖੰਡਨ ਕਰਾਂ ਬਨਾਇਕੇ ਉਕਤਿ ਯੁਕਤਿ ਅਨੁਸਾਰ।।੧੩।।

# ਦੁਰਗਾ ਭਗਤ

## ਦੋਹਿਰਾ

ਇਹ ਕਥਾ ਤੁਮ ਲਿਖਨੇ ਲਗੇ, ਸੁਨੋ ਖਾਲਸਾ ਮੀਤ।
ਕਲਗੀ ਧਰ ਤੋ ਭਜੀ ਥੀ ਦੁਰਗਾ ਸਾਥ ਪਰੀਤ।।੧੪।।
ਫਿਰ ਤੁਮ ਤਾਂਕੇ ਦਮਨ ਕੋ ਕਰਤ ਯਤਨ ਕਿਸ ਹੇਤ।
ਜਿਸਕੋ ਪੂਜਨ ਕਰ ਭਲੇ ਗੁਰੂ ਜੀ ਭੀ ਵਰ ਲੇਤ।।੧੫।।
ਤੁਮਰੇ ਹੀ ਕਹਿਨੇ ਨਹੀਂ ਸਿੱਧ ਹੋਤ ਯਹ ਬਾਤ।
ਜਬ ਬਹੁ ਕਵੀਅਨ ਨੇ ਲਿਖਾ ਗੁਰੁ ਪੂਜੀ ਜਗ ਮਾਤ।।੧੬।।

## ਸਵੈਯਾ

ਤੁਮਰੀ ਇਨ ਬਾਤਨ ਕੋ ਸੁਨਕੇ ਮਨ ਮੋਹ ਅਚੰਭ ਭਯੋ, ਸੁਨ ਭਾਈ।ਯਹ ਝੂਠਕ ਹੈ, ਕਲਗੀਧਰ ਨੇ ਨਹਿੰਪੂਜ ਕਰੀ ਭਵ ਮੈਂ ਜਗ ਮਾਈ।। ਕਲੁਕਾਲ ਵਿਖੇ ਵਡ ਕੌਤਕ ਕੋ ਤੁਮ ਭਾਖਤ ਹੋ ਅਗ ਕੀ ਚਤੁਰਾਈ। ਅਸ ਬੁੱਧਿ ਕੋ ਮਾਲਿਕ ਤੂ ਅਪਨੇ ਸਿਰਲੇ ਵਹਿਗੋ ਬਹੁਭਾਂਤ ਬੁਰਾਈ।।੧੭।।

## ਚੌਪਈ

ਜੋ ਤੈਂ ਬਚਨ ਉਚਾਰੇ, ਭਾਈ। ਨਹਿ ਦਸ਼ਮੇਂ ਗੁਰੁ ਚੰਡਿ ਮਨਾਈ।।
ਨਹੀਂ ਸਮਝ ਮਹਿ ਆਵਤ ਮੇਰੀ। ਕਹਾਂ ਗਈ ਬੁੱਧੀ ਹੈ ਤੇਰੀ।।
ਸਾਰਾ ਜਗਤ ਏਸਕੋ ਜਾਨੈ। ਅਰ ਮੁਖ ਤੇ ਸਭ ਪ੍ਰਗਟ ਬਖਾਨੈ।।
ਤੇਗ ਦਈ ਜਿਨ ਅਪਨੇ ਕਰ ਕੀ। ਦੇਖ ਰੂਪ ਜਿਸ ਧਰਤੀ ਧਰਕੀ।।
ਪੰਥ ਉਪਾਵਨ ਆਗਯਾ ਪਾਈ। ਦੀਨਾ ਵਰ ਜਿਸ ਤੇ ਫਿਰ ਮਾਈ।।
ਅਰ ਫੁਨ ਗੁਰੁ ਬਿਲਾਸ ਜੋ ਸਾਰੇ। ਊਚੇ ਬੋਲਤ ਏਹ ਪੁਕਾਰੇ।।
ਪ੍ਰਗਟਕਰੀ ਗੁਰੁ ਆਦਿ ਭਵਾਨੀ। ਜੋ ਕਲਜੁਗ ਮਹਿਕਠਨ ਕਹਾਨੀ।।
ਤਿਸ ਪੂਜਨ ਕਾ ਜੋਇ ਪ੍ਰਕਾਰ। ਤਿਨ ਕਵੀਅਨ ਨੇ ਕਹਾ ਉਚਾਰ।।
ਸੋ ਮਿਥਯਾ ਤੁਮ ਕੈਸੇ ਗਾਵੋ। ਇਸਕਾ ਸਭ ਬਯੋਰਾ ਸਮਝਾਵੋ।।
ਫਿਰ ਦੁਰਗਾ ਕਾ ਸਕਲ ਸਰੂਪ। ਲਿਖਿਆ ਮਤਨ ਅਚੰਭਕ ਉਪ।।
ਸੋ ਜੇਸੀ ਪ੍ਰਗਟੀ ਤਿਸ ਕਾਲ। ਚੜ੍ਹੀ ਸਿੰਘ ਪਰ ਹੋ ਬਿਕਰਾਲ।।
ਤੈਸੀ ਤਿਨ ਕਵੀਅਨ ਨੇ ਗਾਈ। ਗੁਰੁ ਖਿਲਾਸ ਮਹਿਦੇਖੋ ਜਾਈ।।
ਸੋ ਮਿਥਯਾ ਕੈਸੇ ਹੋ ਜਾਵੈ। ਜਾਂਕੋ ਸਕਲ ਢੰਡੋਰਾ ਗਾਵੈ।।੧੮।।
ਦੋਹਿਰਾ – ਤਾਂਤੇ ਇਸਕੇ ਦਮਨ ਹਿਤ ਕਰੋ ਨ ਉਦੱਮ ਰੰਚ।
ਜਿਸਕੇ ਕਰਨੇ ਪਰ ਲਖੇਂ ਲੋਗ ਤੁਝੇ ਪਰਪੰਚਿ।।੧੯।।

# ਤੱਤ ਖਾਲਸਾ

## ਦੋਹਿਰਾ

ਅਹੋ ਮੀਤ ! ਮਨ ਦੈ ਸੁਨੋ ਇਸਦਾ ਉਤ੍ਰ ਜੋਇ।
ਅਗਯਾਨੀ ਜਨ ਪ੍ਰੇਮ ਮਹਿ ਕਹਾਂ ਅਸੰਭਵ ਹੋਇ।।੨੦।।
ਪੁਨ ਕਵੀਅਨ ਕੇ ਬਚਨ ਨਹਿ ਹੋਤ ਸਰਬ ਦਾ ਸੱਤ।
ਪਰ ਹਮ ਦੇਖਨ ਜੋਗ ਹੈ ਜੋ ਗੁਰੂਅਨ ਕੋ ਮੱਤ।।੨੧।।
ਨਹਿ ਸੰਸੈ ਜੋ ਤੁਮ ਕਹੀ ਅਹੋ ਮੱਤ ਸੁਭ ਬਾਤ।
ਅਬ ਉੱਤਰ ਯਾਕੋ ਸੁਨੋ ਕਰ ਨਿਜ ਮਨ ਏਕਾਂਤ।।੨੨।।

**ਵਾਰਤਕ** — ਬਾਹਰਮੁਖੀ ਵਿਰਤੀ ਨਾਲ ਵਿਚਾਰਨ ਤੇ ਇਸ ਭਰਮ ਵਿੱਚ ਪੁਰਖ ਜ਼ਰੂਰ ਪੈ ਜਾਂਦਾ ਹੈ ਕਿ ਕਿਆ ਅੱਜ ਤੱਕ ਜੋ ਸਾਰੇ ਲੋਗ ਇਸ ਬਾਤ ਨੂੰ ਮੰਨਦੇ ਆਏ ਹਨ ਕਿ ਗੁਰੂ ਜੀ ਨੇ ਦੇਵੀ ਨੂੰ ਪੂਜਿਆ ਸਾ ਸੋ ਕਿਆ ਭੁੱਲੇ ਹੋਏ ਹਨ?

ਦੂਸਰੇ ਜੋ ਸਭ ਸਿੱਖਾਂ ਦੀ ਤਾਰੀਖਾਂ ਅਤੇ ਗੁਰੁ ਬਿਲਾਸ ਇਸ ਬਾਤ ਨੂੰ ਵੱਡੇ ਜ਼ੋਰ ਨਾਲ ਹਿੱਕ ਕਰਾਮਾਤ ਦੇ ਢੰਗ ਪਰ ਲਿਖਦੇ ਹਨ ਸੋ ਕਿਆ ਕਦੇ ਸਾਰੇ ਝੂਠੇ ਹੋ ਸਕਦੇ ਹਨ?

ਇਸਦਾ ਉੱਤਰ ਕੇਵਲ ਇਤਨਾ ਹੀ ਹੈ ਕਿ ਗੁਰਬਿਲਾਸਾਂ ਦੇ ਬਨਾਉਨ ਵਾਲੇ ਕਵੀਆਂ ਨੇ ਅਪਨੇ ਅਗਯਾਨ ਨਾਲ ਮਿਲੇ ਹੋਏ ਪ੍ਰੇਮ ਦੇ ਅਧੀਨ ਹੋਕੇ ਗੁਰੂ ਮਹਾਰਾਜ ਦੇ ਚਰਿਤਾਂ ਦੀ ਮੂਰਤੀ ਅਪਨੇ ਹੀ ਖਯਾਲ ਦੇ ਅਨੁਸਾਰ ਉਤਾਰੀ ਹੈ, ਕਿੰਤੂ ਉਹ ਗੁਰੂ ਜੀ ਦੇ ਮਤ ਅਨੁਸਾਰ ਨਹੀਂ ਹੈ, ਕਿਉਂਕਿ ਸੰਸਾਰ ਵਿੱਚ ਹਰ ਇਕ ਪੁਰਖ ਦਾ ਇਹ ਪ੍ਰਾਕ੍ਰਿਤਕ ਸੁਭਾਵ ਹੈ ਕਿ ਜਦ ਉਹ ਕਿਸੇ ਵਸਤੂ ਦਾ ਵਰਨਨ ਕਰਦਾ ਹੈ ਤਦ ਆਪਨੇ ਮਨ ਦੇ ਭਾਵ ਅਨੁਸਾਰ ਹੀ ਰਚਨਾ ਕਰਦਾ ਹੈ, ਜਿਸ ਪਰ ਬੁੱਧੀਮਾਨਾਂ ਨੂੰ ਵਿਚਾਰਨਾ ਚਾਹੀਦਾ ਹੈ ਕਿ ਉਹ ਮੂਰਤੀ ਉਸਦੇ ਉਪਾਸ਼ਯ ਦੀ ਨਹੀਂ ਹੁੰਦੀ ਕਿੰਤੂ ਕੇਵਲ ਉਪਾਸਕ ਦੇ ਅਪਨੇ ਸੰਕਲਪ ਦੀ ਹੁੰਦੀ ਹੈ।

ਇਸ ਪਰ ਇੱਕ ਮੋਟਾ ਜੇਹਾ ਦ੍ਰਿਸ਼ਟਾਂਤ ਇਹ ਹੈ ਕਿ ਜਦ ਅਸੀਂ ਪੰਜ ਯਾ ਸੱਤ ਆਦਮੀਆਂ ਨੂੰ ਬੁਲਾਕੇ ਇਹ ਆਖੀਏ ਕਿ ਤੁਸੀ ਇਕ-2 ਮੂਰਤੀ ਭੂਤਨੇ ਅਰ ਇਕ-2 ਦੇਵਤੇ ਦੀ ਬਣਾਕੇ ਲਿਆਵੋ, ਤਾਂ ਉਹ ਸਾਰੇ ਆਦਮੀ ਅਪਨੇ-2 ਦਿਲ ਵਿੱਚ ਅਪਨੇ ਸੰਕਲਪ ਦੀ ਹੀ ਮੂਰਤੀਆਂ ਰਚਕੇ ਕਾਗਤ ਪਰ ਉਤਾਰ ਲਿਆਉਨਗੇ, ਪਰੰਤੂ ਉਨ੍ਹਾਂ ਦੀ ਹਰ ਇਕ ਮੂਰਤੀ ਇਕ ਦੂਜੇ ਨਾਲੋਂ ਵਿਲੱਖਨ ਹੋਵੇਗੀ। ਇਸ ਦਾ ਕਾਰਨ ਇਹੋ ਹੈ ਜੋ ਉਨ੍ਹਾਂ ਭੂਤਾਂ ਅਰ ਦੇਵਤਿਆਂ ਦੀਆਂ ਨਹੀ ਬਨਾਈਆਂ ਕਿੰਤੂ ਅਪਨੇ-2 ਸੰਕਲਪ ਦੀਆਂ ਹੀ ਰਚੀਆਂ ਹਨ। ਇਸੇ ਵਾਸਤੇ ਇੱਕ ਵੱਡੇ ਵਿਦ੍ਵਾਨ ਅੰਗ੍ਰੇਜ ਨੇ ਭੀ ਲਿਖਿਆ ਹੈ ਕਿ ਹਰ ਇਕ ਆਦਮੀ ਨੇ ਪਰਮੇਸ਼੍ਵਰ ਦੀ ਮੂਰਤੀ ਨੂੰ ਭੀ ਅਪਨੇ ਸੰਕਲਪ ਦੇ ਅਨੁਸਾਰ ਹੀ ਮੰਨਿਆਂ ਹੋਇਆ ਹੈ, ਜਿਸ ਪਰ ਉਹ ਲਿਖਦਾ ਹੈ "ਕਿ ਕਲਪਨਾ ਕਰ ਲੇਵੋ ਕਿ ਜੇ ਇੱਕ ਭੈਂਸ ਨੂੰ ਵੀ ਪਰਮੇਸ਼੍ਵਰ ਦੀ ਮੂਰਤੀ ਕਲਪਨ ਦਾ ਖਿਆਲ ਆ ਜਾਵੇ ਤਦ ਉਹ ਭੀ ਏਸ ਤਰ੍ਹਾਂ ਕਲਪ ਲੇਵੇ, ਕਿ ਈਸ਼ਵਰ ਇੱਕ ਭਾਰੀ ਬੂਰੇ ਰੰਗ ਦਾ ਝੋਟਾ ਹੈ ਅਰ ਉਹ ਇੱਕ ਵੱਡੇ ਲੰਬੇ ਚੌੜੇ ਹਰੇ ਭਰੇ ਘਾਸ ਦੇ ਖੇਤ ਵਿੱਚ ਚੁਗਦਾ ਹੈ ਫਿਰ ਜਦ ਰੱਜ ਜਾਂਦਾ ਹੈ ਤਦ ਇੱਕ ਸੋਹਣੇ ਪਾਣੀ ਦੇ ਭਰੇ ਹੋਏ ਤਾਲਾਬ ਵਿੱਚ ਜਾਕੇ ਤਾਰੀਆਂ ਲੈਂਦਾ ਹੈ, ਉਥੋਂ ਨਿਕਲਕੇ ਹਿੱਕ ਸੰਘਨੇ ਸਾਏ ਵਾਲੇ ਰੁੱਖ ਹੇਠ ਜਾਕੇ ਲੇਟ ਜਾਂਦਾ ਹੈ" ਇਸ ਕਥਨ ਤੇ

ਇਹੋ ਸਿੱਧ ਹੁੰਦਾ ਹੈ ਕਿ ਹਰ ਇੱਕ ਪੁਰਖ ਅਪਨੇ ਕਲਪੇ ਹੋਏ ਇਸ਼ਟ ਦੀ, ਉਸਦੀ ਅਸਲੀ ਸੂਰਤ ਦੇਖੇ ਬਿਨਾਂ ਹੀ ਅਪਨੀ ਮਨ ਘੜਤ ਮੂਰਤੀ ਬਨਾ ਲੈਂਦਾ ਹੈ। ਏਸੇ ਤਰ੍ਹਾਂ ਸਾਡੇ ਕਵੀ ਭਾਈਆਂ ਨੇ ਭੀ ਗੁਰਮਤ ਦੇਖੇ ਬਿਨਾਂ ਗੁਰੂ ਜੀ ਦੇ ਚਰਿਤਾਂ ਨੂੰ ਅਪਨੇ ਖ਼ਿਆਲ ਦੇ ਮੁਤਾਬਕ ਬਨਾਕੇ ਲੋਗਾਂ ਵਿੱਚ ਪਰਗਟ ਕਰ ਦਿੱਤਾ ਹੈ।

ਦੋਹਿਰਾ

ਇਸੀ ਭਾਂਤ ਬਿਨ ਲਖੇ ਹੀ ਅਰਥ ਅਨਰਥ ਬਤਾਤ।
ਕੀਟਭ ਤੇ ਕੀੜੇ ਕਰੇ ਪੜ੍ਹ ਦੇਖੋ ਵੱਖਯਾਤ।।੨੩।।
ਗੁਰੂ ਨਾਨਕ ਜੀ ਚਰਿਤ ਮੇ ਦੇਖੋ ਭਲੇ ਵਿਚਾਰ।
ਕਿਆ ਕਵੀਅਨ ਨੇ ਕਰ ਦੀਆ ਨਿਜਭਾਵਨ ਅਨੁਸਾਰ।।੨੪।।

ਇਸਦਾ ਭਾਵ ਭੀ ਏਹੋ ਹੈ ਕਿ ਕਈ ਜਗਾ ਪਰ ਅਸਲੀ ਤੱਤ ਦੇ ਗਿਆਨ ਨਾ ਹੋਣ ਤੇ ਭੀ ਕਵੀ ਲੋਗ ਅਰਥੋਂ ਅਨਰਥ ਕਰ ਜਾਂਦੇ ਹਨ, ਜੈਸਾ ਕਿ ਗੁਰੂ ਨਾਨਕ ਦੇਵ ਜੀ ਦੇ ਕੀਟਭ ਦੇਸ਼ ਵਿਚ, ਜੋ ਦੱਖਨ ਵਿੱਚ ਹੈ, ਜਾਨ ਦੀ ਸਾਖੀ ਨੂੰ ਜਨਮਸਾਖੀ ਬਨਾਉਣ ਵਾਲੇ ਕਵੀ ਨੇ ਕੀੜਿਆਂ ਦੇ ਦੇਸ ਵਿੱਚ ਜਾਕੇ ਗੁਰੂ ਜੀ ਦਾ ਉਨ੍ਹਾਂ ਦੇ ਰਾਜੇ ਨੂੰ ਮਿਲਨਾ ਕਥਨ ਕੀਤਾ ਹੈ। ਅਰ ਕਈ ਜਗ੍ਹਾ ਜਨਮ ਸਾਖੀ ਦੀ ਕਥਾ ਵਿਚ ਲੋਗ ਇਸ ਬਾਤ ਨੂੰ ਸੱਚੀ ਕਰਨ ਲਈ ''ਕੀੜਾ ਥਾਪ ਦੇਇ ਪਾਤਸ਼ਾਹੀ'' ਸ਼ਬਦ ਦਾ ਪ੍ਰਮਾਣ ਦਿੰਦੇ ਹਨ, ਪਰੰਤੂ ਅਸਲ ਵਿੱਚ ਗੁਰੂ ਜੀ ਨੇ ਉਸ ਕੀਟਭ ਦੇਸ ਦੇ ਰਾਜੇ ਨੂੰ ਉਪਦੇਸ਼ ਕੀਤਾ ਸੀ। ਇਸ ਦੇ ਅਰਥ ਨੂੰ ਨਾ ਸਮਝ ਕੇ ਕੀੜੇ ਬਨਾ ਦਿੱਤੇ। ਇਸਤੇ ਸਿੱਧ ਹੁੰਦਾ ਹੈ ਕਿ ਅਸਲੀ ਭਾਵ ਦੇ ਨਾ ਜਾਨਨ ਤੇ ਭੀ ਪੁਰਖ ਕੁਝ ਦਾ ਕੁਝ ਲਿਖ ਸਕਦਾ ਹੈ, ਅਰ ਉਸੇ ਨੂੰ ਅੱਗੇ ਲੋਗ ਮੰਨਦੇ ਚਲੇ ਜਾਂਦੇ ਹਨ। ਜੈਸਾ ਕਿ ਇੱਕ ਮਹਾਤਮਾਂ ਦਾ ਕਥਨ ਹੈ ਕਿ ''ਜਗ ਕੀ ਭੇਡਾ ਚਾਲ ਚਲਤੇ ਕੇ ਪਾਛੇ ਚਲੇ। ਪਰਮਾਰਥ ਨਹਿ ਸਮ੍ਹਾਲ ਦੇਖੋ ਜਗਕੀ ਮੂਰਖਤਾ।'' ਇਸਦਾ ਭਾਵ ਇਹ ਹੈ ਕਿ ਸੰਸਾਰ ਦੇ ਅਗਿਆਨੀ ਜੀਵਾਂ ਦਾ ਸੁਭਾਵ ਭੇਡਾਂ ਦੇ ਗੱਲੇ ਜੇਹਾ ਹੁੰਦਾ ਹੈ ਜਿਸ ਤਰ੍ਹਾਂ ਉਹ ਬਿਨਾਂ ਬਿਚਾਰੇ ਇੱਕ ਦੂਜੀ ਦੇ ਮਗਰ ਚਲੀਆਂ ਜਾਂਦੀਆਂ ਹਨ ਏਸੇ ਤਰ੍ਹਾਂ ਇਹ ਭੀ ਅਪਨੇ ਵਿਚਾਰ ਨੂੰ ਤਿਆਗ ਕੇ 'ਗੱਡੀ ਰਾਹ ਗਡੀਰੇ ਰਾਹ' ਵਾਲੀ ਗੱਲ ਜਾਨਕੇ ਲਗੇ ਜਾਂਦੇ ਹਨ, ਇਸੇ ਲਈ ਸਾਡੇ ਭਾਈਆਂ ਨੇ ਭੀ ਦਸਮੇਂ ਪਾਤਸ਼ਾਹ ਜੀ ਦੇ ਸਿਧਾਂਤ ਤੋਂ ਉਲਟ ਇਸ ਦੁਰਗਾ ਪੂਜਨ ਵਾਲੀ ਕਹਾਣੀ ਨੂੰ ਕਵੀਆਂ ਦੇ ਲਿਖਣੇ ਅਤੇ ਅੱਗਿਆਨੀ ਲੋਗਾਂ ਦੇ ਕਥਨ ਪਰ ਵਿਸ੍ਵਾਸ਼ ਕਰਕੇ ਪੱਕਾ ਨਿਸਚਾ ਕਰ ਲੀਤਾ ਹੈ, ਜਿਸਤੇ ਇਸ ਅੰਧਕਾਰ ਥੋਂ ਕੱਢਕੇ ਗੁਰਮਤ ਦੇ ਪ੍ਰਕਾਸ਼ ਵਿੱਚ ਅਪਨੇ ਭਾਈਆਂ ਨੂੰ ਲਿਆਉਨਾ ਅਸੀਂ ਅਪਨਾ ਧਰਮ ਜਾਨਕੇ ਏਥੇ ਕਥਨ ਕਰਦੇ ਹਾਂ।।,

ਦੋਹਿਰਾ

ਤਾਂਤੇ ਗੁਰ ਪਰ ਜੋ ਧਰਾ ਜਿਨ ਪਰਖਨ ਯਹਿ ਦੋਸ਼।
ਨਹੀਂ ਅਸੰਭਵ ਹੈ ਕਛੂ ਜਾਂ ਪਰ ਕਰੀਹੇ ਰੋਸ਼।।੨੫।।
ਕੁਛਕ ਕਵੀ ਜੋ ਲਿਖ ਗਏ ਐਸਾ ਜਗਤ ਮਝਾਰ।
ਬਿਨ ਬੂਝੇ ਵਿਸ੍ਵਾਸ਼ ਕਰ ਮਾਨਤ ਸਿੱਖ ਹਜ਼ਾਰ।।੨੬।।
ਪਰ ਨਰ ਕਰਤ ਵਿਚਾਰ ਜੋ ਸੋ ਜਾਨੇ ਯਹਿ ਭੇਵ।
ਕਹਾ ਗੁਰੂ ਦੁਰਗਾ ਭਜੇ ਜੋ ਦੇਵਨ ਕੇ ਦੇਵ।।੨੬।।
ਲੋਗ ਕਰਤ ਕੁਛ ਔਰ ਕੀ ਔਰੇ ਬਾਤ ਬਨਾਇ।
ਇਸ ਮੇ ਕੁਛ ਸੰਸਾਂ ਨਹੀਂ ਜਾਨਹੁ ਤੁਮ ਸਤ ਭਾਇ।।੨੭।।

# ਦੁਰਗਾ ਭਗਤ

## ਚੌਪਈ

ਭਾਵੇਂ ਸੱਤ ਬਾਤਿ ਤੁਮ ਗਈ। ਪਰ ਮੇਰੇ ਮਨ ਮਹਿੰ ਨਹਿ ਆਈ।।
ਜਾਂਤੇ ਸੰਕਾ ਫਿਰ ਉਪਜਾਵੈ। ਦੁਰਗਾ ਪੂਜਨ ਸੱਤ ਬਤਾਵੈ।।
ਮੂਲ ਬਿਨਾਂ ਕਲਪਨ ਨਹਿੰ ਹੋਵੈ। ਜਾਂਤੇ ਮੂਲ ਕਛੂ, ਜਨ ਜੋਵੈ।।
ਜਾਂਤੇ ਪ੍ਰਥਮ ਸੱਤ ਮਨ ਧਰਤੇ। ਤਾਂ ਪਾਛੇ ਕਲਪਨ ਕੁਛ ਕਰਤੇ।।
ਤਾਂਤੇ ਮੂਲ ਪ੍ਰਥਮ ਜਨ ਚਹੈਂ ।ਤਾਂ ਪਰ ਬਹੁਰ ਅਨਕ ਬਿਧ ਕਹੈਂ ।।
ਦਸਮ ਗੁਰੂਜੀ ਦੁਰਗਾ ਮਾਨੀ। ਕਿਹ ਬਿਧ ਮਿਥਯਾ ਏਹੁ ਕਹਾਨੀ?
ਇਸਕੇ ਮੂਲ ਆਜ ਤਕ ਦੀਖੈਂ ।ਕਈ ਸਿੱਖ ਤਹਿੰ ਜਾ ਗੁਣ ਸੀਖੈ।।
ਨੈਨਾਂ ਦੇਵੀ ਮਾਤ ਭਵਾਨੀ। ਪੂਜਤ ਜਗਤ ਕਰਤ ਸਨਮਾਨੀ।।
ਤਾਂਤੇ ਇਸਕਾ ਉੱਤਰ ਦੀਜੈ। ਨਾਂ ਬਾਤਨ ਘਰ ਪੂਰਾਂ ਕੀਜੈ।।੨੮।।

## ਦੋਹਿਰਾ

ਹਵਨ ਕੁੰਡ ਕੀ ਜਗਾ ਹੈ ਤਹਾਂ ਬਨੀ ਅਬ ਤੀਕ।
ਜੋ ਸਾਖੀ ਇਹ ਦੇਤ ਹੈ ਦੁਰਗਾ ਪੂਜੀ ਠੀਕ।।੨੯।।

# ਤੱਤ ਖਾਲਸਾ

## ਦੋਹਿਰਾ

ਔਰ ਮੂਲ ਇਸਕਾ ਨਹੀਂ ਕੇਵਲ ਹੈ ਅੱਗਯਾਨ।।
ਮੂਰਖ ਮੂਰਤ ਪੂਜਕਾਂ ਕੀਨਾਂ ਏਹੁ ਤੁਫ਼ਾਨ।।੩੦।।
ਜਿਸਤੇ ਏਸ ਅਨਰਥ ਦਾ ਘਰ ਬਣ ਗਿਆ ਪਹਾੜ।
ਵਰ ਮੰਗਨ ਜਾ ਪੱਥਰੋਂ ਪੂਜਾ ਅੱਗੇ ਚਾੜ੍ਹ।।੩੧।।

## ਚੌਪਈ

ਉੱਤ੍ਰੀ ਲੋਗ ਪਹਾੜੀ ਜੇਤੇ। ਵਿੱਦਯਾ ਹੀਨ ਮੂੜ੍ਹ ਹਨ ਤੇਤੇ।।
ਜਿਨ ਪਾਹੁਨ ਪਰਮੇਸ਼ਰ ਠਾਨਾ। ਪੁਨ ਦੇਵੀ ਕਰ ਉਰ ਮਹਿ ਮਾਨਾ।।
ਜਾਨਤ ਔਰ ਸਾਰ ਕੁਛ ਨਾਹੀਂ । ਪਾਹਨ ਕੋ ਮੁਖ ਦੇਵ ਬਤਾਹੀਂ ।।
ਜਿਸ ਪਰ ਅਹੇ ਗੁਵਾਹੀ ਏਕ। ਮੋਹ ਸਾਥ ਜਬ ਲਰਾ ਬਿਬੇਕ।।
'ਪ੍ਰਬੋਧਚੰਦ੍ਰ' ਮਹਿ ਏਹ ਦਿਖਾਯਾ। ਉੱਤਰ ਮਹਿ ਕਲਿਯੁਗ ਵਰਤਾਯਾ।।
ਉੱਤਰ ਕੇ ਸਭ ਲੋਗ ਪਹਾਰੀ। ਤਿਨ ਕੀ ਹੈ ਹਮਨੇ ਮਤਿ ਮਾਰੀ।।
ਪਾਹਨ ਪੂਜਕ ਸਗਲ ਬਨਾਏ। ਭੂਲ ਪਰਾਤਮ ਤਾ ਪਗ ਪਾਏ।।
ਜੈਸੀ ਕਲਯੁਗ ਬਾਤ ਸੁਨਾਵੈ । ਸੋ ਹਮ ਨੀਚੇ ਤੋਹ ਦਿਖਾਵੈਂ।।
ਲਾਗੋ ਕਹਿਨ ਮੋਹ ਕੇ ਆਗੇ। ਕਰੇ ਕਾਮ ਮੈਂ ਹੇ ਵਡਭਾਗੇ।।੩੧।।

ਯਥਾ 'ਪ੍ਰਬੋਧਚੰਦ੍ਰ' :- (ਉੱਤਰ ਕੇ ਸਭ ਲੋਗ ਕਰੇ ਮੈਂ ਸਿਲਾ ਪਰਾਯਣ। ਸਮਝੈਂ ਈਸ ਨ ਤਤ ਬਕੋਂ ਮੁਖ ਸੈਲ ਨਰਾਯਣ)।।

## ਦੋਹਿਰਾ

ਤਾਂਤੇ ਨਿਸਚਾ ਆਪਨਾ ਗੁਰੁ ਜੀ ਮਾਹਿ ਅਰੋਪ।

ਕਥਨ ਕਰਾ ਅੱਗਯਾਨੀਆਂ ਗੁਰਮਤ ਕਰਕੇ ਲੋਪ।।੩੨।।

## ਚੌਪਈ

ਸ੍ਰੀ ਸਤਿਗੁਰੁ ਜੋ ਜਗ ਮਹਿ ਆਏ। ਦੋ ਕਾਰਜ ਹਿਤ ਦੇਵ ਪਠਾਏ।।
ਪ੍ਰਥਮ ਪਖੰਡ ਜਗਤ ਕੇ ਜੇਤੇ। ਦੂਰ ਕਰੋ ਜਾਕਰ ਸਭ ਤੇਤੇ।।
ਸੱਤ ਧਰਮ ਪਰਿਚਾਰ ਕਰਾਵੋ। ਕੁਕਰਮ ਕਰਨ ਤੇ ਲੋਗ ਹਟਾਵੋ।।
ਬਿਨ ਕਰਤਾਰ ਔਰ ਨਹਿ ਪੂਜੈਂ। ਪਾਹਨ ਕੋ ਪਾਹਨ ਕਰ ਬੂਝੈਂ।।
ਸੀ ਆਗਿਆ ਪਹਿਲੀ ਗੁਰ ਤਾਈਂ । ਜੋ ਦੀਨੀ ਸਭ ਜਗ ਕੇ ਸਾਂਈ।।
ਪੁਨ ਦੂਜੀ ਧਰ ਜ਼ੁਲਮ ਉਠਾਨਾ। ਜੋ ਕੀਨੋ ਸੀ ਤਬ ਸੁਲਤਾਨਾ।।
ਦੂਰ ਕਰਨ ਹਿਤ ਆਇਸ ਕਰੀ। ਜਾਂਤੇ ਤੇਗ ਹਾਥ ਗੁਰ ਧਰੀ।।
ਜਾਂ ਤੇ ਪ੍ਰਥਮ ਪ੍ਰਤੱਗਯਾ ਜੋਈ। ਪੂਰਨ ਕਰੀ ਗੁਰੂ ਜੀ ਸੋਈ।।
ਨੈਨਾ ਦੇਵੀ ਨਾਮ ਸਦਾਵੈ। ਜਾ ਕੇ ਲੋਗ ਚੰਡਕਾ ਗਾਵੈ।।
ਪਰਮੇਸ਼੍ਵਰ ਤਜ ਪੂਜਤ ਤਾਂਕੋ। ਮਾਂਗਤ ਵਰ ਸੇਵਨ ਕਰ ਜਾਂਕੋ।।
ਤਾਂ ਕੋ ਗੁਰੁ ਖੰਡਨ ਤਬੁ ਕਰਤੇ। ਨਹਿ ਪਾਹਨ ਵਰ ਦਾਇਕ ਰਚਤੇ।।
ਕਰਤ ਅਕਾਲ ਪੁਰਖ ਕੇ ਮੰਡਨ। ਦੇਵੀ ਦੇਵ ਕਰਤ ਸਭ ਖੰਡਨ।।
ਜਾਂਤੇ ਬ੍ਰਹਮਨ ਲੋਗ ਪੁਜਾਰੀ। ਸੁਨਤ ਬਚਨ ਨਹਿ ਸਕਤ ਸਹਾਰੀ।।
ਗੁਰੁਢਿਗ ਦੁਰਗਾ ਸ਼ਕਤ ਬਤਾਵੈਂ । ਕਈ ਪ੍ਰਕਾਰ ਪਖੰਡ ਚਲਾਵੈਂ ।।
ਤਿਨ ਕੇ ਮਦ ਤੋੜਨ ਕੇ ਕਾਜਾ। ਕੀਨੋ ਚਰਿਤ ਗਰੀਬ ਨਿਵਾਜਾ।।
ਖੋਲ੍ਹ ਪਾਜ ਤਿਨਕਾ ਸਭ ਦੀਆ। ਪੁਨ ਨਿਸ ਭਰਮ ਖਾਲਸਾ ਕੀਆ।।
ਯਹ ਹੈ ਮੂਲ ਬਾਤ ਸੁਨ, ਭਾਈ। ਜੋ ਲੋਗਨ ਕੁਛ ਉਲਟ ਬਨਾਈ।।
ਕਰੋ ਵਿਚਾਰ ਪੁਰਖ ਮਤਿ ਮਾਨ। ਤਿਸ ਕੋ ਸਗਰੀ ਹੋਵਤ ਭਾਨ।।
ਤਾਂ ਤੇ ਸੰਕਾ ਮੂਲ ਨ ਕੀਜੋ। ਗੁਰੁ ਬਾਨੀ ਮਹਿ ਮਨ ਕੋ ਦੀਜੋ।।
ਅਰ ਜੋ ਸਿੱਖ ਸਾਰ ਯਾਹ ਜਾਨੈਂ । ਸੋ ਗੁਰੁ ਮਤ ਨਹਿ ਮੂਲ ਪਛਾਨੈਂ ।।
ਅੰਨਯ ਮਤਿਨ ਕੇ ਹੈਂ ਸੋ ਦਾਸਾ। ਨਹਿ ਗੁਰੁਮਤੋਂ ਤਾਂਹਿ ਕੇ ਪਾਸਾ।।
ਬਾਤ ਯਥਾਰਥ ਅਹੈ ਹਮਾਰੀ। ਸਾਚੀ ਸੰਕਾ ਨਾਹਿ ਤੁਮਾਰੀ।।੩੩।।

# ਦੁਰਗਾ ਭਗਤ

## ਦੋਹਿਰਾ

ਅੰਨਯਮਤੀ ਕੀ ਬਾਤ ਕੋ ਤਜ ਦੇਵੋ ਤੁਮ ਮੀਤ। ਪਰ ਸਿੱਖਨ ਕੇ ਬਚਨ ਪਰ ਚਹੀਯੇ ਸਤਯ ਪ੍ਰਤੀਤ।।੩੪।। ਏਕ ਝੂਠ ਦੁਇ ਝੂਠ ਕਹਿ ਕਿਆ ਸਾਰੇ ਕਵਿ ਰਾਜ। ਕਹੈਂ ਝੂਠ ਦੁਰਗਾ ਭਜਨ ਤੁਮ ਸਾਚੇ ਕਿਹ ਕਾਜ?।।੩੫।। ਸੁੱਖਾ ਸਿੰਘ ਸੁਜਾਨ ਕਵਿ ਲਿਖਿਓ ਗੁਰੂ ਬਿਲਾਸ। ਤਿਸ ਨੇ ਤੋਰੇ ਕਥਨ ਕੀ ਤੋੜੀ ਸਗਲੀ ਆਸ।।੩੬।।

## ਚੌਪਈ

ਬਹੁਤ ਪੁਰਾਣਾ ਹੈ ਉਹ ਗ੍ਰੰਥ। ਮੰਨੈ ਜਿਸ ਨੂੰ ਸਾਰਾ ਪੰਥ।।
ਗੁਰੂ ਕੇ ਚਰਿਤ ਸਕਲ ਤਿਸ ਮਾਹੀਂ। ਕਹੇ ਕਵੀ ਨੇ ਮਿਥਿਆ ਨਾਹੀਂ।।
ਸੋ ਸਭ ਕਥਾ ਖੋਲ੍ਹ ਕਰ ਗਾਵੋਂ। ਤੁਮਰੇ ਮਨ ਕੀ ਸੰਕ ਮਿਟਾਵੋਂ।।
ਦੁਰਗਾ ਪੂਜਨ ਕੀ ਜੋ ਕਥਾ। ਸੁਨੋ ਤਹਾਂ ਲਿਖ ਦੀਨੀ ਯਥਾ।।
ਤਿਸਕੋ ਪੜ੍ਹਕਰ ਕਰੋ ਵਿਚਾਰਾ। ਮਿਥਿਆ ਹੋਵੇ ਬਚਨ ਤਿਹਾਰਾ।।

ਸੋ ਮੈਂ ਕਹੋਂ ਸੁਨੋ ਮਨ ਲਾਈ। ਫਿਰ ਭਾਖੋ ਜੋ ਮਨ ਮਹਿੰ ਆਈ।।
ਕਰ ਸੰਖੇਪ ਸੁਨਾਵੋਂ ਸਾਰਾ। ਜੋ ਦੁਰਗਾ ਕੇ ਹੇਤ ਉਚਾਰਾ।੩੭।।

# ਭਾਈ ਸੁੱਖਾ ਸਿੰਘ ਦੇ ਗੁਰੁ ਬਿਲਾਸ ਦੇ ਸੰਖੇਪ ਦਾ ਸਿੱਧਾਂਤ

''ਸਵੈਯਾ।। ਦਿਨ ਏਕ ਕ੍ਰਿਪਾ ਨਿਧ ਆਛ ਭਲੇ ਇਹ ਭਾਂਤ ਕਿਧੋ ਸੁ ਸ਼ਿਕਾਰ ਬਿਹਾਰਾ। ਖਾਲਸਾ ਪੰਥ ਪ੍ਰਗਾਸ ਕਰੋਂ ਜਿਹ ਕਾਜ ਪਠਿਓ ਮੁਹਿ ਦੀਨ ਦਿਆਰਾ।। ਆਦਿ ਸੁਦੇਵਿ ਪ੍ਰਤੱਖ ਕਰੋਂ ਬਰ ਪੂਰ ਲਹੋਂ ਤਿਹ ਤੇ ਨਿਜ ਭਾਰਾ। ਹੋਇ ਬਿਜੈ ਅਰਿ ਪੁੰਜ ਸਭੈ ਜਗ ਜੀਤ ਬਜੈ ਰਣਜੀਤ ਨਗਾਰਾ।।੧।।

ਤੋਟਕ ਛੰਦ

ਇਹ ਭਾਂਤ ਵਿਚਾਰ ਦਿਆਰ ਤਬੈ। ਕਰ ਜੱਗ ਅਰੰਭਨ ਲੀਨ ਅਬੈ।। ਪ੍ਰਥਮੇਂ ਦਿਜ ਦੇਸ਼ਨ ਦੇਸ ਬੁਲੈ। ਸਭ ਆਵਤ ਭੇ ਸੁਭ ਤੌਨ ਥਲੈ।।੫।। ਇਕ ਕੌਤਕ ਦੇਖਨ ਕਾਜ ਕਿਧੋ। ਕਰੁਨਾ ਨਿਧ ਕਾਰਜ ਕੀਨ ਸਿਧੋ।। ਮਥਰਾ ਪੁਨ ਕਾਂਸਿ ਪਰਾਗ ਭਨੋ। ਦਿਜ ਔਧਪੁਰੀ ਸੁ ਬੁਲਾਇ ਲਿਨੋ।। ਦਿਜ ਹੋਰ ਤਹਾਂ ਲਖ ਆਵ ਘਨੇ। ਕਰ ਪਾਂਤਹਿ ਪਾਂਤ ਬਠਾਇ ਦਿਨੇ।। ਮੁਖ ਭਾਖ ਕਹਿਓ ਇਨ ਭਾਂਤਨ ਸੋਂ । ਸੁਨ ਲੇਹੁ ਸਭੈ ਦਿਜ ਬਾਤਨ ਸੋਂ ।।੧੧।। ਭੁਜੰਗ ਪ੍ਰਯਾਤ ਛੰਦ।। ਦਹੀ ਖੀਰ ਪੂਰੀ ਜਿਤੇ ਬਿੱਪ ਖੈਹੈਂ। ਕੜਾਹੰ ਪੁਲਾਵੰ ਜਿਤੇ ਯੋ ਜਿਵੈ ਹੈਂ।। ਤਿਨੈ ਜਾਨ ਦੈਹੈ ਟਕਾ ਏਕ ਦੱਛਾ।। ਕਹਯੋ ਜਾਇ ਸਾਰੇ ਲਵੈ ਜੈਸ ਇੱਛਾ।।੧੨।। ਤੋਟਕ ਛੰਦ।। ਨਿਜ ਮਾਸ ਸ਼ਰਾਬ ਜੁ ਖ਼ਾਵਹਿੰਗੇ।। ਸਰਫੀ ਵਹੁ ਪਾਂਚ ਸੁ ਪਾਵਹਿੰਗੇ।। ਇਹ ਭਾਂਤ ਢੰਡੋਰ ਫਿਰਾਇ ਦਯੋ। ਸੁਨ ਬਿਪਨ ਮੱਧ ਸੁ ਕਾਨ ਕਯੋ।।੧੩।। ਬਿਬਥਾਰ ਹੁਤੇ ਬਡ ਘੇਰ ਬਨੇ। ਦਿਜ ਦੌਰ ਚਲੇ ਯਹ ਬਾਤ ਸੁਨੇ।। ਜਹਿੰ ਮਾਸ ਸ਼ਰਾਬ ਕੇ ਬਾਰ ਬਨੇ। ਤਹਿੰ ਆਵਤ ਦੌਰਤ ਬਿਪ ਘਨੇ।।੧੪।। ਕਈ ਆਨ ਤਹਾਂ ਜੁ ਹਜ਼ਾਰ ਜੁਰੇ। ਨਹਿ ਵਾਰਹਿ ਪਾਰ ਸੁ ਜਾਤ ਰਰੇ।। ਕਛੁ ਥੋਰ ਰਹੇ ਜਬ ਬਾਕ ਪਿਛੇ। ਪ੍ਰਭੁ ਮਾਨਸ ਭੇਜ ਕੇ ਫੇਰ ਪੁਛੇ।।੧੫।। ਪਾਧਰੀ ਛੰਦ।। ਪੁਨ ਕਹੀ ਐਸ ਕਰੁਨਾ ਨਿਧਾਨ। ਫਿਰ ਪੁਛੋ ਜਾਇ ਇਨ ਕੋ ਸੁਜਾਨ।। ਪ੍ਰਸਾਦਿ ਮਹਾਂ ਜੋ ਛਕੈ ਕੋਇ। ਸੋ ਮੁਹਰ ਪਾਂਚ ਲੇਵੈ ਸੁ ਸੋਇ।।੧੬।। ਅਵਰ ਅੰਨ ਜੋ ਕਰ ਸਰੀਰ। ਦੋ ਟਕੇ ਦੱਛਨਾਂ ਲੇਗੁ ਬੀਰ।। ਇਮ ਹੁਕਮ ਮਾਲ ਪੂਛੇ ਸੁਜਾਇ। ਰਹਿ ਸਹਸ ਪਾਂਚ ਬਾਕੀ ਬਨਾਇ।।੧੭।। ਫਿਰ ਕਹੀ ਐਸ ਤਿਨ ਆ ਹਜ਼ੂਰ। ਸੋ ਪੰਜ ਬਾਕਿ ਰਹਿਗੇ ਜ਼ਰੂਰ।। ਬਹੁ ਬਾਰ ਬੇਰ ਪੂਛੇ ਸੁਧਾਇ। ਸਭ ਡੂਬੇ ਲੋਭ ਕੇ ਮੱਧ ਜਾਇ।।੧੮।। ਜਬ ਰਹੇ ਪੰਦਰਾਂ ਘਾਟ ਏਕ। ਦੀਨੇ ਬਠਾਇ ਆਛੇ ਸੁਨੇਕ।। ਯੌ ਭਏ ਗਰਕ ਲੋਭਾਦਿ ਮੱਧ। ਇਕ ਨਾਮ ਮਾਤ੍ਰ ਰਹਿੰਗੇ ਜੁ ਸ਼ੁੱਧ।।੧੯।। ਜੋ ਔਰ ਹੁਤੇ ਕੇਤਕ ਹਜ਼ਾਰ। ਤਿਨ ਟਕਾ ਦੱਛਨਾ ਭੋਜ ਨਾਰ।। ਤੈ ਖਵਾਇ ਭੋਜਨ ਦੀਨੇ ਉਠਾਇ। ਨਹਿ ਆਦਰ ਕੀਨ ਆਛੋ ਬਨਾਇ।।੨੦।। ਮੁਖਾਰਬਿੰਦ ਸ੍ਰੀ ਯੋ ਉਚਾਰ। ਯਹ ਹੈਨ ਬਿੱਪ ਲੂਚੇ ਗਵਾਰ। ਇਨ ਕਰਨ ਹੁਤੀ ਆਛੀ ਸਜਾਇ। ਪਰ ਦੂਰ ਦੇਹੁ ਇਨਕੋ ਉਠਾਇ।।੨੧।।ਜਿਨ ਅਚਯੋ ਖੀਰ ਭੋਜਨ ਕੜਾਹੁ। ਤਿਨ ਮੁਹਰ ਮੁਹਰ ਪਾਂਚੋ ਦਿਆਹੁ।। ਬਹੁ ਭਾਂਤ ਮਾਨ ਤਿਨਕੋ ਸੁਕੀਨ। ਇਹ ਸਹੀ ਬਿੱਪ ਕਹਹੈਂ ਸੁਦੀਨ।।੨੨।। ਵਹੁ ਨਹੀਂ ਬਿੱਪ ਹੈਂ ਲੂਚ ਮੂੜ। ਇਹ ਮਹਾਂ ਸ਼ੁੱਧ ਹੈ ਮੱਤ ਗੂੜ।। ਇਹ ਕਲੀ ਕਾਲਕੇ ਮੱਧ ਘੋਰ। ਬਹੁ ਚਲਾ ਡਿੰਬ ਛਲ ਬਲ ਨ ਜ਼ੋਰ।।੨੩।।ਸਾਧੂ ਸੁ ਸ਼ੁੱਧ ਜਗ ਰਿਹਾ

ਲੋਪ। ਬਹੁ ਧਾਰ ਦੰਭ ਅਨਸਾਧ ਧੋਪ।। ਨਿਜ ਕਹਨ ਆਪ ਹਮ ਸੋ ਨ ਕੋਇ।। ਹਮ ਕਰੇਂ ਆਪ ਸੋ ਸਹੀ ਹੋਇ।।੨੪।। ਸ੍ਰੀ ਕ੍ਰਿਸ਼ਨ ਰਾਮ ਜੋਧਾ ਅਨੇਕ। ਸਭ ਕਦੇ ਜਾਨ ਹਮਰੇ ਸੁ ਏਕ।। ਇਮ ਮਨੈ ਆਪਕੋ ਅਧਿਕ ਜਾਨ। ਨਹਿ ਸ਼ਬਦ ਨਾਮ ਕੋ ਕਛੂ ਗਯਾਨ।।੨੫।।''

## ਦੋਹਿਰਾ

ਦੇਖਿਆ ਇਸ ਪਰਸੰਗ ਮੈ ਕਰਾ ਗੁਰੂ ਜੀ ਜੈਸ।
ਦੁਰਗਾ ਪੂਜਨ ਕਾਰਨੇ ਬਿੱਪ ਬੁਲਾਏ ਕੈਸ।।੩੮।।

## ਚੌਪਈ

ਸੁਨੀ ਮੀਤ ਤੈਂ ਕਥਾ ਪੁਰਾਨੀ। ਜੋ ਹੈ ਸੁੱਖਾ ਸਿੰਘ ਬਖਾਨੀ ?
ਦੁਰਗਾ ਮਾਤ ਪੂਜਨੇ ਕਾਜਾ। ਕੈਸਾ ਜਤਨ ਕੀਨ ਮਹਾਰਾਜਾ।।
ਕਈ ਹਜ਼ਾਰ ਬਿੱਪਸਦਵਾਇਆ। ਫਿਰ ਤਿਨਕੋ ਆਛੇ ਅਜ਼ਮਾਇਆ।।
ਜੇ ਪੂਜਨ ਦੁਰਗਾ ਨਾ ਕਰਤੇ। ਤੌ ਇਤਨਾਂ ਧਨ ਕਿਓਂ ਪਰਹਰਤੇ।।
ਖੀਰ ਮਾਸ ਧਰ ਕਿਓ ਅਜ਼ਮਾਤੇ। ਜੇ ਕਰ ਸੱਤ ਨ ਇਸ ਮਹਿ ਪਾਤੇ?
ਜੋ ਇਸ ਕਵੀ ਗਵਾਹੀ ਦਈ। ਫੇਰ ਤੋਹ ਸ਼ੰਕਾ ਕਯਾ ਰਹੀ?੩੯।।

# ਤੱਤ ਖਾਲਸਾ

## ਦੋਹਿਰਾ

ਇਸ ਮਹਿ ਜੋ ਕੁਛ ਹੋ ਰਹੀ ਟਪਕ ਰਹੀ ਹੈ ਬਾਤ।
ਸੋ ਤੁਮਨੇ ਸਮਝੀ ਨਹੀਂ ਦੇ ਕਰ ਮਨ ਕੋ ਭ੍ਰਾਤ।।੪੦।।

## ਚੌਪਈ

ਅਹੋ ਦੁਰਗਾ ਪੂਜਕ ਅਗਯਾਨੀ। ਜੋ ਸੁੱਖਾ ਮ੍ਰਿਗਰਾਜ ਬਖਾਨੀ।।
ਇਸ ਮੋ ਤੋ ਕਛੁ ਔਰ ਪਿਆਰੇ। ਸਿੱਧ ਹੋਤ ਹੈ ਦੇਖ ਵਿਚਾਰੇ।।
ਭਾਵੇਂ ਸੁੱਖਾ ਸਿੰਘ ਵਿਚਾਰਾ। ਸੀ ਦੁਰਗਾ ਜੀ ਕਾ ਅਤਿ ਪਿਆਰਾ।।
ਪਰ ਤਿਨ ਪ੍ਰਥਮ ਕਾਲ ਹੀ ਕਹਿਓ। ਕੌਤਕ ਕਾਜ ਗੁਰੂ ਕਯਹਯੋ।।
ਕੌਤਕ ਪਾਦ ਕੋ ਅਰਥ ਤਮਾਸ਼ਾ। ਲੀਲ੍ਹਾ ਹੇਤ ਨ ਮਨ ਕਛੁ ਆਸਾ।।
ਭਾਂਤੇ ਸਿੱਧ ਬਾਤ ਇਹ ਹੋਈ। ਨਹਿ ਸਤਿਗੁਰੁ ਕੋ ਇੱਛਾ ਕੋਈ।।
ਥੋ ਕੇਵਲ ਬਿੱਪਨ ਦੁਰਕਾਨਾ। ਜੋ ਚਾਹਤ ਥੇ ਟਕਾ ਕਮਾਨੇ।।
ਅਰ ਗੁਰੂ ਜੀ ਕਾ ਦੇਖ ਪ੍ਰਤਾਪੂ। ਸਹਿ ਨਹਿ ਸਕੇ ਦੰਭ ਕੇ ਬਾਪੂ।।
ਜਿਨਨੇ ਮਨਕੇ ਮਾਹਿ ਵਿਚਾਰਾ। ਚਲੇ ਦਾਓ ਕਿਹ ਭਾਂਤ ਹਮਾਰਾ।।
ਜਾਂਤੇ ਗੁਰੁ ਸੇ ਟਕੇ ਉੜਾਕੇ। ਖੀਸੇ ਭਰੇ ਪਖੰਡ ਚਲਾਕੇ।।
ਸੌ ਜਗ ਪੂਰਨ ਕਰਨੋ ਚਾਹਾ। ਰਚ ਦੀਨਾ ਤਬ ਏਹੁ ਉਮਾਹਾ।।
ਨਹੀਂ ਬਾਤ ਕਛੁ ਜਗ ਮਹਿ ਛਾਨੀ। ਜਾਨੰਤ ਹੈਂ ਜਿਸਕੋ ਸਭ ਪ੍ਰਾਨੀ।।
ਦੰਭ ਪਖੰਡ ਮੂਲ ਜਗ ਮਾਹੀਂ ।ਬਿੱਪਨ ਸਮ ਦੂਸਰ ਕੋ ਨਾਹੀਂ ।।
ਜਿਸਤੇ ਇਹ ਭੂਸੁਰ ਕਹਿਲਾਵੈਂ । ਲੋਗਨ ਤੇ ਨਿਜ ਪੈਰ ਪੁਜਾਵੈਂ ।।
ਕਹਤ ਵੇਦ ਨੇ ਪ੍ਰਗਟ ਸੁਨਾਯਾ। ਬ੍ਰਹਮਨ ਮੁਖ ਈਸ਼੍ਵਰ ਕਾ ਗਾਯਾ।।
ਮਨੂ ਪਰਾਸਰ ਆਦਿਕ ਮੁਨੀ। ਸਿਮ੍ਰਿਤ ਰਚਨੇ ਹਾਰ ਸੁ ਗੁਨੀ।।
ਤਿਨ ਭੀ ਹਮਰੀ ਕਰੀ ਵਡਾਈ। ਤੀਨ ਵਰਨ ਕੀ ਦੇ ਗੁਰਿਆਈ।।

ਜਿਤਕ ਜਗਤ ਕੇ ਜੀਵ ਵਿਚਾਰੇ। ਸੇਵਕ ਸਮ ਹਮ ਪਾਦ ਪਖਾਰੇ।।
ਰਾਮ ਕ੍ਰਿਸ਼ਨ ਆਦਿਕ ਅਵਤਾਰੇ। ਸਭ ਹੀ ਨੇ ਹਮਰੇ ਪਗ ਝਾਰੇ।।
ਹਮ ਹਾਕਮ ਜਗ ਪਰਜ਼ਾ ਜੇਤੀ। ਹਮ ਕ੍ਰਿਸਾਨ, ਲੋਗ ਹਮ ਖੇਤੀ।।
ਸਾਰੇ ਹਮਰੇ ਹੇਤ ਕਮਾਤੇ। ਗ੍ਰਹਿ ਚਮੜਾਇ ਤਿਨ੍ਹੋਂ ਹਮ ਖਾਤੇ।।
ਦਿਸਾਸੂਲ ਅਰ ਭੂਤ ਪਿਸਾਚਾ। ਲਗਨ ਸਗਨ ਮਹਿ ਸਭਕੋ ਰਾਚਾ।।
ਸਾਢਸਤੀ ਜਿਸ ਪਰ ਹਮ ਪਾਵੈਂ । ਮੁਖ ਮਾਂਗਾ ਧਨ ਤਿਸਤੇ ਲਯਾਵੈਂ ।।
ਫਿਰ ਢਈਆ ਜਿਸ ਊਪਰ ਚਾੜ੍ਹੈਂ । ਜੜ੍ਹਾਂ ਮੂਲ ਤੇ ਤਾਹਿੰ ਉਖਾੜੈਂ ।।
ਦੇਵੀ ਦੇਵ ਪਖਾਨ ਪੁਜਾਏ। ਜਿਸਤੇ ਸਭ ਜਨ ਦਾਸ ਬਨਾਏ।।
ਐਸਾ ਧਰ ਮਨ ਮਾਹਿੰ ਘਮੰਡਾ। ਰਹਾ ਕਰਨ ਗੁਰੁ ਸਾਥ ਪਖੰਡਾ।।
ਯਹੀ ਬਾਤ ਸਤਗੁਰੁ ਜੁ ਤਾਈ । ਕਹਤ ਸਮਯ ਪਿਖ ਚਾਈਂ ਚਾਈਂ ।।
ਹਮ ਹੈਂ ਰਿੱਧਿ ਸਿੱਧਿ ਕੇ ਦਾਤੇ। ਸਭ ਹੀ ਸੇ ਹਮ ਪੈਰ ਪੁਜਾਤੇ।।
ਛੱਤ੍ਰੀ ਲੋਗ ਹਮਾਰੇ ਦਾਸਾ। ਤਿਨਕੀ ਹਮ ਪੂਰਤ ਹੈਂ ਆਸਾ।।
ਕਰੇ ਦੇਵਤਾ ਹਮ ਪ੍ਰਤੱਛਾ। ਜਿਸਤੇ ਹੋਇ ਤਿਨੋਂ ਕੀ ਰੱਛਾ।।
ਜੇ ਹਮ ਹੁਕਮ ਦੇਹੁ ਮਹਾਰਾਜਾ। ਕਰੇ ਚੰਡ ਪੂਜਨ ਕੋ ਕਾਜਾ।।੪੧।।

## ਦੋਹਿਰਾ

ਲਖ ਕਰ ਤਿਨਕੇ ਰਿਦੇ ਕੀ ਗੁਰੂ ਗਰੀਬ ਨਿਵਾਜ਼।
ਚਾਹਾ ਸਕਲ ਉਘਾਰਨਾ ਤਿਨਕਾ ਤਬਹੀ ਪਾਜ।।੪੨।।
ਪੁਨ ਮਨ ਮਹਿੰ ਇਹ ਦੇਖਿਆ ਇਨਕੇ ਜਗਤ ਅਧੀਨ।
ਮਾਰ ਬੁੱਧ ਸਭ ਕੀ ਦਈ ਕੀਨੇ ਜੈਸ ਕਮੀਨ।।੪੩।।

## ਚੌਪਈ

ਤਬ ਸਤਿਗੁਰ ਜੂ ਰਚਾ ਅਖਾੜਾ। ਚਹਤ ਦੰਭ ਕੋ ਮੂਲ ਉਖਾੜਾ।।
ਯਹ ਪਰਤੱਗਯਾ ਮਨ ਮਹਿੰ ਕੀਨੀ। ਜੋ ਪਾਛੇ ਪਰਗਟ ਕਰ ਦੀਨੀਂ।।
ਇਨਕੀ ਬੰਦ ਫਾਂਸਿ ਤੇ ਸਾਰੇ। ਕਰੋਂ ਪਕਰ ਕਰ ਸਰਬ ਸੁਖਾਰੇ।।
ਜਿਸ ਪਰ ਤਿਨਮਦ ਹਰਨੇਹੇਤਾ। ਲਖਾ ਉਪਾਇ ਦਸਮਗੁਰੁ ਏਤਾ।।
ਰਚੋਂ ਜੱਗ ਜਿਸ ਮਹਿ ਸਭੁ ਆਵੈ। ਅਪਨੋ ਛਲਬਲ ਸਗਲ ਦਿਖਾਵੈਂ ।।
ਜਾਸ ਬਹਾਨੇ ਸਭੀ ਬੁਲਾਏ। ਸੁਨ ਸੁਨ ਪੇਟਾ ਅਰਥੁ ਆਏ।।
ਧਾਮਾਂ ਸੁਨ ਯਹ ਐਸੇ ਧਾਵਤ। ਜੈਸੇ ਕਾਗ ਸਰਾਧੀਂ ਆਵਤ।।
ਕਾਂਸੀ ਵਾਸੀ ਖੀਰਾਂ ਖਾਣੇ। ਆਏ ਬਣਕੇ ਖੂਬ ਸਿਆਣੇ।।
ਫੇਰ ਅਯੁਧਯਾ ਦੇ ਜੋ ਵਾਸੀ। ਆਏ ਜਾਣ ਬਾਤ ਇਕ ਹਾਸੀ।।
ਫਿਰ ਮਥਰਾ ਦੇ ਚੋਬੇ ਭਾਰੇ। ਅੰਨ ਸਵਾ ਮਣ ਜਾਨ ਨਿਘਾਰੇ।।
ਵਡੇ ਵਡੇ ਜਿਨ ਤਿਲਕ ਲਗਾਏ। ਜੰਞੂ ਕੰਨੀ ਚਾਇ ਚੜ੍ਹਾਏ।।
ਚਾਰੇ ਓਰ ਸ਼ਹਿਰ ਕੋ ਘੇਰਾ। ਬੈਠ ਗਏ ਲਾਕਰ ਸਭ ਡੇਰਾ।।
ਕਈ ਹਜ਼ਾਰ ਧਰਤ ਪਰ ਲੇਟ ਪਏ ਹਲੂਣਨ ਅਪਨਾ ਪੇਟ।।
ਮਨ ਮਹਿ ਕਹਨ ਹੱਥ ਗੁਰੁ ਆਏ। ਦੇਣ ਦੱਖਨਾ ਖੀਰ ਖਵਾਏ।।
ਪਰ ਸਤਗੁਰੁ ਜੋ ਮਨ ਕੀ ਜਾਨੇ। ਕਯੋਂ ਐਸੇ ਲੋਗਨ ਕੋ ਮਾਨੇ।।
ਜਿਨ ਕੋ ਅਪਨਾ ਪੇਟ ਪਿਆਰਾ। ਖਾ ਕਰ ਕਰਤ ਨ ਪਰਉਪਕਾਰਾ।।੪੪।।

## ਦੋਹਿਰਾ

ਤਬ ਕਲਗੀਧਰ ਦੇਖਿਆ ਮੰਗਤ ਵਾਧਾ ਜਾਇ।
ਜਿਸਤੇ ਲੋਭੀ ਜਨਨ ਕੋ ਦੇਨੀ ਚਹੀ ਸਜ਼ਾਇ।।੪੫।।
ਲੇਨ ਪਰੀਖਯਾ ਚਹੀ ਜਬ ਕੀਨਾ ਚਰਿਤ ਅਨੂਪ।
ਜਿਸਤੇ ਪਾਂਮਰ ਗਿਰ ਗਏ ਤੁਰਤ ਲੋਭ ਕੇ ਕੂਪ।।੪੬।।

## ਚੌਪਈ

ਮਾਸ ਖੀਰ ਦੀ ਚਟਕ ਦਿਖਾਈ। ਅਰ ਸਭ ਕੋ ਯਹ ਭਾਖ ਸੁਨਾਈ।।
ਜਾਇ ਬਿੱਪ ਜੋ ਮਾਂਸਹਿ ਖਾਵੇ। ਮੁਹਰ ਦੱਖਨਾ ਹਮ ਸੇ ਪਾਵੇ।।
ਅਰ ਜੋ ਛਕੇ ਖੀਰ ਯਾ ਪੂਰੀ। ਟਕਾ ਦੱਖਨਾ ਕੀ ਮਨਜ਼ੂਰੀ।।
ਜਿਸ ਪਰ ਲੋਭੀ ਮਨ ਨ ਠਰਾਏ। ਪੈਸੇ ਉੱਪਰ ਧਰਮ ਗੁਵਾਏ।।
ਲਗੇ ਮਾਸ ਕੋ ਜਾਕਰ ਖਾਨੇ। ਮੁਹਰ ਦੱਖਨਾ ਪਰ ਲਪਟਾਨੇ।।
ਬਾਕੀ ਰਿਹਾ ਪਾਂਚ ਸੈ ਜੋਈ। ਤਿਸ ਤੇ ਭੀ ਫਿਰ ਸ਼ਾਂਤ ਨ ਹੋਈ।।
ਆਖਰ ਜਾਇ ਮਾਸ ਤਿਨ ਖਾਧਾ। ਕਿਨੇ ਪੁੱਛਿਆ ਮੂਲ ਨ ਪਾਧਾ।।
ਬਾਕੀ ਚੌਦਾ ਰਹਿਗੇ ਸਾਰੇ। ਜਿਨ੍ਹਾਂ ਖੀਰ ਪਰ ਸੀ ਮਨ ਵਾਰੇ।।
ਜਿਸ ਪਰ ਚੌਦਾਂ ਕਰੇ ਕਿਨਾਰੇ। ਬਾਕੀ ਕੋ ਦੁਰ ਬੈਨ ਉਚਾਰੇ।।
ਦੇਕਰ ਧੱਕੇ ਦੇਹੁ ਨਿਕਾਰ। ਹਨ ਲੂਚੇ ਇਹ ਮੂੜ ਗਵਾਰ।।
ਅਰ ਸੰਗਤ ਕੋ ਯਹ ਸਮਝਾਯੋ। ਭੂਲ ਨ ਇਨ ਕੇ ਨੇੜੇ ਜਾਯੋ।।
ਯਹੁ ਖਾਂਮਰ ਹੈਂ ਜਗਤ ਲੁਟੇਰੇ। ਊਪਰ ਤੇ ਸੁੰਦਰ ਤੁਮ ਹੇਰੇ।।
ਤਾਂਤੇ ਇਨਕਾ ਸੰਗ ਤਜਈਓ। ਅਪਨੇ ਧਨ ਕੋ ਨਾਹਿ ਲੁਟਈਓ।।
ਹੁਣ ਤੂੰ ਦੱਸ ਪਿਆਰੇ ਮੇਰੇ। ਕਿੱਥੇ ਦੁਰਗਾ ਪੂਜਕ ਤੇਰੇ।।
ਅਪਨਾ ਸਾ ਮੂੰਹ ਲੈਕੇ ਗਏ। ਮੁੜਕੇ ਫੇਰ ਨ ਗੁਰੁ ਢਿਗ ਅਏ।।
ਚੰਗੀ ਭੰਗ ਝੜਾਕੇ ਨੱਸੇ। ਮੁੜਕੇ ਫੇਰ ਨ ਮੰਤਰ ਦੱਸੇ।।
ਏਸਕ ਬਾਤੇ ਇਹ ਹਮ ਪਾਇਆ। ਬਿੱਪਨਕਾ ਅਭਿਮਾਨ ਗੁਵਾਇਆ।।
ਜੇ ਦੇਵੀ ਕੋ ਪੂਜਨ ਚਹਤੇ। ਤੌ ਦੁਰਬਚਨ ਨ ਤਿਨ ਕੋ ਕਹਤੇ।।
ਯਹ ਦ੍ਰਿਸ਼ਟਾਂਤ ਗੁਰੁ ਦਿਖਲਾਯਾ। ਬਿੱਪਨ ਤੇ ਨਿਜ ਪੰਥ ਬਚਾਯਾ।।੪।।
ਦੋਹਿਰਾ — ਹੁਣ ਤੂੰ ਦੱਸ ਪਿਆਰਿਆ ਕਿੱਥੇ ਦੁਰਗਾ ਪੂਜ।।
ਪੂਰਨਮਾਸ਼ੀ ਹੋ ਗਈ ਇਹ ਤਾਂ ਤੇਰੀ ਦੂਜ।।੪੮।।
ਹੁਣ ਕੁਛ ਅੱਗੇ ਦੱਸ ਲੈ ਰੱਖੀ ਨਾਂਹਿ ਲੁਕਾਇ।
ਭਲਾ ਉਸੇ ਦੇ ਸੁਣਨ ਤੇ ਕੁਛ ਪੱਲੇ ਪੈ ਜਾਇ।।੪੯।।

# ਦੁਰਗਾ ਭਗਤ

## ਦੋਹਿਰਾ

ਸਾਰੀ ਗੱਲ ਨ ਤੈਂ ਸੁਣੀ ਅੱਗੋਂ ਵਲਿਆ ਰਾਇ।
ਚੌਦਾਂ ਜੋ ਬਾਕੀ ਰਹੇ ਸੋ ਕਿਸ ਮਰਜ਼ ਦਵਾਇ।।੫੦।।

## ਚੌਪਈ

ਲਈ ਪਰੀਖਯਾ ਸੀ ਇਸ ਕਾਰਨ। ਚੁਨੇ ਬਿੱਪ ਜੋ ਕਾਜ ਸਵਾਰਨ।।
ਸੋ ਸਾਰੇ ਸਮ ਦੂਧ ਬਲੋਏ। ਚੌਦਾਂ ਮੱਖਨ ਨਿਕਲ ਖਲੋਏ।।

ਜਿਨ ਕਾ ਆਦਰ ਗੁਰੂ ਜੀ ਕੀਨਾ। ਦਾਨ ਪੰਜ ਮੁਹਰਾਂ ਦਾ ਦੀਨਾ।।
ਆਦਰ ਸਾਥ ਪਾਸ ਤਿਨ ਰਾਖਾ। ਕੋਮਲ ਬਚਨ ਪ੍ਰੇਮ ਸੇ ਆਖਾ।।
ਜਿਸ ਕਾਰਨ ਸਾ ਕੀਤਾ ਮੱਖ। ਕਰਨੀ ਹੈ ਦੁਰਗਾ ਪਰਤੱਖ।।
ਪਹਿਲੇ ਉਹ ਸੁਨ ਲੈ ਤੂੰ ਬਾਤ। ਉਲਟੇ ਰਸਤੇ ਨੂੰ ਕਿਓਂ ਜਾਤ।।੫੧।।

## ਦੋਹਿਰਾ

ਫੇਰ ਕਥਾ ਉਸ ਗ੍ਰੰਥ ਵਿਚ ਦੱਸੀ ਹੈ ਇਸ ਭਾਂਤ।
ਸੁਨ ਕਰ ਜਿਸ ਨੂੰ ਹੋਵਸੀ ਤੇਰਾ ਹਿਰਦਾ ਸ਼ਾਂਤਿ।।੫੨।।

ਯਥਾ "ਦੇਵੀ ਸੁ ਪੂਜਕੀ ਕਥਾ ਨੀਕ। ਸਭ ਕਹੋ ਕਥਾ ਹਮ ਕੋ ਸੁ ਠੀਕ।। ਜਿਮ ਹੋਇ ਜੌਨ ਕਾਲੀ ਪ੍ਰਤੱਛ। ਸਭ ਕਹੋ ਕਥਾ ਤਾਂ ਕੀ ਸੁਵੱਛ।।੨੭।। ਪੂਜਾ ਪ੍ਰਯੋਗ ਬਲਿਦਾਨ ਮੰਤ੍ਰ। ਲਿਖਨੇ ਪੜ੍ਹਾਨ ਬੇਦਾਨ ਮੰਤ੍ਰ।। ਇਹ ਕਹੋ ਖੋਲ ਹਮ ਕੋ ਸੁ ਭੇਦ। ਜਿਮ ਸਰਬ ਸ਼ਾਸਤ੍ਰ ਉਚਰੰਤ ਬੇਦ।।੨੮।। ਇਮ ਸੁਨਤ ਬੈਨ ਬੋਲਯੋ ਸੁ ਬਿੱਪ। ਮੈਂ ਕਹੋ ਬੈਨ ਕਰੁਣਾ ਅਧਿੱਪ।। ਇਹ ਜਿਤਕ ਬਿੱਪ ਇਹ ਦੇਸ ਆਹਿ। ਨਹੀਂ ਹੋਤ ਕਾਜ ਇਨ ਤੇ ਨ੍ਰਿਬਾਹਿ।।੨੯।। ਜਿਮ ਆਪ ਨਾਥ ਦੇਵਾਨ ਦੇਵ। ਤਿਮ ਵਹੈ ਬਿੱਪ ਆਛੋ ਅਭੇਵ।। ਹੈ ਦਤਾ ਨੰਦ ਤਾਂ ਕੋ ਸੁ ਨਾਮ। ਉੱਜੈਨ ਮੱਧ ਤਾਕੋ ਸੁਧਾਮ।। ੩੦।। ਇਹ ਜਿਤਕ ਬਿੱਪ ਤਾਰੇ ਸੁ ਜਾਨ। ਵਹੁ ਉਡਗ ਨਾਥ ਲੀਜੈ ਪਛਾਨ।। ਚਕਵੀਸ ਕੰਜ ਇਨ ਕੋ ਨਿਹਾਰ। ਵਹੁ ਦਿਵਸ ਨਾਥ ਆਛੇ ਦਿਆਰ।।੩੧।। ਕਾਲੀ ਸੁ ਦੇਵਿ ਤਾਂ ਕੋ ਪ੍ਰਤੱਛ। ਜਾਨੰਤ ਔਰ ਦੇਵਾਨ ਸਿੱਛ।। ਜੋ ਇਤੇ ਦੇਵ ਵਹੁ ਆਇ ਜਾਇ। ਤੌ ਕਾਜ ਪੂਰ ਹੋਵੇ ਬਨਾਇ"।।

## ਦਵੈਯਾ

ਦੇਖੋ, ਅੱਗੇ ਫੇਰ ਗੁਰੂ ਜੀ ਉਹ ਚੌਦਾਂ ਬੁਲਵਾਏ। ਕਰ ਸਨਮਾਨ ਜਿਨ੍ਹਾਂ ਦਾ ਭਾਰੀ ਅਪਨੇ ਪਾਸ ਬਠਾਏ।। ਸਮਾਚਾਰ ਸਭ ਪੁੱਛ ਤਿਨ੍ਹਾਂ ਦਾ ਫਿਰ ਇਹ ਬਚਨ ਅਲਾਇਆ।। ਦੁਰਗਾ ਦੇ ਪੂਜਨ ਦਾ ਰਮਤਾ ਹੈ ਤੁਮ ਕੋ ਕੁਛ ਆਇਆ?੫੩।। ਕਯਾ ਹੈ ਬਲੀ ਕੌਨ ਹਨ ਮੰਤਰ ਅਰ ਕਿਆ ਵਸਤੂ ਹੋਵੇ। ਕਿਸ ਮਰਯਾਦਾ ਨਾਲ ਕੀਤਿਆਂ ਦੇਵੀ ਪਰਗਟ ਹੋਵੇ।। ਜਿਸਤੇ ਸਿੱਧ ਕਾਜ ਇਹ ਹੋਵੇ ਕਹੋ ਸਕਲ ਸਮਝਾਈ। ਮੈਂ ਤੁਮਰੇ ਤੇ ਸੁਨਨਾਂ ਚਾਹੋਂ ਅਰ ਚਾਹੋਂ ਪ੍ਰਗਟਾਈ।।੫੪।। ਜਿਸ ਪਰ ਸਭਨੇ ਗੁਰੂ ਜੀ ਅੱਗੇ ਹਾਥ ਜੋੜ ਇਮ ਗਾਇਆ। ਮਹਾਰਾਜ ਜੀ ਜੋ ਇਹ ਸੇਵਾ ਕਰਨੇ ਨੂੰ ਫਰਮਾਇਆ। ਸੋ ਸਾਥੋਂ ਤਾਂ ਹੁੰਦੀ ਨਾਹੀਂ ਅਰ ਇਸ ਦੇਸ ਮਝਾਰੀ। ਕੋਈ ਨਹੀਂ ਹੈ ਜੋਗ ਏਸ ਦੇ ਦ੍ਰਿਸ਼ਟੀ ਤਲੇ ਹਮਾਰੀ।।੫੫।। ਪਰ ਇਕ ਦੱਤਾ ਨੰਦ ਉਜੈਨੀ ਹੈ ਪੰਡਿਤ ਵਡ ਪੂਰਾ। ਸ਼ਾਯਦ ਉਸ ਦੇ ਹੱਥੋਂ ਕਾਰਜ ਰਹਸੀ ਨਾਂਹਿ ਅਧੂਰਾ। ਜੇ ਕਾਰਜ ਦੀ ਸਿੱਧੀ ਚਾਹੋਂ ਤਾਂ ਉਸ ਗੁਰੁਜੀ ਲਿਆਵੇਂ। ਜੋ ਉਹ ਕਹੇ ਵਹੀ ਮਰਯਾਦਾ ਅਪਨੇ ਹਾਥ ਕਰਾਵੇਂ ।।੫੬।।

## ਦੋਹਿਰਾ

ਸ੍ਰੀ ਗੁਰੂ ਜੀ ਇਹ ਪੁੱਛਿਆ ਤਿਨ ਤੇ ਸਾਰਾ ਹਾਲ।
ਦੁਰਗਾ ਪੁਜਨ ਵਾਸਤੇ, ਕਰਕੇ ਦੇਖ ਖਿਆਲ।।੫੭।।

## ਚੌਪਈ

ਜੇਕਰ ਕੁਛ ਇੱਛਾ ਨਹਿ ਹੋਤੀ। ਤੌ ਵਹੁ ਜਗਤ ਤਿਲਕ ਰਵਿ ਜੋਤੀ।।
ਕਿਓਂ ਤਿਨ ਬਿੱਪਨ ਕੋ ਅਟਕਾਤੇ। ਅਰ ਸਭ ਕਥਾ ਪੂਛ ਸੁਖ ਪਾਤੇ।।

ਯਾਂ ਤੇ ਬੀ ਪੂਜਨ ਕੀ ਆਸਾ। ਤਾਤੇ ਕੀਨਹੁ ਐਸ ਬਿਲਾਸਾ।।
ਇਹ ਤੋ ਸੱਤ ਬਾਤ ਹੈ, ਭਾਈ। ਤੁਮ ਝੂਠੀ ਕਿਆ ਰਾਸ ਸਚਾਈ।।੫੮।।

# ਤੱਤ ਖਾਲਸਾ

## ਦੋਹਿਰਾ

ਕਿਆ ਰੇਤੇ ਤੇ ਤੇਲ ਤੂੰ ਚਹੈਂ ਨਿਕਾਲਨ, ਬੀਰ।
ਇਸ ਤੇ ਭੀ ਕੁਛ ਸਿੱਧ ਨਹਿੰ ਦੇਖੋ ਦ੍ਰਿਸਟਿ ਗੰਭੀਰ।।੫੯।।

ਚੌਪਈ

ਦੁਰਗਾ ਪੂਜਨ ਵਾਲਾ ਖ਼ਿਆਲ। ਇਸ ਦੇ ਵਿੱਚ ਨ ਰੰਚਕ ਭਾਲ।।
ਇਹ ਤਾਂ ਮੱਲ ਨਯਾਯ ਸੁਖ ਦਾਯ। ਦਿੱਤਾ ਏਥੇ ਗੁਰੂ ਦਿਖਾਯ।।
ਜਿਸਦਾ ਤਾਤਪਰਯ ਇਹ ਅਹੇ। ਨੀਤੀ ਵੇਤਾ ਜਗ ਮਹਿ ਕਹੇ।।
ਦੋਇ ਮੱਲ ਸੌਂ ਕਰਨ ਲਰਾਈ। ਚਹੀਏ ਨਹਿ ਲਖ ਕੇ ਦੁਖਦਾਈ।।
ਤਾਂਤੇ ਪਹਿਲੇ ਇੱਕ ਪਛਾਰੋ। ਤਾਂ ਪਾਛੇ ਦੂਸਰਾ ਕੋ ਮਾਰੋ।
ਯਹੀ ਕਾਮ ਸਤਿਗੁਰੁ ਜੀ ਕੀਨਾ। ਪਹਿਲੇ ਮੂਰਖ ਜਨ ਕੋ ਲੀਨਾ।।
ਕਰ ਅਪਮਾਨ ਦਵਾਏ ਧੱਕੇ। ਕਹੀ ਬਿੱਪ ਨਹਿ ਅਹੋਂ ਉਚੱਕੇ।।
ਜਬ ਵੂਹ ਗਏ ਭੰਗ ਝੜਵਾਕੇ। ਚੌਦਾਂ ਪਕੜੇ ਮਗਰੋਂ ਆਕੇ।।
ਫਿਰ ਤਿਨਕੇ ਭੀ ਪਰਖਨ ਹੇਤਾ। ਉਦੱਮ ਕਰਾ ਨਾਥ ਜੂ ਏਤਾ।
ਜਿਸਤੇ ਦੇਖਨ ਉਨ ਕੋ ਚਾਹਾ। ਕਿਆ ਇਨ ਮਹਿ ਕੁਛ ਅਹੇ ਉਮਾਹਾ।।
ਹਨ ਕੁਛ ਵਿੱਦਿਆਵਾਨ ਸਿਆਣੇ। ਯਾ ਹਨ ਨਿਰੇ ਖੀਰ ਹੀ ਖਾਣੇ।।
ਇਨ ਕੇ ਜੋ ਸਨ ਪਹਿਲੇ ਭਾਈ। ਖਾ ਕਰ ਮਾਸ ਉਡਾਰੀ ਲਾਈ।।
ਨੱਸੇ ਜਿਉਂ ਹਰਯਾਵਲ ਵੱਛੇ। ਲੈਕੇ ਟਕੇ ਅਸਾਂ ਥੋਂ ਅੱਛੇ।।
ਹੁਣ ਇਹ ਖੀਰ ਖਾਣ ਹੀ ਜਾਨਣ। ਯਾ ਕੁਛ ਗ੍ਰੰਥਨ ਅਰਥ ਪਛਾਨਣ।।
ਜਿਸਤੇ ਤਿਨ ਕੋ ਪਾਸ ਬੁਲਾਕੇ। ਪੁੱਛਿਆ ਨੀਕਾ ਪ੍ਰੇਮ ਦਿਖਾਕੇ।।
ਸੁਨੋ ਬਿੱਪ, ਹਮਰੀ ਇਹ ਬਾਨੀ। ਸਭ ਹੀ ਦੇ ਕਰਕੇ ਨਿਜ ਕਾਨੀ।।
ਕੁਛ ਵਿਦਿਆ ਆਵਤ ਹੈ ਤੋਹੀ। ਪ੍ਰਗਟ ਕਹੋ ਸਭ ਸਨਮੁਖ ਮੋਹੀ।।
ਕਿਆ ਤੁਮਹੋ ਬ੍ਰਹਮਨ ਜਗ ਐਸੇ। ਪਰਗਟ ਕਰਤ ਦੇਵਤਾ ਜੈਸੇ।।
ਹੈ ਤੁਮਰੇ ਅੰਦਰ ਕੁਛ ਸ਼ਕਤੀ। ਲਖੋਂ ਰਿਦੇ ਈਸ਼੍ਵਰ ਕੀ ਭਗਤੀ।
ਵੇਦ ਮੰਤਰ ਅਰ ਹਵਨ ਕਰਾਵਨ। ਜਾਨਤ ਹੋ ਦੁਰਗਾ ਪ੍ਰਗਟਾਵਨ।।
ਸੋ ਸਭ ਖੋਲ ਬਾਤ ਸਮਝਾਵੋ। ਕਿਆ ਤੁਮ ਲੂਟ ਜਗਤ ਕੋ ਖਾਵੋ?।।੬੦।।

## ਦੋਹਿਰਾ

ਸੁਨਤ ਗੁਰੂ ਕੇ ਬਚਨ ਕੋ ਗਈ ਚੌਕੜੀ ਭੂਲ।
ਉਤਰ ਗਰਬ ਮਨ ਕਾ ਗਯੋ ਹੋ ਬੈਠੇ ਸਮ ਤੂਲ।।੬੧।।

## ਚੌਪਈ

ਬੋਲੇ ਸੱਤ ਪ੍ਰਭੂ ਕੇ ਆਗੇ। ਹਮ ਕੋ ਵਿੱਦਿਆ ਸੇ ਕਿਆ ਲਾਗੇ।।
ਸ਼ਾਸਤ੍ਰ ਵੇਦ ਨਹੀਂ ਹਮ ਜਾਨੈ। ਦੇਵੀ ਪੂਜਨ ਨਾਂਹਿ ਪਛਾਨੈ।।

ਹਮ ਤੋਂ ਪੂਰੀ ਛਕੈਂ ਕੜਾਹੀ। ਦੋ ਦਿਨ ਕੇ ਬੈਠੇ ਹੈਂ ਰਾਹੀ।।
ਹਮ ਹੀ ਕਿਆ ਪ੍ਰਭ ਜੂ ਜੱਗ ਨਾਥਾ। ਔਰ ਬਿੱਪ ਜੋ ਹਮਰੈ ਸਾਥਾ।।
ਜਿਤਨੇ ਦੇਸ ਪੰਜਾਬ ਮਝਾਰੇ। ਸੋ ਭੀ ਹਮਰੇ ਸਮ ਹੈਂ ਸਾਰੇ।।
ਨਹੀਂ ਖਬਰ ਜਿਨਕੋ ਹੈ ਕੋਈ। ਜਾਂਤੇ ਇੱਛਾ ਪੂਰਨ ਹੋਈ।।
ਨਾਮ ਮਾਤ੍ਰ ਬਿਪ ਟੁਕੜ ਗਦਈਆ। ਖਾਵਤ ਖੀਰ ਸੁਨਾ ਕਰ ਦਈਆ।।
ਫਿਰ ਮਨ ਮਹਿ ਤਿਨ ਐਸ ਬਿਚਾਰੀ। ਹੋ ਬਦਨਾਮ ਗਈ ਕੁਲ ਸਾਰੀ।।
ਜੋ ਗੁਰ ਜੀ ਐਸੇ ਲਖ ਗਏ। ਸਰਬ ਬਿੱਪ ਇਨਸੇ ਹੀ ਭਏ।।
ਤੌ ਫਿਰ ਹਮਰਾ ਨਾਮ ਨ ਲੈਹੈਂ। ਰੋਗ ਸਮਾਨ ਜਾਨ ਤਜ ਦੈਹੈਂ।।
ਤਾਂਤੇ ਐਸਾ ਫੰਧ ਚਲਾਓ। ਦੂਰ ਦੇਸ ਕਾ ਨਾਮ ਬਾਤਓ।।
ਹਮਰੀ ਭੀ ਰਹਿ ਜਾਇ ਵਡਾਈ। ਪਰੈ ਬਿੱਜ ਦੂਸਰ ਪਰ ਜਾਈ।।
ਜਿਸ ਪਰ ਦੱਤਾ ਨੰਦ ਬਤਾਕੇ। ਗਏ ਧਾਮ ਕੋ ਜਾਨ ਬਚਾਕੇ।।
ਅਰ ਤਿਸਕੀ ਬਹੁ ਕਰੀ ਵਡਾਈ। ਤਾਰਯੋ ਮੈ ਸਮ ਚੰਦ ਬਤਾਈ।।੬੨।।
ਦੋਹਿਰਾ ਇਸ ਮਹਿ ਭੀ ਤਿਨ ਖੇਲਿਯਾ ਪੂਰਾ ਅਪਨਾ ਦਾਉ।
ਸਰਪ ਮਰੈ ਲਾਠੀ ਬਚੈ ਐਸਾ ਫੰਧ ਚਲਾਉ।।੬੩।।

## ਚੌਪਈ

ਦੋਰੰਗੀ ਜਿਨ ਚਾਲ ਦਿਖਾਈ। ਜਿਸ ਮਹਿ ਅਪਨੀ ਲਖੀ ਭਲਾਈ।।
ਸੋਮੈਂ ਤੁਮਕੋ ਪ੍ਰਗਟ ਬਤਾਵਾਂ। ਤਿਨਕਾ ਹਾਲ ਖੋਲ੍ਹ ਸਮਝਾਵਾਂ।
ਜੇ ਉਜੈਨ ਤੇ ਲਿਆ ਬੁਲਾਇ। ਕੀਤਾ ਕੰਮ ਉਸਨੇ ਆਇ।
ਤਾਂ ਸਾਨੂੰ ਭੀ ਹੋਸੀ ਚੰਗਾ। ਮਾਂਗਹਿਗੇ ਧਨ ਜੋ ਮੁਖ ਮੰਗਾ।।
ਅਰ ਜੇ ਚਰਗਈ ਉਸਦੀ ਦਾਰੂ। ਸਾਨੂੰ ਕਯਾ ਫਿਰ ਓਹੋ ਹਾਰੂ।।
ਭੰਗ ਝੜਾਕੇ ਘਰ ਨੂੰ ਜਾਊ। ਸਾਡੇ ਪਰ ਕੁਛ ਦੋਸ਼ ਨ ਆਊ।।
ਦੋਨੀ ਪਾਸੀਂ ਹਮ ਹੈਂ ਸੱਚੇ। ਕਿਸੀ ਤਰ੍ਹਾਂ ਨਹਿੰ ਹੋਸਾਂ ਕੱਚੇ।।
ਪਰ ਗੁਰੁ ਜਾਣੀ ਜਾਣ, ਪਿਆਰੇ।। ਕਯਾ ਤਿਨਕੋ ਬਿੱਪ ਛਲਹਿ ਵਿਚਾਰੇ?੬੪।।

## ਦਵੈਯਾ

ਜਿਸਤੇ ਗੁਰੂ ਜੀ ਸਮਝ ਗਏ ਸਭ ਇਹ ਚਾਲਾ ਤਿਨ ਕੇਰਾ। ਰਹੇ ਖਮੋਸ਼ ਨ ਉਤੱਰ ਦਿੱਤਾ ਗੱਲ ਨ ਕਰੀ ਵਧੇਰਾ।। ਫਿਰ ਸਭਨਾਂ ਨੂੰ ਵਿਦਾ ਕਰਾਇਆ ਆਪ ਅਨੰਦ ਬਿਰਾਜੇ। ਉਸੇ ਤਰਾਂ ਮੁੜ ਕਰਨੇ ਲੱਗੇ ਖੇਲ ਜਗਤ ਕੇ ਰਾਜੇ।।੬੫।। ਨਾ ਦੁਰਗਾ ਨਾ ਪੂਜਨ ਉਸਦਾ ਨਾ ਪੰਡਤ ਨਾ ਪਾਧਾ। ਮੁੜਕੇ ਗੁਰੂ ਬੁਲਾਇਆ ਕੋਈ ਜਿਸਨੇ ਧਾਮਾਂ ਖਾਧਾ।। ਜਾਨ ਗਪੌੜੂ ਸਾਥ ਧਾਮ ਤੇ ਸਾਰੇ ਵਿਦਾ ਕਰਾਏ। ਜੋ ਗੱਲਾਂ ਦੇ ਹੋਇ ਮਸਾਲੇ ਪੇਟ ਪਲਾਨੇ ਆਏ।।੬੬।। ਸਭ ਸੰਗਤ ਨੂੰ ਕਰਨ ਲਗੇ ਗੁਰੁ ਉਸੇ ਪਾਂਤ ਉਪਦੇਸ਼ਾ। ਅਕਾਲ ਪੁਰਖ ਤੇ ਲਿਆਏ ਸੇ ਜੋ ਪਰਉਪਕਾਰ ਸੰਦੇਸਾ।। ਸਨੇ ਸਨੇ ਫਿਰ ਫਾਗ ਮਹੀਨੇ ਮੇਲਾ ਹੋਲੇ ਕੇਰਾ। ਆਇ ਗਿਆ ਤਿਸ ਕਰੀ ਤਿਆਰੀ ਭਇਆ ਅਨੰਦ ਘਨੇਰਾ।।੬੭।। ਦੂਰ ਦੂਰ ਤੇ ਸੰਗਤ ਆਹੀ ਦਰਸ਼ਨ ਗੁਰ ਕਾ ਕੀਆ।। ਧਰ ਕਰ ਭੇਟ ਚਰਨ ਤਰ ਗੁਰੁ ਕੇ ਮਨ ਬਾਂਛਤ ਫਲ ਲੀਆ।। ਭਯਾ ਅਨੰਦ ਅਨੰਦ ਪੁਰੀ ਮਹਿ ਤਿਨਹੁ ਦਿਵਸ ਅਸਭਾਰਾ। ਪਾਛੇ ਵਿਦਾ ਦਈ ਸਭ ਸੰਗਤ ਖੇਲ ਮਹੱਲਾ ਪਯਾਰਾ।।੬੮।।

## ਦੋਹਿਰਾ

ਨਾ ਦੇਵੀ ਨਾ ਦੇਵਤਾ ਨਾ ਬ੍ਰਹਮਨ ਨਾ ਯੱਗ।

ਦੇਖ ਗੁਰੂ ਦੇ ਤੇਜ ਕੋ ਸਭ ਹੋ ਗਏ ਅਲੱਗ।।੬੯।।

ਭਾਵ — ਇਸ ਸਾਰੇ ਪ੍ਰਸੰਗ ਤੇ ਇਹ ਸਿੱਧ ਹੁੰਦਾ ਹੈ ਕਿ ਗੁਰੂ ਜੀ ਮਹਾਰਾਜ ਨੂੰ ਜੋ ਕੁਛ ਕਰਨਾ ਪਿਆ ਸੋ ਬ੍ਰਹਮਨਾਂ ਦੇ ਪਖੰਡ ਜਾਲ ਦੇ ਤੋੜਨੇ ਪਿੱਛੇ ਕਰਨਾ ਪਿਆ, ਅਰ ਗੁਰੂ ਜੀ ਨੇ ਇਹ ਅੱਛੀ ਤਰਾਂ ਵਿਚਾਰ ਲੀਤਾ ਸੀ ਕਿ ਦੂਰਜਨ ਤੋਖ ਨਯਾਯ ਦ੍ਵਾਰਾ ਇਨ੍ਹਾਂ ਨੂੰ ਝੂਠੇ ਕਰਕੇ ਤਯਾਗਨਾ ਚਾਹੀਦਾ ਹੈ ਜਿਸ ਪਰ ਇਨ੍ਹਾਂ ਦਾ ਕੋਈ ਉਜ਼ਰ ਬਾਕੀ ਨਾ ਰਹਿ ਜਾਏ।।

ਏਸੇ ਵਾਸਤੇ ਪਹਿਲੇ ਜੱਗ ਅਰੰਭ ਕੇ ਲੋਭ ਵਿਚ ਉਨ੍ਹਾਂ ਦੀ ਪ੍ਰੀਛਾ ਕੀਤੀ ਜਿਸ ਪਰ ਸਭ ਸੰਗਤ ਨੂੰ ਦਿਖਾ ਦਿੱਤਾ ਕਿ ਇਹ ਲੋਗ ਇਸ ਪ੍ਰਕਾਰ ਦੇ ਲਾਲਚੀ ਹੁੰਦੇ ਹਨ ਅਰ ਫਿਰ ਉਨ੍ਹਾਂ ਨੂੰ ਧੱਕੇ ਦੇਕੇ ਘਰੋਂ ਬਾਹਰ ਕਰ ਦਿੱਤਾ। ਦੂਸਰੇ ਜੋ ਰੈਂਦਾਂ ਰਹੇ ਸਨ ਉਨ੍ਹਾਂ ਦੀ ਵਿੱਦਯਾ ਵਿੱਚ ਪ੍ਰੀਛਾ ਕੀਤੀ ਕਿ ਕਿੱਥੋਂ ਤਕ ਜਾਨਦੇ ਹਨ ਪਰੰਤੂ ਭਾਵੇਂ ਉਹ ਖੀਰ ਖਾਣੇ ਵਿੱਚ ਤਾਂ ਪ੍ਰਧਾਨ ਸਨ ਪਰ ਵਿੱਦਯਾ ਤੇ ਬਿਲ ਕੁਲ ਖਾਲੀ ਸੇ ਜਿਸ ਪਰ ਉਨ੍ਹਾਂ ਨੂੰ ਭੀ ਚੁਪ ਚੁਪਾਤ ਵਿਦਾ ਕਰ ਦਿੱਤਾ ਅਰ ਇਹ ਭੀ ਕਹਾ ਲੀਤਾ ਕੀ ਪੰਜਾਬ ਵਿੱਚ ਕੋਈ ਭੀ ਬ੍ਰਾਹਮਨ ਨਹੀਂ ਹੈ ਜੋ ਪੂਰਨ ਵਿਦ੍ਵਾਨ ਹੋਵੇ।।

ਤੀਸਰਾ ਜਦ ਉਨ੍ਹਾਂ ਬ੍ਰਹਮਨਾਂ ਨੇ ਉਜੈਨ ਵਾਲੇ ਦੱਤਾ ਨੰਦ ਦਾ ਨਾਮ ਲੀਤਾ ਅਰ ਉਸ ਦੀ ਵਡਿਆਈ ਕੀਤੀ ਤਦ ਗੁਰੂ ਜੀ ਨੂੰ ਜੇ ਦੇਵੀ ਪ੍ਰਗਟ ਕਰਨ ਦਾ ਪ੍ਰੇਮ ਹੁੰਦਾ ਤਾਂ ਜਰੂਰ ਉਸ ਪਾਸ ਸਿੱਖ ਸੇਵਕ ਭੇਜਕੇ ਉਸੇ ਵੇਲੇ ਮੰਗਵਾਉਂਦੇ ਕਿੰਤੂ ਗੁਰੂ ਜੀ ਨੇ ਇਸ ਬਾਤ ਦਾ ਕੁਝ ਉੱਤਰ ਭੀ ਨਾ ਦਿੱਤਾ ਸਗੋਂ ਚੁੱਪ ਕਰ ਰਹੇ ਅਰ ਮੇਲੇ ਦੇ ਕਾਰਜ ਵਿੱਚ ਪ੍ਰਵਿਰਤ ਹੋ ਗਏ।ਇਸ ਤੇ ਸਾਫ ਸਿੱਧ ਹੁੰਦਾ ਹੈ ਕਿ ਗੁਰੂ ਜੀ ਮਹਾਰਾਜ ਅਕਾਲ ਪੁਰਖ ਤੇ ਛੁੱਟ ਕਿਸੇ ਦੇਵੀ ਦੇਵਤੇ ਦੇ ਉਪਾਸਕ ਨਹੀਂ ਸਨ।।

# ਦੁਰਗਾ ਭਗਤ

## ਦੋਹਿਰਾ

ਐਵੇਂ ਧੱਕਾ ਨਾ ਕਰੋ ਅੱਗੇ ਪੜ੍ਹ ਕਰ ਦੇਖ।
ਦੁਰਗਾ ਪੂਜਨ ਦੱਸਦਾ ਸੁੱਖਾਸਿੰਘ ਦਾ ਲੇਖ।।੭੧।।

## ਚੌਪਈ

ਸੁਨ ਲੀਜੈ ਸਭ ਅਗਲੀ ਕਥਾ। ਗੁਰੁ ਬਿਲਾਸ ਭਾਖਤ ਹੈ ਯਥਾ।।
ਦੱਤਾ ਨੰਦ ਬਰਾਹਮਣ ਆਇਆ। ਜਿਸਨੇ ਸਾਰਾ ਕਾਜ ਕਰਾਇਆ।।
ਤੁਮਰੀ ਸ਼ੰਕਾ ਰਹੇ ਨ, ਭਾਈ। ਜਬ ਪੜ੍ਹ ਹੈਂ ਆਗੇ ਕਛੁ ਜਾਈ।।
ਸੋਈ ਮੈਂ ਹੁਨ ਕਥਾ ਸੁਨਾਵਾਂ। ਜਿਸ ਮਹਿ ਗੁਰੁ ਕਾ ਚਰਿਤ ਦਿਖਾਵਾਂ।।
ਦੇਕਰ ਮਨ ਸਰਵਨ ਕਰ ਲੀਜੋ। ਫਿਰ ਦੁਰਗਾ ਕਾ ਸਿਮਰਨ ਕੀਜੋ।।੭੨।।

ਯਥਾ :-

"ਇਹ ਭਾਂਤ ਚਿੱਤ ਪ੍ਰਭਜੂ ਬਿਚਾਰਾ। ਤਿਹ ਬਿੱਪ ਚਿੱਤਰਾਹਾ ਹਕਾਰਾ।। ਇਹ ਚਿੰਤ ਰੈਨ ਦਿਨ ਕਰਤ ਜਾਨ। ਵਹੁ ਥਾਨ ਇਤੈ ਪਹੁੰਚਿਓ ਜੁਆਨ।।੬੩।। ਤਬ ਆ ਹਜ਼ੂਰ ਕਿਨ ਸਿੱਖ ਸੁ ਜਾਨ। ਇਹ ਆਨ ਬੈਨ ਪ੍ਰਭੂ ਸੋਂ ਬਖਾਨ।। ਪ੍ਰਭੂ ਵਹੈ ਬਿੱਪਵਾਸੀ ਉਜੈਨ। ਨਿਜ ਬਾਗ ਮੱਧ ਹੇਰਯੋ ਸੁ ਨੈਨ।।੬੪।। ਦਰਸ਼ਨ ਕਾਜ ਜੁਆਲਾ ਨਿਧਾਨ। ਵਹੁ ਚਲਿਓ ਜਾਤ ਆਨੰਦ ਠਾਨ।। ਕਛੂ ਲੋਗ ਸਾਥ ਹੈਂ ਦੱਛਨੇਸ। ਬਹੁਭਾਂਤ ਜਾਣ ਸੁੰਦਰ ਬਣੇਸ। ਇਹ ਸੁਨਤ ਬੈਨ ਪ੍ਰਭੂ ਭੈ ਪ੍ਰਸੰਨ। ਕਹਿਓ ਖੜਗ ਕੇਤ ਸੋ ਸਦਾ ਧੰਨ।।

ਨਿਜ ਕਰਤ ਕਾਜ ਦਾਸਾਨ ਆਪ।। ਇਹ ਕ੍ਰਿਪਾ ਸਿੰਧ ਕੋ ਲੱਖ ਪ੍ਰਤਾਪ।।੬੬।।

## ਸਵੈਯਾ

ਯੋ ਬਤੀਆਂ ਸੁਨਕੈ ਨਿਜ ਦਾਸਨ ਪਾਸ ਹਜੂਰ ਉਨੈ ਸੁ ਖਿਚਾਰੀ। ਤੈਂ ਨਿਜ ਰੱਛਕ ਰੈਨ ਦਿਨਾਂ ਅਸਕੇਤੁ ਕ੍ਰਿਪਾਨਿਧ ਹੈ ਬਲਕਾਰੀ।।ਕਾਜ ਕਰੈ ਤੁਮਰੇ ਸਭ ਪੂਰਨ ਚੂਰਨ ਕੈ ਸੁ ਅਰਾਨ ਖਿਦਾਰੀ। ਭਾਗ ਸੁ ਤੁੱਲ ਨਹੀ ਤੁਮਰੇ ਜਗ ਔਰ ਸੁਨੋ ਬਤੀਆ ਅਸਿਧਾਰੀ।।੬੭।। ਇਹ ਭਾਂਤ ਸੁ ਆਪ ਬਿਚਾਰਤ ਹੈ ਉਤਬਿੱਪ ਉਨੈ ਇਹ ਭਾਂਤ ਕਈ। ਲਖਕੇ ਸੁ ਪ੍ਰਤਾਪ ਦਯਾਨਿਧ ਕੋ ਤਿਨ ਚਿੱਤ ਵਿਖੈ ਬਤੀਆਂ ਸੁ ਨਈ।। ਕਿਹ ਭਾਂਤ ਹਜ਼ੂਰ ਦਿਦਾਰ ਕਰੋ ਬਹੁ ਭੀਰ ਕਿਧੌ ਦਰਬਾਰ ਹਈ।। ਬਿਨ ਬੋਲ ਸੁ ਜੋਗ ਧਿਆਨ ਨਹੀਂ ਇਹ ਯੋ ਬਤੀਆ ਚਿਤ ਧਾਰ ਲਈ।।੬੮।।

## ਰਸਾਵਲ ਛੰਦ

ਅਹੈ ਜੋ ਉਤਾਰੀ। ਕ੍ਰਿਪਾ ਸਿੰਧੁ ਭਾਰੀ।। ਚਿਦਾਨੰਦ ਬਾਸੀ। ਅਖੈ ਅਬਿਨਾਸੀ।।੬੯।। ਪਰੰਚੀਤ ਬਾਤਾ। ਕਿਧੌ ਹੈ ਗਿਆਤਾ।। ਇਹੈ ਮੋਰ ਬਾਨੀ। ਦਿਦਾਰੰ ਜੁ ਆਨੀ।।੭੦।। ਗੁਰੂ ਜੋ ਸੁ ਪੂਰਾ। ਨਵੰ ਸਾਤ ਸੂਰਾ।। ਇਤੈ ਥਾਨ ਐਹੈ। ਨ ਮੋਕਉ ਬੁਲੈਹੈ।।੭੧।। ਤਿਸੈ ਚੀਤ ਬਾਤਾ। ਪ੍ਰਭੂ ਕੀਨ ਗਯਾਤਾ।। ਸਭੈ ਭੇਦ ਜਾਨੀ। ਮੁਖੰ ਯੋ ਬਖਾਨੀ।।੭੨।। ਦਹਾਂ ਬੋਲ ਸਵਾਰੀ। ਦਰੈਂ ਤਾਂ ਦਿਦਾਰੀ।। ਸਿਖੰ ਯ ਸੁਨਾਈ।। ਇਹਾਂਲੈ ਬੁਲਾਈ।।੭੩।। ਪ੍ਰਭੂ ਯੌ ਸੁਨਾਵੈਂ। ਹਮੈ ਆਪ ਜਾਵੈ।। ਗੁਨੀ ਜਾਨ ਲੀਜੈ। ਤਿਸੈ ਮਾਨ ਦੀਜੈ।।੭੪।। ਕਲੂ ਜਯੋ ਗਯਾਨੀ। ਕਰੋ ਨਾ ਭਿਮਾਨੀ। ਖਿਜੈ ਫੀਮ ਖਾਈ। ਸੁਚੇਤਾ ਕਰਾਈ।।੭੫।। ਗਏ ਤੌਨ ਥਾਨੀ। ਜਿਤੈ ਥੋ ਦਿਜਾਨੀ।। ਘਨੇ ਬੀਰ ਸੰਗਾ। ਤਬੈ ਸੁੱਧ ਅੰਗਾ।।੭੬।। ਭਯੋ ਮੇਲ ਆਹੀ।। ਤਿਸੈ ਬਾਗ ਮਾਹੀ।। ਅਸੀਰੰਜੁ ਬਾਦੰ। ਦਈ ਬਿੱਪ ਆਦੰ।। ਭਲੀ ਸੋ ਬਿਚਾਰੀ। ਅਭੂਤੰ ਅਪਾਰੀ।।

## ਦੋਹਿਰਾ

ਐ ਪੰਡਿਤ ਜੇਤਕ ਗੁਨੀ ਕ੍ਰਿਪਾ ਸਿੰਧੁ ਕੇ ਤੀਰ।
ਤਿਨ ਉਪਮਾਂ ਦਿਜ ਤਵਨ ਕੀ ਕਰੀ ਅਧਿਕ ਮਤਿ ਧੀਰ।।੭੮।।

## ਚੌਪਈ

ਇਹ ਤੁਮਰੀ ਲਾਇਕ ਪ੍ਰਭੁ ਗੁਨੀ। ਦਿੱਬ ਗਿਆਨ ਬਿੱਪਨ ਕੋ ਧਨੀ।।
ਇਹ ਸਮ ਔਰ ਗੁਨੀ ਮਤਿ ਸਾਰਾ। ਹੈ ਨਹਿ ਚੌਦਹਿ ਭਵਨ ਮਝਾਰਾ।।੭੯।।
ਯਾ ਕਹਿ ਪ੍ਰਗਟ ਕਾਲਕਾ ਮਾਈ। ਬੇਦ ਪੁਰਾਨ ਪੰਨ ਅਧਿਕਾਈ।।
ਯੌ ਤਾਂ ਕੀ ਸੋਭਾ ਤਬ ਘਨੀ। ਪਾਸ ਹਜੂਰ ਦਿਜਨ ਤਬ ਭਨੀ।।੮੦।।
ਤਾਂ ਸੋ ਕੁਛ ਪ੍ਰਭੁ ਬਾਤ ਸੁ ਪੂਛੀ। ਤਿਨ ਨਿਜ ਬਰਨ ਸੁਨਾਈ ਸੂਛੀ।।
ਐ ਪੂਜਾ ਕੀ ਸਕਲ ਬਿਧਾਨੀ।। ਤਵਨੈ ਬਿੱਪ ਸੁ ਉਚਰ ਬਖਾਨੀ।।੮੧।।
ਫਿਰ ਤਿਨ ਐਸੇ ਕਹੀ ਬਨਾਇ। ਕਠਨ ਬਾਤ ਕਲਜੁਗ ਮਧਿ ਗਾਇ।।
ਹਮ ਹੈਂ ਕਲੀ ਕਾਲ ਕੇ ਲੋਗਾ। ਮੰਤ੍ਰ ਯੰਤ੍ਰ ਨਹਿ ਸਧੈ ਪ੍ਰਯੋਗਾ।।੮੨।।"

## ਦੋਹਿਰਾ

ਦੇਖਯਾ ਇਸ ਪ੍ਰਸੰਗ ਤੇ ਕਿਆ ਸਾਬਤ ਹੋ ਜਾਇ।
ਦੁਰਗਾ ਪਰਗਟ ਕਰਨ ਕੋ ਗਏ ਬਿਪ੍ਰ ਜੂ ਆਇ।।੭੩।।
ਫਿਰ ਗੁਰ ਜੀ ਤਿਸ ਢਿਗ ਗਏ ਆਪ ਪੂਛਨੇ ਕਾਜ।
ਜੋ ਇੱਛਾ ਮਨ ਕੀ ਹੁਤੀ ਪ੍ਰਗਟ ਕਰੀ ਮਹਾਰਾਜ।।੭੪।।

ਫਿਰ ਇਸ ਮਹਿ ਕਥਾ ਸ਼ੰਕ ਹੈ ਪੁਨ ਗੁਪਤਾ ਕਥਾ ਭੇਤ।
ਜਦ ਇਸ ਕਾਰਜ ਕੀ ਭਲੇ ਗ੍ਰੰਥ ਗਵਾਹੀ ਦੇਤ।।੭੫।।

# ਤੱਤ ਖਾਲਸਾ

## ਸਵੈਯਾ

ਇਸ ਮੈਂ ਨਹੀਂ ਹੋਵਤ ਸਿੱਧ ਕਛੂ ਤਿਸ ਬਿੱਪਰ ਕੋ ਤੁਮ ਆਵਨ ਗਾਇਆ। ਜਬ ਤੱਤ ਬਿਚਾਰ ਕਰੋ ਮਨ ਮੈਂ ਤਬ ਜਾਨਹੁ ਗੇ ਗੁਰ ਕਥਾ ਫ਼ਰਮਾਇਆ।। ਪੁਨ ਪੰਡਿਤ ਆਨ ਅਚਾਨਕ ਹੀ ਇਸ ਮੈਂ ਕੁਛ ਬਿੱਪਨ ਕੀ ਲਖ ਮਾਇਆ। ਅਸ ਫੰਧ ਚਲਾਇ ਫਸਾਇ ਜਨਾ ਠੱਗ ਥਯੋਤ ਬਨਾਇ ਜਿਨੋ ਜਗ ਖਾਇਆ।।੭੬।।

## ਦੋਹਿਰਾ

ਪਹਿਲੇ ਸੋਚ, ਪਿਆਰਿਆ ! ਬਿਨਾਂ ਬੁਲਾਏ ਜੋਇ।
ਆਯਾ ਬਿੱਪ ਉਜੈਨ ਤੇ ਯਹੀ ਭੇਦ ਕੁਛ ਹੋਇ।।੭੭।।

## ਚੌਪਈ

ਪਹਿਲੇ ਝੂਠ ਬਾਤ ਇਹ ਸਾਰੀ। ਜੋ ਸੁੱਖਾ ਮ੍ਰਿਗਿੰਦ ਉਚਾਰੀ।।
ਗੁਰੂ ਜੀ ਰਾਤ ਦਿਨੇਂ ਮਨ ਮਾਂਹੀ।। ਚਿੰਤਤ ਥੇ ਬੈਠੇ ਉਰ ਤਾਹੀ।।
ਜਿਸ ਪਰ ਆਪੇ ਹੀ ਉਹ ਆਇਆ। ਪ੍ਰੇਰ ਰਿਦਾ ਗੁਰਤਾਂਹਿਥਲਾਇਆ।।
ਜਿਸਤੇ ਆਇਆ ਸੋ ਗੁਰੂ ਦ੍ਵਾਰੇ। ਉਤਰਾ ਆਕੇ ਬਾਗ ਮਝਾਰੇ।।
ਨਹਿ ਸਬੂਤ ਕੁਛ ਇਸਕਾ ਭਾਈ। ਨਿਰੀਕਲਪਨਾਂ ਕਵਿਕੀ ਪਾਈ।।
ਫਿਰ ਆਗੇ ਤਿੰਨ ਯੋਂ ਬਤਲਾਹਿਆ। ਜ੍ਵਾਲਾ ਜੀ ਕੇ ਦਰਸ਼ਨ ਆਇਆ।।
ਹੁਣ ਮਨ ਮਹਿ ਤੁਮ ਕਰੋ ਵਿਚਾਰ। ਕਿਹੜੀ ਗੱਲ ਸੱਤ ਹੈ, ਯਾਰ।।
ਜੇ ਪੰਡਤ ਸੀ ਗੁਰੂ ਬੁਲਾਇਆ। ਤਾਂ ਜ੍ਵਾਲਾ ਕਿਉਂ ਦੇਖਨ ਆਇਆ।।
ਸਿੱਧਾ ਆਇ ਗੁਰੂ ਜੀ ਪਾਸ। ਕਿਉਂ ਨਾਂ ਤਿਸ ਕੀਨੀ ਅਰਦਾਸ।।
ਕੌਨ ਕਾਜ ਪ੍ਰਭੂ ਮੋਹ ਬੁਲਾਇਆ। ਪੇਰ ਰਿਦਾ ਸੁਨੀਏ ਜਗ ਰਾਇਆ।।
ਕਰਸਾਂ ਕਾਜ ਹੁਕਮ ਜੋ ਹੋਵੈ। ਅਪਨੀ ਚਿੰਤ ਸਗਲ ਪ੍ਰਭੂ ਖੋਵੈ।।
ਜੇ ਗੁਰੂ ਪ੍ਰੇਰ ਬੁਲਾਤੇ ਭਾਈ। ਐਸੇ ਕਹਿਤਾ ਗੁਰੂ ਢਿਗ ਜਾਈ।।
ਜਿਸ ਪਰ ਗੁਰੂ ਜੀ ਬਹੁਰ ਅਲਾਤੇ। ਦੇਵੀ ਕਾ ਸਭ ਹਾਲ ਸੁਨਾਤੇ।।
ਪੁਨ ਕਹਿਤੇ ਹਮ ਤੋਹ ਪਰੇਰਾ। ਜਾਂਤੇ ਆਜ ਨੈਨ ਸੋਂ ਹੇਰਾ।
ਜਾਤੇ ਐਸੀ ਬਾਤ ਨ ਹੋਈ। ਤਾਂਤੇ ਗੁਰੂ ਨ ਪ੍ਰੇਰਿਆ ਸੋਈ।।
ਅਰ ਜੇ ਨੈਣਾਂ ਦੇਵੀ ਆਯਾ। ਤਾਂ ਗੁਰ ਜੀ ਨੇ ਕਹਾਂ ਬੁਲਾਯਾ।।
ਮਿੱਥਿਆ ਭਈ ਬਾਤ ਯਹਿ ਤੋਰੀ। ਗੁਰੂ ਸਿਮਰਤ ਤਾਂਕੋ ਨਿਸ ਭੋਰੀ।।
ਉਹ ਸਾ ਮੂਰਤ ਪੂਜਕ ਪੰਡਾ। ਪਾਹਨ ਦੇਵੀ ਲਖੇ ਪ੍ਰਚੰਡਾ।।
ਅਪਨੇ ਹੋ ਅਗਯਾਨ ਅਧੀਨ। ਚਾਲੇ ਆਯਾ ਦੇਵੀ ਚੀਨ।।
ਜਬ ਆਨੰਦ ਪੁਰੀ ਮਹਿ ਆਯਾ। ਰੈਨ ਪਰੀ ਡੇਰਾ ਚ ਲਾਯਾ।।
ਇਸ ਮਹਿ ਗੁਰੂ ਕੀ ਇੱਛ ਨ ਕੋਈ। ਯਹ ਇੱਛਾ ਬ੍ਰਹਮਨ ਕੀ ਹੋਈ।।
ਤਾਂਤੇ ਦੋਨਹੁ ਤਰਹਿ ਅਸੱਤ। ਦੁਰਗਾ ਪੂਜਨ ਧਰ ਮਨ ਮੱਤ।।
ਤੀਜੀ ਹੋਰ ਬਾਤ ਸੁਨ, ਭਾਈ। ਜੇ ਇੱਛਾ ਹੁੰਦੀ ਗੁਰ ਰਾਈ।।
ਤਾ ਕਿਯੋਂ ਇਤਨੀ ਦੇਰ ਲਗਾਤੇ। ਕਿਸੇ ਸਿੱਖ ਕੋ ਤੁਰਤ ਪਠਾਤੇ।।

ਅਰ ਤਿਸ ਕਰ ਪਰਵਾਨਾ ਦੇਤੇ। ਕਰ ਮਨਮਾਨ ਬੁਲਾਇ ਸੁ ਲੇਤੇ।
ਕਈ ਹਜ਼ਾਰ ਸਿੱਖ ਥਾ ਪਾਸ। ਆਗਯਾ ਮਾਨਨ ਕੋ ਭਲ ਦਾਸ।।
ਦੇ ਅਸਵਾਰੀ ਤੁਰਤ ਪਠਾਤੇ। ਬਿਨਾਂ ਬਿਲੰਬ ਹਜ਼ੂਰ ਬੁਲਾਤੇ।।
ਪਰ ਗੁਰੁ ਜੀ ਕੁਛ ਖਯਾਲ ਨ ਕੀਆ। ਜਾਨ ਪਾਖੰਭ ਵਿਸਾਰ ਸੁ ਦੀਆ।।
ਤਾਂਤ ਕਿਸੇ ਪ੍ਰਕਾਰ, ਪਿਆਰੇ। ਸਿੱਧ ਨ ਹੋਵਤ ਵਾਕ ਤੁਮ੍ਹਾਰੇ।।੭੮।।

## ਦੋਹਿਰਾ

ਤਾਂਤੇ ਅੰਦਰ ਏਸ ਦੇ ਹੋਰ ਚਮਕਦਾ ਨੂਰ।
ਕਾਲਾ ਕਾਲਾ ਦਾਲ ਵਿਚ ਦਿਸਦਾ ਕੁਝ ਜ਼ਰੂਰ।।੭੯।।
ਸੋ ਮੈ ਦੱਸਾਂ ਤੁੱਧ ਨੂੰ ਜੋ ਸੀ ਇਸ ਵਿਚ ਭੇਤ।
ਜਦ ਬਿੱਪਨ ਨੇ ਦੇਖਿਆਂ ਚਿੜੀਆਂ ਚੁਗ ਗਈਂ ਖੇਤ।।੮੦।।
ਅਬ ਪਛਤਾਏ ਹੋਤ ਕਯਾ ਕਰੀਏ ਕੁੱਝ ਉਪਾਉ।
ਦੱਤਾਨੰਦ ਉਜੈਨੀਏ ਦਾ ਜੇ ਲੱਗੇ ਦਾਉ।।੮੧।।

## ਦਵੈਯਾ

ਜਦ ਸਾਰੇ ਬਿਪਨ ਨੇ ਜਾਤਾ ਗੁਰੂ ਸਾਨੂੰ ਦੁਰਕਾਰੇ। ਅਪਨੇ ਸਿੱਖਾਂ ਤਾਂਈ ਲੱਗੇ ਕਰਨ ਅਸਾਂ ਥੋਂ ਨਿਆਰੇ।। ਗੁਰੂ ਨਾਨਕ ਦੇ ਬੂਟੇ ਤਾਂਈ ਫਲ ਲਾਵਨ ਹੁਨ ਚਾਹੇ। ਲੱਗੇ ਉਡਨ ਅਸਾਂ ਥੋਂ ਪੰਛੀ ਜੋ ਸਨ ਚਿਰ ਦੇ ਫਾਹੇ।।੮੨।। ਫਿਰ ਪੰਡਿਤ ਜੋ ਕਈ ਹਜ਼ਾਰਾਂ ਹਾਰ ਗਏ ਗੁਰੁ ਆਗੇ। ਬੁੱਧੀ ਵਿੱਦਯਾ ਹੀਨ ਕਹਾਕੇ ਆਏ ਲੋਗ ਅਭਾਗੇ।। ਪਰ ਚੌਦਾਂ ਨੇ ਅਪਨੇ ਗਲ ਤੇ ਕੱਢ ਬਲਾਇ ਵਿਚਾਰੀ। ਦੱਤਾ ਨੰਦ ਉਜੈਨੀ ਦੇ ਜੋ ਗਲ ਪਾਈ ਸੀ ਸਾਰੀ।।੮੩।। ਤਾਂਤੇ ਉਸ ਨੂੰ ਜਾਕੇ ਭਾਈ ਕਿਸੇ ਤਰ੍ਹਾਂ ਹੁਨ ਲਿਆਓ। ਆਖੋ ਕਰਕੇ ਤੇ ਚਤੁਰਾਈ ਲੈ ਦੌਲਤ ਘਰ ਜਾਓ।। ਜੇ ਗੁਰੁ ਆਹਿ ਗਏ ਵਿਚ ਛਲਦੇ ਤਾਂ ਪੌ ਬਾਰਾ ਹੋਸੀ। ਜਨਮ ਜਨਮ ਦਾ ਪਿਆ ਦਰਿਦਰ ਤੇਰਾ ਪਲ ਵਿਚ ਧੋਸੀ।।੮੪।। ਜਿਸ ਪਰ ਚਾਲਾ ਏਹੁ ਪਕਾਕੇ ਗੁਪਤ ਬੁਲਾ ਉਸ ਲਿਆਏ। ਆਖੀ ਤੇਰੀ ਬਾਬਤ ਹਮਨੇ ਹਨ ਗੁਰੁ ਜੀ ਸਮਝਾਏ।। ਬਾਗ ਵਿੱਚ ਜਾ ਡੇਰਾ ਲਾਵੋ ਪੁਰ ਆਨੰਦ ਮਝਾਰੇ। ਆਖੋ ਚੱਲੇ ਦਰਸ਼ਨ ਕਰਨੇ ਦੇਵੀ ਮਾਤ ਸੁਖਾਰੇ।।੮੫।। ਤੁਮਰੇ ਆਵਨ ਦੀ ਜਦ ਗੁਰੁਨੂੰ ਖਬਰ ਭਲੀ ਹੋ ਜਾਊ। ਤੁਰਤ ਬੁਲਾਉਨ ਪਾਸ ਤੁਧ ਨੂੰ ਯਾ ਢਿਗ ਤੁਮਰੇ ਆਊ।। ਮਾਰ ਗਪੌੜੇ ਲੰਬੇ ਚੌੜੇ ਦੱਸ ਦਈ ਮਨ ਭਾਏ। ਲਿਆਵੀਂ ਧਨ ਜੋ ਸਦੀਆਂ ਤੀਕਰ ਬੈਠਾ ਟੱਬਰ ਖਾਏ।।੮੬।। ਜਿਸ ਪਰ ਲੋਭ ਗਰਸਿਆ ਬ੍ਰਹਮਨ ਆਇ ਗਿਆ ਸੀ ਆਪੇ। ਐਸਾ ਢੰਗ ਦਖਾਯਾ ਜਿਸ ਨੇ ਮਾਨੋਂ ਜਾਤ੍ਰੀ ਜਾਪੇ।। ਜਦ ਸਿੱਖਾਂ ਨੇ ਵਿੱਚ ਬਾਗ ਦੇ ਦੇਖਿਆ ਦੱਖਨ ਵਾਸੀ। ਦੱਤਾ ਨੰਦ ਨਾਮ ਨੂੰ ਸੁਨਕੇ ਧੋਈ ਮਨੋ ਉਦਾਸੀ।।੮੭।। ਫਿਰ ਉਸ ਬਾਬਤ ਅਰਜ਼ ਕਰੀ ਤਿਨ ਗੁਰੁ ਜੀ ਅੱਗੇ ਜਾਕੇ। ਓਹੋ ਪੰਡਿਤ ਆਇਆ ਪ੍ਰਭੁ ਜੀ ਜੋ ਬਿਪ ਗਏ ਸੁਨਾਕੇ। ਸੁਨਦੇ ਸਾਰ ਗੁਰੂ ਜੀ ਮੁਖ ਸੇ ਧੰਨ ਅਕਾਲ ਉਚਾਰਾ। ਆਖੀ ਆਪੇ ਆਇ ਗਿਆ ਜੋ ਅਹੇ ਸ਼ਕਾਰ ਹਮਾਰਾ।।੮੮।। ਓਧਰ ਪੰਡਤ ਜੀ ਨੇ ਦੇਖੇ ਗੁਰੁ ਜੀ ਅਧਕ ਪ੍ਰਤਾਪੀ। ਜਿਸ ਤੇ ਮਨ ਦੇ ਅੰਦਰ ਤਿਸ ਨੇ ਐਸੀ ਬਾਤ ਅਲਾਪੀ।। ਜੇ ਮੈਂ ਆਪ ਗਿਆ ਗੁਰੁ ਸਨਮੁਖ ਤਾਂ ਹੌਲਾ ਹੋ ਜਾਊਂ । ਬਿਨਾਂ ਬੁਲਾਏ ਨੱਸੇ ਜਾਣਾਂ ਅਤਿ ਮੂਰਖ ਸਦਵਾਊ।।੮੯।। ਏਧਰ ਗੁਰ ਜੀ ਚਿੱਤ ਵਿਚਾਰੀ ਜੇ ਕਰ ਅਸਾਂ ਬੁਲਾਯਾ। ਆਇ ਪਖੰਡ ਓਸਨੇ ਅਪਨਾ ਏਥੇ ਚਾਇ ਚਲਾਯਾ।। ਫਿਰ ਬੁਲਾਇਕੇ ਮਾਨ ਭੰਗ ਹੈ ਕਰਨਾ ਨੀਤ ਵਿਰੁੱਧਾ। ਦੇ ਸਨਮਾਨ ਨ ਚਹੀਏ ਕਰਨਾ ਤਿਸ ਪ ਬਹੁਰ ਕਰੁੱਧਾ।। ੯੦।। ਤਾਂਤੇ ਆਪ ਜਾਇ

ਕਰ ਤਿਸ ਕੋ ਮਿਲਨਾ ਚਹੀਏ ਪਯਾਰੇ। ਜਿਮ ਤੇ ਤਿਸਕੇ ਗੁਣ ਅਰ ਔਗਣ ਪਰਗਟ ਹੋ ਸਨ ਸਾਰੇ।। ਜਾਨ ਚਿੱਤ ਮਹਿ ਐਸੀ ਬਾਤਾਂ ਨੀਤ ਵਿੱਗਯ ਗੁਰ ਦੇਵਾ। ਗਏ ਬਾਗ ਮਹਿ ਪਾਸ ਓਸ ਦੇ ਕਾਇ ਨ ਜਾਨੇ ਭੇਵਾ ਟੋਪਾ ਬੈਠ ਗਏ ਭਲ। ਜਾ ਸਤਿਗੁਰੂ ਜੀ ਪਾਸ ਓਸ ਦੇ ਬੈਨ ਦੇ ਬੈਠੇ ਗਏ ਭਲ ਭਾਏ।। ਦੁਰਗਾ ਦੇ ਪ੍ਰਤੱਖ ਕਰਨ ਹਿਤ ਜਦ ਕੁਛ ਬਚਨ ਅਲਾਏ।। ਸੁਨ ਅਕਾਲ ਦਾ ਧੰਨਵਾਦ ਕਰ ਕਹੀ ਅਹੋ ਕਿਆ ਕਹੀਏ। ਬਿਨਾਂ ਬੁਲਾਏ ਭੇਜ ਦੀਆਂ ਇਹ ਮਗਰਮੱਛ ਜੋ ਚਹੀਏ।।੯੨।।

## ਦੋਹਿਰਾ

ਬਿਨ ਹੀ ਪੂਛੇ ਪ੍ਰਭੂ ਕੇ ਜੋ ਬ੍ਰਹਮਨ ਗੁਰੂ ਪਾਸ।
ਜਾਨ ਆਪਨਾ ਭ੍ਰਾਤ ਤਿਸ਼ ਲਗੇ ਕਰਨ ਬਕਵਾਸ਼।।੯੩।।

## ਚੌਪਈ

ਵਾਹ ਵਾਹ ਕਿਆ ਕਹੀਏ ਦੇਵਾ। ਯਹ ਪੰਡਿਤ ਹੈ ਲਾਇਕ ਸੇਵਾ।।
ਤੀਨ ਲੋਕ ਮਹਿ ਹੋਰ ਨ ਐਸਾ। ਏਹ ਗੁਣੀ ਆਯਾ ਹੈ ਜੈਸਾ।।
ਇਹ ਤਾਂ ਵਡਾ ਪਠਤ ਹੈ ਭਾਰਾ। ਚਾਰ ਵੇਦ ਜਿਨ ਪਾਯਾ ਪਾਰਾ।।
ਇਹ ਦੇਵੀ ਨੂੰ ਕਰੂ ਪ੍ਰਤੱਖ। ਝਮਕਨੇ ਮੂਲ ਨ ਦੇਊ ਅੱਖ।।
ਐਸਾ ਊਚਾ ਉਸੇ ਚੜਾਯਾ। ਪੱਦੂ ਤੇ ਪਦਮੇਸ਼ ਬਨਾਯਾ।।
ਜਾਨ ਆਪਨਾ ਬਿੱਪਰ ਭਾਈ। ਲਗੇ ਕਰਨ ਐਸੀ ਵਡਿਆਈ।।
ਅੱਜ ਕੱਲ ਜਿਓ ਲੋਗ ਸੁਨਾਉਨ। ਪੀਰਾਂ ਚਾਇ ਮੁਰੀਦ ਉਡਾਉਨ।।
ਸੋਈ ਬਾਤ ਤਿਨ੍ਹੋਂ ਤਬ ਕਈ। ਧੰਨ ਧੰਨ ਸਭ ਪਾਸੇ ਭਈ।।
ਪਰ ਗੁਰੂ ਜੂ ਕੁਛ ਖਿਆਲ ਨ ਕੀਨਾ। ਤਿਸ ਹੀ ਤੇ ਪੂਛਨ ਭਲ ਚੀਨਾ।।
ਕਹੀ ਸੁਨੋਂ ਪੰਡਤ ਜੂ ਪਿਆਰੇ, ਹੈ ਮੰਤਰ ਮਹਿ ਤੁਮ ਅਧਿਕਾਰੇ।।
ਤੁਮ ਪਰਤੱਖ ਦੇਵਤਾ ਕਰ ਹੋ। ਇਤਨੀ ਸ਼ਕਤ ਆਪ ਮਾਹਿ ਧਰ ਹੋ।।
ਕਹੋ ਸਗਲ ਤੁਮ ਅਪਨੀ ਗਾਥਾ। ਸਿੱਧ ਕਾਜ ਹੋਵੈ ਜਿਸ ਸਾਥਾ।।੯੪।।

## ਦੋਹਿਰਾ

ਜਦ ਪੰਡਿਤ ਨੇ ਸਮਝਿਆ ਲਈ ਪਰੀਛਾ ਮੋਰ।
ਤਦ ਉੱਤਰ ਐਸਾ ਦੀਆ ਜਿਸੇ ਨ ਜਾਨੇ ਹੋਰ।।੯੫।।

## ਚੌਪਈ

ਕਹੀ ਗੁਰੂ ਜੀ ਕਲਿਜੁਗ ਮਾਂਹੀ। ਪਰਗਟ ਕਰਨ ਸੁਖਾਲਾ ਨਾਹੀਂ।।
ਜੰਤ੍ਰ ਮੰਤ੍ਰ ਸਾਧਨ ਹੈ ਔਖਾ। ਹਮ ਕਲੂ ਜੀਵਨ ਕੋ ਨਹਿ ਸੌਖਾ।।
ਅਰ ਨਹਿ ਯੋਗ ਸਾਧਿਆ ਜਾਵੇ। ਤਨ ਸੰਜਮ ਧਨ ਅਧਕ ਨ ਪਾਵੇ।।
ਯਹ ਉੱਤਰ ਐਸਾ ਹੈ ਤਾਂਕਾ। ਹਿਕਮਤ ਨਾਲ ਭਰਾ ਹੈ ਬਾਂਕਾ।।
ਪੁਨ ਇਸਤੇ ਇਹ ਹੋਤ ਪ੍ਰਤੀਤ। ਦ੍ਰਿੜ ਵਿਸ੍ਵਾਸ ਨ ਤਿਸਕੇ ਚੀਤ।।
ਜਿਸਤੇ ਐਸੀ ਗੱਲ ਸੁਨਾਈ। ਘੱਟੇ ਕੌਡੀ ਚਾਇ ਰਲਾਈਂ।।
ਤਾਂਤੇ ਕਹੁ ਉਸ ਪੰਡਿਤ ਭਾਈ। ਕਿਆ ਦਿਖਲਾਈ ਸੀ ਚਤੁਰਾਈ।।
ਯਹ ਤੋ ਬਾਤ ਕਹਤ ਸਭ ਕੋਈ। ਜਿਸ ਕਾਰਜ ਮਹਿ ਸੰਸਾ ਹੋਈ।।
ਜੇ ਤਿਸ ਕੋ ਹੋਤਾ ਭਰਵਾਸਾ। ਪਰਗਟ ਕਰਸਾਂ ਨਾਹੀ ਹਾਸਾ।।
ਤੌਂ ਸਤਗੁਰੂ ਕੋ ਕਹਤਾ ਐਸੇ। ਪਰਗਟ ਦੇਵੀ ਹੋਇ ਨ ਕੈਸੇ।।
ਦੇਖੋ ਮੈ ਪਰਗਟ ਕਰ ਦੈਹੋਂ । ਭਲੀ ਭਾਂਤ ਯਸ ਗੁਰੂ ਤੇ ਲੈਹੋਂ।

ਤਿਸ ਨੇ ਤੋ ਅਸ ਗਿਰਾ ਅਲਾਈ। ਉਲਟੀ ਢੀਮ ਖੂਹ ਮੈ ਪਾਈ।।੯੬।।

ਦੋਹਿਰਾ

ਉਸ ਨੇ ਤੋ ਕੁਛ ਨਾ ਕਹੀ ਹੋਕੇ ਬਾਤ ਦਲੇਰ।
ਪਰਗਟ ਕਰਸਾਂ ਚੰਡਕਾ ਹਾਥ ਮੂਛ ਪਰ ਫੇਰ।।੯੭।।

ਚੌਪਈ

ਤਿਸ ਪੰਡਿਤ ਤੇ ਖਰੇ ਮਦਾਰੀ। ਕਹਤੇ ਉਚ ਪੁਕਾਰ ਪੁਕਾਰੀ।।
ਛਾਤੀ ਹਾਥ ਮਾਰ ਕਹ ਦੇਤੇ। ਸੁਨੋ ਲੋਗ ਦੇਖਤ ਹੋ ਜੇਤੇ।।
ਇਸ ਮਿੱਟੀ ਕੋ ਅਬੀ ਉਠਾਉ । ਜਿਸ ਪਰ ਮੰਤ੍ਰ ਐਸ ਚਲਾਉ ।।
ਤੁਰਤ ਰੁਪਈਆ ਇਸੇ ਬਨਾਕੇ। ਪੈਸੇ ਲੇਵਹੁੰ ਤੁਮੇ ਦਿਖਾਕੇ।।
ਉਹ ਪ੍ਰਤੱਗਯਾ ਪੂਰੀ ਕਰਕੇ। ਤੁਰ ਪੈਂਦਾ ਹੈ ਖੀਸਾ ਭਰਕੈ।।
ਪਰ ਇਸ ਦੱਤਾ ਨੰਦ ਵਿਚਾਰੇ। ਕਹੇ ਬਚਨ ਕੁਛ ਬਹੁਤ ਲਿਹਾਰੇ।।
ਜਿਨ ਪਰ ਪੂਰਾ ਨਹਿ ਵਿਸ੍ਵਾਸ। ਅਰ ਨਹਿ ਸੁਨਨੇ ਹਾਰੇ ਆਸ।।
ਵਿੱਚ ਅੰਧੇਰੇ ਚਹੇ ਨਸ਼ਾਨਾ। ਲੱਗੇ ਯਾ ਨਹਿ ਲਗੇ ਮਹਾਨਾ।।੯੮।।

ਦੋਹਿਰਾ

ਤਾਂਤੇ ਸੀ ਇਹ ਮਿੱਤਰਾ ਧਨ ਲੁੱਟਨ ਦੀ ਖੇਡ।
ਜਾਂਤੇ ਦੰਭ ਪਸਾਰਕੇ ਕਰਨੀ ਚਹੇ ਚਹੇਡ।।੯੯।।

**ਭਾਵ** – ਇਸ ਸਾਰੇ ਕਥਨ ਤੇ ਇਹ ਪਾਇਆ ਜਾਂਦਾ ਹੈ ਕਿ ਉਸ ਦੱਤਾ ਨੰਦ ਪੰਡਿਤ ਨੂੰ ਉਜੈਨ ਤੇ ਉਨ੍ਹਾਂ ਬ੍ਰਾਹਮਣਾਂ ਨੇ ਬੁਲਾਯਾ ਸਾ, ਅਰ ਉਸਨੂੰ ਇਹ ਜ਼ਰੂਰ ਸਮਝਾਯਾ ਹੋਵੇ ਗਾ ਕੇ ਦੇਵੀ ਦੇ ਦਰਸ਼ਨ ਨੂੰ ਜਾਣਾ ਆਖੀ ਜਿਸ ਪਰ ਤੇਰਾ ਨਾਉ ਸੁਣਕੇ ਅਰ ਦੇਵੀ ਦੇ ਜਾਨਦਾ ਕਾਰਨ ਸੁਣਕੇ ਗੁਰੂ ਨੂੰ ਭੁੱਲੀ ਗੱਲ ਫੇਰ ਚੇਤੇ ਜ਼ਰੂਰ ਆਜਾਊਗੀ।।

ਦੂਸਰਾ-ਫਿਰ ਉਸਦੇ ਚਿੱਤ ਵਿੱਚ ਇਹ ਖਯਾਲ ਪੈਦਾ ਹੋ ਗਿਆ ਕਿ ਮੈ ਆਪ ਜਾਕੇ ਨਾ ਮਿਲਾਂ ਜਿਸਤੇ ਹੌਲਾ ਸਮਝਿਆ ਜਾਵਾਂਗਾ, ਅਰ ਗੁਰੂ ਜੀ ਜਦ ਉਸ ਪਾਸ ਆਏ ਤਦ ਦੂਸਰੇ ਬ੍ਰਹਮਣਾਂ ਨੇ ਜੋ ਗੁਰੂ ਜੀ ਦੇ ਘਰ ਦੇ ਹੀ ਸਨ ਅਰ ਪਾਸ ਰਹਿੰਦੇ ਸਨ ਉਸਦੀ ਆਪੇ ਹੀ ਵਡਿਆਈ ਕਰਨੀ ਅਰੰਭ ਦਿੱਤੀ ਇਸ ਵਿੱਚ ਪਾਯਾ ਜਾਂਦਾ ਹੈ ਕਿ ਗੁਰੂ ਜੀ ਦੇ ਪਾਸਲੇ ਬ੍ਰਹਮਣਾਂ ਨੇ ਜੋ ਬਿਨਾਂ ਮਿਲੇ ਅਰ ਦੇਖੇ ਆਪੇ ਹੀ ਗੁਰੂ ਜੀ ਅੱਗੇ ਉਸਦੀ ਉਪਮਾਂ ਕਰਨੀ ਆਰੰਭ ਦਿੱਤੀ ਇਸ ਵਿੱਚ ਕੁਝ ਭੇਦ ਸਾ ਜੋ ਸਿੱਧ ਕਰਦਾ ਹੈ ਕਿ ਇਹ ਸਭ ਆਪਸ ਵਿੱਚ ਮਿਲੇ ਹੋਏ ਸਨ, ਫਿਰ ਉਸ ਦੱਤਾ ਨੰਦ ਨੇ ਭੀ ਪੁੱਛਨੇ ਪਰ ਕੁਛ ਰਲੀ ਮਿਲੀ ਜੇਹੀ ਗੱਲ ਆਖੀ ਜਿਸ ਦਾ ਕੁਛ ਭੀ ਅਰਥ ਨਹੀਂ ਹੈ ਕਯੋਂਕਿ ਐਸਾ ਤਾਂ ਹਰ ਇੱਕ ਆਦਮੀ ਕਹ ਸਕਦਾ ਹੈ ਕਿ ਇਹ ਕੰਮ ਬਹੁਤ ਕਠਿਨ ਹੈ ਇਸ ਸਮਯ ਵਿੱਚ ਹੋਣਾ ਬਹੁਤ ਔਖਾ ਹੈ, ਜਿਸ ਦੇ ਨਾ ਸਿੱਧ ਹੋਨੇ ਪਰ ਉਸਨੂੰ ਆਪਣੇ ਸੱਚਾ ਰਖਨ ਲਈ ਇੱਕ ਦਾਉ ਹੁੰਦਾ ਹੈ ਕਿਉਂਕਿ ਨਾ ਹੋਨੇ ਪਰ ਕਹ ਸਕਦਾ ਹੈ ਕਿ ਮੈ ਤਾਂ ਇਹ ਪਹਿਲੇ ਹੀ ਆਖ ਦਿੱਤਾ ਸੀ ਜੋ ਕਠਿਨ ਬਾਤ ਹੈ।।

ਦੋਹਿਰਾ

ਫਿਰ ਇੱਕ ਸੋਚਨ ਜੋਗ ਹੈ ਹੋਰ ਪਿਆਰੇ ਬਾਤ।
ਜੋ ਪੰਡਿਤ ਦਾ ਆਉਨਾ ਕਿਸੀ ਦਾਉ ਪਰ ਗਾਤ।।੧੦੦।।
ਅੱਗੇ ਸਾਰੀ ਉਮਰ ਮਹਿ ਕਰੀ ਨ ਦੁਰਗਾ ਯਾਦ।।
ਉਨ ਹੀ ਦਿਨ ਕਯੋ ਆਇਆ ਕਰਕੇ ਧਨ ਬਰਬਾਦ।।੧੦੧।।

**ਭਾਵ**- ਇਸ ਜਗ੍ਹਾ ਇਹ ਬਾਤ ਵਿਚਾਰਨੇ ਜੋਗ ਹੈ ਕਿ ਉਸ ਦੱਤਾ ਨੰਦ ਨੂੰ ਅੱਗੇ ਸਾਰੀ ਉਮਰਾ ਵਿੱਚ ਕਦੇ ਭੀ ਇਹ ਖਿਆਲ ਆਇਆ ਸੀ ਕਿ ਮੈ ਨੈਣਾ ਦੇਵੀ ਦੇ ਜਾਕੇ ਦਰਸ਼ਨ ਕਰਾਂ, ਫਿਰ ਹੁਣ ਉਨ੍ਹਾਂ ਦਿਨਾਂ ਵਿੱਚ ਹੀ ਜਦ ਗੁਰੂ ਜੀ ਨੇ ਬ੍ਰਾਮ੍ਹਣਾਂ ਨੂੰ ਵੱਡਾ ਭਾਰੀ ਯੱਗ ਕੀਤਾ ਅਰ ਦੁਰਗਾ ਪਰਗਟ ਕਰਨ ਦਾ ਸਾਰੇ ਚਰਚਾ ਫੈਲ ਗਿਆ ਤਦੋਂ ਐਸੇ ਮੌਕੇ ਪਰ ਉਸਦਾ ਆਉਣਾ ਅਰ ਆਨੰਦਪੁਰ ਵਿੱਚ ਖਾਸ ਗੁਰੂਜੀ ਦੇ ਬਾਗ ਵਿੱਚ ਡੇਰਾ ਕਰਨਾ ਸਾਬਤ ਕਰ ਦਾ ਹੈ ਕਿ ਇਹ ਸਾਰਾ ਮਸੌਦਾ ਪਹਲੇ ਹੀ ਗੁੰਦਿਆ ਹੋਯਾ ਸੀ।।

### ਦੋਹਿਰਾ

ਇਕ ਕਾਰਨ ਇਹ ਹੋਰ ਹੈ ਜਦ ਗੁਰੁ ਕਰਾ ਬਿਲਾਸ।
ਓਸੇ ਕਾਰਜ ਉਰਝਿਆ ਤਜ ਦੁਰਗਾ ਦੀ ਆਸ।।੧੦੧।।

**ਭਾਵ**- ਇਸ ਦਾ ਸਬੂਤ ਇਕ ਇਹ ਭੀ ਹੈ ਕਿ ਜੇ ਉਹ ਦੱਤਾਨੰਦ ਦੁਰਗਾ ਦੇ ਦਰਸ਼ਨ ਲਈ ਹੀ ਆਯਾ ਸੀ ਤਦ ਉਸ ਨੂੰ ਇਹ ਆਖਨਾ ਚਾਹੀਦਾ ਸਾ ਕਿ ਮਹਾਰਾਜ ਪਹਿਲੇ ਮੈਂ ਜਿਸ ਕੰਮ ਲਈ ਆਯਾ ਹਾਂ ਸੋ ਪੂਰਾ ਕਰਲਵਾਂ ਅਰਥਾਤ ਦੇਵੀ ਮਾਤਾ ਜੀ ਦੇ ਅਸਥਾਨ ਜਾਕੇ ਦਰਸ਼ਨ ਕਰਕੇ ਅਪਨੇ ਮਨ ਦੀ ਸ਼ਰਧਾ ਪੂਰੀ ਕਰ ਆਵਾਂ ਫਿਰ ਓਥੋਂ ਮੁੜਕੇ ਹਜ਼ੂਰ ਦੇ ਚਰਨਾਂ ਵਿੱਚ ਉਸ ਦੇ ਪ੍ਰਗਟ ਕਰਨ ਦੀ ਵਿਧੀ ਦੱਸਾਂਗਾ ਅਰ ਉਹ ਕਾਰਜ ਆਰੰਭ ਕਰ ਦਿਆਂ ਗਾ।।

ਪਰੰਤੂ ਉਸਨੇ ਤਾਂ ਦੇਵੀ ਦੇ ਦਰਸ਼ਨ ਕਰਨ ਅਰ ਇਤਨੀ ਦੂਰ ਤੇ ਆਉਨ ਦੇ ਮਨੋਰਥ ਨੂੰ ਏਸ ਤਰ੍ਹਾਂ ਭੁਲਾ ਦਿੱਤਾ ਜਿਸ ਤਰ੍ਹਾਂ ਕਦੇ ਹੋਯਾ ਹੀ ਨਹੀਂ ਸੀ ਜਿਸਤੇ ਓਸੇ ਵੇਲੇ ਸਾਰੀ ਕਹਾਣੀ ਕਰਨੀ ਆਰੰਭ ਦਿੱਤੀ। ਇਸ ਤੇ ਸਾਫ ਪਾਯਾ ਜਾਂਦਾ ਹੈ ਕਿ ਉਸ ਪੰਡਤ ਦਾ ਮਨੋਰਥ ਕੇਵਲ ਏਹੋ ਸੀ ਕਿ ਮੈਂ ਇਸ ਤਾਂਣੇ ਤੰਦਨ ਵਿਚ ਗੁਰੂ ਜੀ ਨੂੰ ਪਾਕੇ ਮਨ ਭਾਉਂਦਾ ਰੁਪਯਾ ਉੜਾ ਲੈ ਜਾਵਾਂ।।

### ਦੋਹਿਰਾ

ਲੋਭੀ ਕਾ ਪੈਸਾ ਗੁਰੂ ਕਹਤ ਸਿਆਨੇ ਲੋਗ।
ਸੋ ਦੱਤਾਨੰਦ ਸੋਚਿਆ ਭਰ ਖੀਸਾ ਸੁਖ ਭੋਗ।।੧੦੨।।
ਤਾਂਤੇ ਪਰਗਟ ਦੱਸ ਸੀ ਜੋ ਆਗੇ ਦਾ ਹਾਲ।
ਜਿਸ ਤੇ ਧਨ ਦੀ ਆਸ ਪਰ ਹੋਯਾ ਬਿੱਪ ਨਿਹਾਲ।।੧੦੩।।

## ਦੁਰਗਾ ਭਗਤ

### ਦੋਹਿਰਾ

ਯਹ ਤੁਮਰੇ ਮਨ ਕੀ ਅਹੇ ਕਲਪਨ ਸਗਰੀ ਮੀਤ।
ਉਸ ਪੰਡਿਤ ਤੋ ਕਹੀ ਥੀ ਸਭ ਪੂਜਨ ਕੀ ਰੀਤ।।੧੦੪।।
ਨਹਿ ਤਿਸ ਨੇ ਧਨ ਮਾਂਗਿਓ ਅਪਨੇ ਸ੍ਵਾਰਥ ਹੇਤ।
ਪਰਾਸ੍ਵਾਰਥ ਹਿਤ ਥਾ ਕਹਾ ਉਪਾਲੰਭ ਕਿਉਂ ਦੇਤ।।੧੦੫।।
ਜੋ ਪ੍ਰਭ ਜੂ ਸੋ ਤਿਸ ਕਹੀ ਸੁਨੋ ਸਗਲ ਮਨ ਲਾਇ।
ਜਾਂ ਕੇ ਸਰਵਨ ਕਰਨ ਤੇ ਤੇਰੀ ਸੰਕ ਮਟਾਇ।।੧੦੬।।

''ਭੁਜੰਗ ਪ੍ਰਯਾਤ ਛੰਦ

ਸਰੀਰੰ ਜੁ ਸਾਧੰ ਅਨੇਕੰ ਬਖਾਨੋ। ਕਿਧੋ ਨੇਮ ਵਰਤੰਨਹੀਂ ਅੰਤ ਜਾਨੋ।। ਧਨੰ ਜਾਨ ਮਾਯਾ ਘਨੀ ਕਾਜ ਹੋਈ। ਕਰੇ ਜੋ ਸੁ ਛੱਤ੍ਰੀ ਮਹਾਂ ਸ਼ੁੱਧ ਕੋਈ।।੮੩।। ਤੁਮੈਂ ਰਾਜ ਏ

ਸੰ ਨਹੀ ਪਾਤਸ਼ਾਹੀ। ਇਹੈ ਪੂਜ ਆਸੰ ਜੁ ਕਾਜੰ ਕਿ ਬਾਹੀ।। ਧਨੰ ਕਾਜ ਜਾਨੋ ਸਭੇ ਪੂਰ ਹੋਏ।। ਬਿਨਾਂ ਬਿੱਤ ਬਿੱਤੋ ਨਹੀਂ ਕਾਜ ਕੋਏ।।੮੪।। ਜਬੈ ਬਿੱਪ ਤੈਂਨੇ ਅਸੰਬੈਨ ਠਾਨੀ।। ਤਬੈ ਕਾਸਿ ਬਿੱਪੰ ਤਟੰਯੋਂ ਬਖਾਨੀ।। ਧਨੰ ਕੀ ਸੁਚਿੰਤਾ ਧਰੋ ਚੀਤ ਨਾਹੀਂ।। ਜਿਤੀ ਸੌਜ ਚਾਹੋ ਤਿਤੀ ਲੇਹੁ ਆਹੀ।।੮੫।।

## ਚੌਪਈ

ਇਨ ਕੀ ਦ੍ਰਿਸ਼ਟਿ ਸੁ ਪਾਰਸ ਜਾਨੋਂ। ਯਾ ਮੈਂ ਰਤੀ ਨ ਭੇਦ ਪਛਾਨੋਂ ।।
ਔਰ ਬਾਤ ਜੇਤਕ ਤੁਮ ਭਾਖੋ। ਇਨ ਤੇ ਸਹੀ ਸੱਤ ਕਰ ਲਾਖੋ।।੮੬।।
ਤੁਮ ਇਨ ਕੇ ਮਾਨਸ ਜਿਨ ਜਾਨਹੁ। ਪਰਸ੍ਵਾਰਥ ਧਰਤਨ ਅਨਮਾਨਹੁ।।
ਸੰਤਨ ਕੀ ਰੱਛਾਹਿਤ ਸਹੀ। ਕੌਤਕ ਕਰਤ ਨਾਥ ਇਹ ਅਹੀ।।
ਤੱਦਪਿ ਤਿਨ ਯੌ ਬਚਨ ਉਚਾਰੋ। ਧਨ ਬਿਨ ਕਾਜ ਨ ਹੋਤ ਨਿਹਾਰੋ।।
ਤਿਨ ਯੌ ਕਹੀ ਭੋਰ ਹਯਾਂ ਰਹੋ। ਇਨ ਕੀ ਜਮਾਂ ਸਕਲ ਧਨ ਲਹੋ।।੮੮।।
ਇਹ ਬਿਧ ਤਾਂ ਕੀ ਜਮਾਂ ਕਰਾਈ। ਦਾਨ ਸੁਮਾਨ ਦੀਨ ਵਡਿਆਈ।।
ਪੁਨ ਸਤਗੁਰੂ ਗ੍ਰਿਹਿਕਿਅਸ ਪਿਆਨਾ। ਤਾਲਮ੍ਰਿਦੰਗ ਬਜਤ ਬਿਧ ਨਾਨਾ।।੮੯।।"

## ਦੋਹਿਰਾ

ਦੇਖ ਪਿਆਰੇ ਖਾਲਸਾ ਕਰਕੇ ਖੂਬ ਖ਼ਿਆਲ।
ਜੋ ਪੰਡਿਤ ਨੇ ਦੱਸਯਾ ਪੂਜਨ ਦੁਰਗਾ ਹਾਲ।।੧੦੭।।
ਤਨ ਸੁੱਧੀ ਧਨ ਖਰਚਨਾ ਨੇਮ ਵਰਤ ਤੇ ਆਦਿ।
ਸਕਲ ਸੁਨਾਏ ਖੋਲ੍ਹਕੇ ਧਰ ਮਨ ਮਹਿ ਅਹਿਲਾਦ।।੧੦੮।।
ਇਸ ਮਹਿ ਪੰਡਿਤ ਕਾ ਨਹੀਂ ਕੁਛ ਛਲ ਥਲ ਤੁਮ ਦੇਖ।
ਸਭ ਯੁਕਤੀ ਉਸਨੈ ਕਹੀ ਆਗੇ ਫਲਸੀ ਲੇਖ।।੧੦੯।।

**ਭਾਵ**– ਇਸ ਕਥਨ ਤੇ ਪਾਯਾ ਜਾਂਦਾ ਹੈ ਜੋ ਪੰਡਿਤ ਦੱਤਾ ਨੰਦ ਨੇ ਤਾਂ ਦੇਵੀ ਦੇ ਪੂਜਨ ਦੇ ਉਪਯੋਗੀ ਸਾਧਨ ਗੁਰੂ ਜੀ ਅੱਗੇ ਪਰਗਟ ਕਰ ਦਿੱਤੇ ਸਨ ਜੈਸਾ ਕੀ ਸਰੀਰ ਦੀ ਸ਼ੁੱਧੀ ਬਰਤ ਨੇਮ ਦਾ ਰੱਖਣਾ ਜ਼ਰੂਰੀ ਕਥਨ ਕੀਤਾ ਸਾ ਇਸ ਤੋਂ ਅੱਗੇ ਇਹ ਭੀ ਬੇਨਤੀ ਕੀਤੀ ਸੀ ਕਿ ਇਹ ਕੰਮ ਧਨ ਦਾ ਹੈ ਜਿਸਨੂੰ ਕੋਈ ਛੱਤ੍ਰੀ ਰਾਜਾ ਕਰ ਸਕਦਾ ਹੈ, ਪਰੰਤੂ ਆਪ ਦੇ ਪਾਸ ਕੋਈ ਸੰਸਾਰਕ ਰਾਜ ਨਹੀਂ ਹੈ ਅਰ ਨਾ ਇਤਨਾ ਧਨ ਜਮਾਂ ਹੈ ਜੋ ਇਸ ਕਾਰਜ ਦੇ ਵਾਸਤੇ ਪੂਰਨ ਕਰ ਸਕੇ।।

ਫਿਰ ਇਨ੍ਹਾਂ ਬਾਤਾਂ ਦਾ ਉੱਤਰ ਗੁਰੂ ਜੀ ਦੇ ਪਾਸ ਰਹਿਣੇ ਵਾਲੇ ਬ੍ਰਾਹਮਣਾਂ ਨੇ ਦੇਕੇ ਉਸ ਨੂੰ ਨਿਰ ਸੰਦੇਹ ਕੀਤਾ ਅਰ ਆਖਿਆ ਕਿ ਧਨ ਦੀ ਇਨ੍ਹਾਂ ਪਾਸ ਕੋਈ ਕਮੀ ਨਹੀਂ ਹੈ, ਜਿਤਨ ਚਾਹੋ ਮਿਲ ਜਾਏਗਾ ਅਤੇ ਧਨ ਦੇ ਦਿਖਾਉਣੇ ਲਈ ਉਸ ਨੂੰ ਓਥੇ ਰੱਖ ਲੀਤਾ ਅਰ ਆਖਿਆ ਕਿ ਕੱਲ ਤੂੰ ਸਾਰਾ ਖ਼ਜ਼ਾਨਾ ਖੁਦ ਦੇਖ ਲਈਂ ਜੇ ਤੇਰੀ ਇੱਛਾ ਅਨੁਸਾਰ ਹੋਯਾ ਤਾਂ ਇਸ ਕਾਰਜ ਨੂੰ ਆਰੰਭ ਕਰੀਂ ; ਇਸੇ ਪ੍ਰਕਾਰ ਗੁਰੂ ਜੀ ਦੀ ਭੀ ਉਸ ਪਾਸ ਬਹੁਤ ਵਡਾਈ ਕੀਤੀ।।

## ਦੋਹਿਰਾ

ਫਿਰ ਕਹੁ ਪੰਡਿਤ ਨੇ ਕਰਯਾ ਇਸ ਵਿਚ ਕੌਨ ਲੁਕਾਇ।
ਜਿਸ ਪਰ ਤੈਂ ਤਿਸ ਕੋ ਕਹਾ ਤੁੱਲ ਮਦਾਰੀ ਗਾਇ।੧੧੦।

## ਚੌਪਈ

ਸੁਨੋ ਮਿਤ੍ਰ ਇਸ ਵਿੱਚ ਮੈਂ ਦੱਸਾਂ। ਕਹੇ ਆਪਨੇ ਥੋਂ ਨਹਿ ਨੱਸਾਂ।।
ਚਾਲ ਬਾਜ਼ ਪੰਡਿਤ ਥਾ ਭਾਰੀ। ਜਿਸ ਨੈ ਐਸੀ ਬਾਤ ਉਚਾਰੀ।।
ਜਿਸ ਦਾ ਉੱਤਰ ਹੋਰ ਨ ਕੋਇ। ਆਖਰ ਪੁਰਖ ਚੁੱਪ ਹੀ ਹੋਇ।।
ਤਿੰਨ ਵਡੀ ਭਾਰੀ ਕਠਨਾਈ। ਤਿਨ ਸਤਗੁਰੁ ਕੇ ਆਗੇ ਪਾਈ।।
ਜਿਨ ਕਾ ਹੋਨਾ ਕਠਿਨ ਪਿਆਰੇ। ਤੁਮ ਦੇਖੋ ਮਨ ਮਾਂਹਿ ਵਿਚਾਰੇ।।
ਪ੍ਰਥਮੈਂ ਕਲੂ ਕਾਲ ਬਤਲਾਯਾ। ਜਿਸ ਮਹਿ ਮੰਤਰ ਫੁਰਹਿ ਨ ਗਾਯਾ।।
ਦੂਸਰ ਸੁੱਧੀ ਤਨ ਕੀ ਗਾਈ। ਜੋ ਸੀ ਕਠਿਨ ਬਾਤ ਤਿਨ ਪਾਈ।।
ਤੀਜੀ ਧਨ ਕੀ ਬਾਤ ਉਚਾਰੀ। ਜੋ ਗੁਰੁ ਪੈ ਤਿਨ ਕਠਿਨ ਨਿਹਾਰੀ।।
ਤਿਸ ਪਰ ਐਸੇ ਸਾ ਤਿਨ ਗਾਯਾ। ਛੱਤ੍ਰੀ ਭੂਪ ਕਰੈ ਯਹ ਰਾਯਾ।।
ਜਿਸਤੇ ਆਪ ਨਹੀਂ ਹੋ ਰਾਜੇ। ਫਿਰ ਕਿਯੋਂ ਸਿੱਧ ਕਰੋਂ ਇਸ ਕਾਜੇ।
ਇਨ ਤੀਨੋਂ ਮਹਿ ਜੇ ਇਕ ਬਾਤ। ਹੋਇ ਨ ਪੂਰਨ ਸੁਨ ਤੂੰ ਭ੍ਰਾਤ।।
ਤੌ ਪੰਡਿਤ ਪਰ ਦੋਸ਼ ਨ ਆਊ। ਉਲਟਾ ਦੋਸ਼ ਗੁਰੂ ਨੂੰ ਲਾਊ।।
ਦੇਖਜਾ, ਤੈਂ ਤਿਸ ਮਹਿ ਇਹ ਚਾਲਾ। ਨਾਲ ਅਕਲ ਦੇ ਬਿੱਪ ਨਿਕਾਲਾ।।੧੧੧।।

ਭਾਵ – ਪੰਡਿਤ ਦੱਤਾਨੰਦ ਨੇ ਜੋ ਕਲੂ ਕਾਲਦਾ ਹੋਣਾ, ਵਰਤ ਨੇਮ ਦਾ ਧਾਰਨਾ, ਸਰੀਰ ਦੀ ਸੁੱਧੀ ਅਤੇ ਚੌਥਾ ਧਨ ਦਾ ਖਰਚ ਦੱਸਯਾ ਸਾ ਸੋ ਇਹ ਚਾਰੇ ਰੁਕਾਵਟਾਂ ਵਡੀਆਂ ਭਾਰੀਆਂ ਸਨ, ਅਤੇ ਇਨ੍ਹਾਂ ਦੇ ਆਖਨੇ ਵਿੱਚ ਭੀ ਇਕ ਉਸ ਦਾ ਗੂੜ੍ਹ ਮੰਤਰ ਸਾ। ਜਿਸ ਵਿੱਚੋਂ ਪਹਿਲੀ ਤਾਂ ਵੱਡੀ ਭਾਰੀ ਬਾਤ ਕਲਯੁਗ ਦੀ ਸੀ ਕਿਉਂਕਿ ਮੈਂ ਲੀਹ ਪਰ ਇੱਕ ਸੁਹਾਗੇ ਦੀ ਤਰ੍ਹਾਂ ਗੁਰੂ ਜੀ ਦੇ ਸਾਰੇ ਯਤਨ ਕਰਕੇ ਮਗਰੋਂ ਕੁੱਝ ਨਾਂ ਸਿੱਧ ਹੋਨ ਤੇ ਕਹਿ ਸਕਦਾ ਸਾ ਕਿ ਮਹਾਰਾਜ ਮੇਰਾ ਅਤੇ ਆਪ ਦਾ ਇਸ ਵਿੱਚ ਕਿਆ ਕਸੂਰ ਹੈ ਕਿੰਤੂ ਕਲੂ ਕਾਲ ਦਾ ਸਮਯ ਹੈ ਇਸ ਵਿੱਚ ਦੇਵਤਾ ਪ੍ਰਤੱਖ ਹੋਨਾ ਬਹੁਤ ਕਠਨ ਹੈ। ਇਹ ਤਾਂ ਸਤਿਯੁਗ ਵਿਚ ਰਾਜਾਲੋਗ ਆਵਾਹਨ ਕਰਦੇ ਹੁੰਦੇ ਸਨ ਸੋ ਅੱਜ ਕੱਲ ਉਹ ਸਮਾਂ ਹੀ ਨਹੀਂ ਹੈ; ਇਸ ਦਾ ਉੱਤਰ ਗੁਰੂ ਜੀ ਪਾਸ ਕੋਈ ਭੀ ਨਹੀਂ ਸਾ। ਦੂਸਰੀ ਕਠਨਾਈ ਸਰੀਰ ਦੀ ਸੁੱਧੀ ਦੱਸੀ ਸੀ ਸੋ ਇਹ ਭੀ ਉਸਨੇ ਇਸ ਖਯਾਲ ਪਰ ਆਖੀ ਸੀ ਕਿ ਇਹ ਭੀ ਜੁਵਾ ਅਵਸਥਾ ਵਾਲੇ ਰਜੋ ਗੁਣੀ ਪੁਰਖਾਂ ਪਾਸੋਂ ਹੋਨੀ ਕਠਨ ਹੈ, ਜਿਸ ਤੇ ਇਤਨੇ ਅਰਸੇ ਵਿੱਚ ਗੁਰੂ ਜੀ ਪਾਸੋਂ ਕੁਝ ਨ ਕੁਝ ਮ੍ਰਯਾਦਾ ਭੰਗ ਹੋ ਜਾਏਗੀ ਉਸ ਪਰ ਮੈਂ ਆਖ ਦਿਆਂਗਾ ਕਿ ਮਹਾਰਾਜ ਮੇਰਾ ਇਸ ਵਿੱਚ ਕਿਆ ਦੋਸ਼ ਹੈ ਪ੍ਰੰਤੂ ਆਪ ਹੀ ਆਪਨੇ ਤਨ ਮਨ ਦੀ ਸ਼ੁੱਧੀ ਤੇ ਇੰਦ੍ਰੀਆਂ ਦਾ ਸੰਯਮ ਨਾ ਕਰ ਸੱਕੇ ਜਿਸਤੇ ਕਾਰਯ ਵਿੱਚ ਵਿਘਨ ਪੈ ਗਿਆ।।

ਤੀਸਰਾ ਮੰਤ੍ਰ ਯੰਤ੍ਰ ਅਤੇ ਵਰਤ ਨੇਮ ਦੀ ਕਠਨਤਾਈ ਇਸ ਵਾਸਤੇ ਦੱਸੀ ਕਿ ਜਦ ਇਨ੍ਹਾਂ ਨੂੰ ਕਿਸੇ ਮੰਤ੍ਰ ਦਾ ਇੱਕੋ ਜਾਪ ਸਵਾ-2 ਲੱਖ ਕਰਨਾ ਦੱਸ ਦਿੱਤਾ ਅਰ ਉਪੱਰੋਂ ਭਾਰੀ-ਭਾਰੀ ਵਰਤ ਰਖਨੇ ਦੱਸੇ ਤਦ ਅਜੇਹੇ ਦੁਖੀ ਹੋ ਜਾਨਗੇ ਕਿ ਆਪੇ ਹੀ ਕਹ ਦੇ ਨਗੇ ਕਿ ਪਾਂਧਾ ਜੀ ਸਾਥੋਂ ਇਹ ਕੰਮ ਨਹੀਂ ਹੁੰਦਾ ਤੁਸੀਂ ਜਾਣੋਂ, ਜਿਸਦਾ ਉੱਤਰ ਮੈਂ ਏ ਹੋ ਦਿਆਂਗਾ ਕਿ ਸ੍ਰੀ ਮਹਾਰਾਜ ਜੀ ਮੈਂ ਤਾਂ ਪਹਿਲੇ ਹੀ ਇਸ ਮ੍ਰਯਾਦਾ ਦਾ ਰੱਖਨਾ ਕਠਨ ਕਿਹਾ ਸੀ।।

ਚੌਥੀ ਧਨ ਦੀ ਕਮੀ ਇੱਕ ਅਜੇਹੀ ਵੱਡੀ ਭਾਰੀ ਬਾਤ ਹੈ ਜੋ ਅਪਨੇ ਅਧੀਨ ਭੀ ਨਹੀਂ ਇਸ ਵਾਸਤੇ ਜਦ ਲੱਖਾਂ ਰੁਪੱਯੇ ਦਾ ਖਰਚ ਦਸ ਦਿਆਂਗਾ ਤਦ ਇਹ ਕਿਸੇ

ਦੇਸ ਦੇ ਰਾਜੇ ਮਹਾਂਰਾਜੇ ਤਾਂ ਹੈ ਹੀ ਨਹੀ ਜੋ ਇਤਨਾ ਧਨ ਰਖਦੇ ਹੋਣ ਇਸ ਵਾਸਤੇ ਆਪੇ ਕਹ ਦੇਨਗੇ ਕਿ ਮਿਸ਼ਰ ਜੀ ਹਾਲ ਤਾਂ ਸਾਡੇ ਪਾਸ ਰੁਪੱਯਾ ਨਹੀਂ ਹੈ ਜਦ ਹੋਵੇਗਾ ਤਦ ਦੇਖਯਾ ਜਾਇਗਾ ਜਿਸ ਤੇ ਮੈ ਸੱਚਾ ਹੋ ਜਾਵਾਂਗਾ ਅਤੇ ਗੁਰੂ ਜੀ ਪਰ ਸਾਰਾ ਭਾਰ ਪੈ ਜਾਏਗਾ।।

## ਦੋਹਿਰਾ

ਦੇਖੀ ਭਾਈ ਬਾਤ ਤੈਂ ਉਸ ਪੰਡਤ ਦੀ ਏਹ।
ਚਤੁਰਾਈ ਜਲ ਨਾਲ ਜਿਨ ਖੂਬ ਦਬਾਈ ਖੇਹ।।੧੧੨।।

## ਦਵੈਯਾ

ਜਿਸ ਪਰ ਸਤਗੁਰ ਜੀ ਸੁਨ ਤਿਸ ਤੇ ਮੂਲ ਨ ਉੱਤਰ ਦੀਆ। ਸਮਝ ਲਿਆ ਇਹ ਚਹੇ ਗਪੌੜੂ ਹਮਰੇ ਸੈਂ ਛਲ ਕੀਆ।। ਹੇਰ ਫੇਰ ਕਰ ਧਨ ਦਾ ਲੁੱਟਨ ਸਾਥੋਂ ਹੈ ਇਹ ਚਾਹੇ । ਕਈ ਤਰ੍ਹਾਂ ਦੇ ਕਰ ਮਨਸੂਬੇ ਵਾਂਗ ਅਹੇੜੀ ਫਾਹੇ।।੧੧੩।। ਅਰ ਇੱਕੋ ਸਾ ਇਹ ਮਨਸੂਬਾ ਬਿੱਪਨ ਨੇ ਮਿਲ ਗੁੰਦਾ। ਆਪਸ ਅੰਦ੍ਰ ਠੱਗਾਂ ਦਾ ਜਿਉ ਭੇਤ ਇੱਕਠਾ ਹੁੰਦਾ।। ਧਨ ਦਾ ਹੋਨਾ ਉਸਤੇ ਸੁਨਕੇ ਆਪੇ ਉੱਤਰ ਦੀਨਾ। ਗੁਰ ਦੇ ਪਾਸ ਕਹੀ ਹੇ ਪੰਡਤ ਧਨ ਦੀ ਕੋਇ ਕਮੀ ਨਾ।।੧੧੪।। ਇਨ ਕੀ ਦ੍ਰਿਸ਼ਟੀ ਪਾਰਸ ਜੈਸੀ ਇਸ ਮੇ ਸ਼ੰਕ ਨ ਕੀਜੇ। ਤਾਂਤੇ ਜਿਤਨਾ ਤੂੰ ਧਨ ਚਾਹੇ ਸੋ ਗਿਨ ਕੇ ਲੈ ਲੀਜੇ।। ਪਰਉਪਕਾਰੀ ਹਨ ਇਹ ਭਾਰੇ ਦੇਨ ਖਜ਼ਾਨੇ ਖੋਲੇ। ਤੇਰੇ ਵਰਤਨ ਹੇਤ ਦੇਨਗੇ ਅਨਮਿੱਤੇ ਅਨ ਤੋਲੇ ।।੧੧੫।। ਐਸੀ ਐਸੀ ਬਾਤਾਂ ਕਰਕੇ ਆਪੇ ਪੱਕ ਪਕਾਇਆ। ਏਧਰ ਗੁਰ ਜੀ ਚਾਇ ਰਿਝਾਏ ਓਧਰ ਉਹ ਸਮਝਾਇਆ।। ਆਪੇ ਆਖੀ ਅੱਜ ਰਹੋ ਤੁਮ ਮੂਲ ਨ ਅੱਗੇ ਜਾਣਾ। ਦਿਨ ਚੜ੍ਹਦੇ ਹੀ ਧਨ ਦਾ ਗੱਫਾ ਗਿਣ ਗਿਣ ਕੇ ਤੈ ਲਾਣਾ।।੧੧੬।। ਆਪੇ ਹੋਇ ਗਵਾਹ ਗਏ ਇਹ ਖੂਹੇ ਦੇ ਸਨ ਡੱਡੂ।। ਆਖਨ ਤੇਰੇ ਜੇਹਾ ਪੰਡਤ ਕਦ ਦੂਰਗਾ ਨੂੰ ਛੱਡੂ।। ਖਰਚ ਰੁਪਈਆ ਹਮਰੇ ਭਈਆ ਚਾਲਾ ਏਹ ਚਲਾਂਦੇ। ਇੱਕ ਵਾਰ ਇਸ ਫਲੇ ਤੂਤ ਨੂੰ ਹਿੰਮਤ ਨਾਲ ਹਲਾਂਦੇ।।੧੧੭।।

ਭਾਵ- ਜਦ ਪੰਡਤ ਨੇ ਇਹ ਵੱਡੀਆਂ ਭਾਰੀ ਦਿੱਕਤਾਂ ਗੁਰੂ ਜੀ ਅੱਗੇ ਪ੍ਰਗਟ ਕੀਤੀਆਂ ਸਨ ਤਦ ਇਹ ਜ਼ਰੂਰੀ ਸਾ ਕਿ ਇਨ੍ਹਾਂ ਦਾ ਉੱਤਰ ਗੁਰੂ ਜੀ ਦੇਂਦੇ, ਅਰ ਅਪਨੇ ਮੁਖਾਰਬਿੰਦ ਤੇ ਉਸ ਦੀ ਤਸੱਲੀ ਕਰਦੇ, ਪਰੰਤੂ ਉਨ੍ਹਾਂ ਨੇ ਤਾਂ ਕੁਝ ਭੀ ਨਾ ਆਖਿਆ: ਸਗੋਂ ਸੁਨਕੇ ਖਮੋਸ਼ ਰਹੇ ਜਿਸਤੇ (ਅਲ ਖ਼ਾਮੋਸ਼ੀ, ਨੀਮ ਰਜ਼ਾ) ਦੀ ਤਰ੍ਹਾਂ ਸਿੱਧ ਹੁੰਦਾ ਹੈ ਕਿ ਗੁਰੂ ਜੀ ਦਾ ਇਤਨਾ ਕੋਈ ਸੰਕਲਪ ਨਹੀਂ ਸਾ ਕਿ ਇਹ ਰਸਤੇ ਜਾਂਦੀ ਬਲਾ ਗਲ ਪਾ ਲਈਏ ਪ੍ਰੰਤੂ ਉਸ ਪੰਡਤ ਦਾ ਭਾਈ ਚਾਰਾ ਹੀ ਜੋ ਉਸ ਵੇਲੇ ਪਾਸ ਬੈਠਾ ਸਾ ਸੁਨਦੇ ਸਾਰ ਆਪੇ ਹੀ ਝਟ ਬੋਲ ਉਠਿਆ ਕਿ ਭਾਈ ਜੀ ਧਨ ਦੀ ਕੋਈ ਕਮੀ ਨਹੀਂ ਹੈ, ਅਰ ਉਨ੍ਹਾਂ ਦੀ ਦ੍ਰਿਸ਼ਟੀ ਹੀ ਪਾਰਸ ਹੈ ਅਤੇ ਇਹ ਪਰਉਪਕਾਰੀ ਹਨ।।

ਕਿਉਂਕਿ ਇਨ੍ਹਾਂ ਬ੍ਰਹਮਨਾਂ ਵਿੱਚ ਇੱਕ ਵੱਡਾ ਭਾਰੀ ਗੁਣ ਇਹ ਹੈ ਕਿ ਜਦ ਕਿਸੇ ਤੇ ਧਨ ਠੱਗਨਾ ਚਾਹੁੰਦੇ ਹਨ ਤਦ ਉਸਨੂੰ ਰਾਜਾ ਕਰਣ ਅਤੇ ਇੰਦ੍ਰ ਆਦਿਕ ਦਾ ਅਵਤਾਰ ਆਖਕੇ ਅਜੇਹਾ ਜਾਦੂ ਪਾਉਂਦੇ ਹਨ ਜੋ ਪੁਰਖ ਸੁਭਾਵਕ ਹੀ ਇਨ੍ਹਾਂ ਦੇ ਵਾਕ ਜਾਲ ਵਿੱਚ ਫਸ ਜਾਂਦਾ ਹੈ ਅਰ ਇਹ ਅਪਨੇ ਮਤਲਬ ਨੂੰ ਐਉਂ ਕੱਢ ਲੈਂਦੇ ਹਨ ਜਿਸ ਤਰ੍ਹਾਂ ਮੱਖਨ ਵਿੱਚੋਂ ਵਾਲ ਕੱਢ ਦੇਈਦਾ ਹੈ।।

ਦੂਜਾ ਉਨ੍ਹਾਂ ਨੇ ਇਹ ਭੀ ਵਿਚਾਰਿਆ ਕਿ ਦੱਤਾ ਨੰਦ ਗੁਰੂ ਜੀ ਦੇ ਚੁੱਪ ਰਹਨੇ ਤੇ ਕਿਤੇ ਨਰਾਸ ਹੋਕੇ ਉਦਾਸ ਨਾ ਹੋ ਜਾਏ, ਮਤ ਤੜਕੇ ਹੀ ਕੂਚ ਕਰ ਜਾਂਦਾ

ਹੋਵੇ, ਇਸ ਵਾਸਤੇ ਉਸ ਨੂੰ ਇਹ ਭੀ ਆਪੇ ਆਖ ਦਿੱਤਾ ਕਿ ਅੱਜ ਰਹੋ ਕਲ ਨੂੰ ਧਨ ਦੇਖ ਲੈਨਾ ਅਰ ਅਪਨੀ ਖਾਤ੍ਰ ਜਮਾ ਕਰ ਲੈਨੀ ਜਿਸ ਹਾਟ ਪਰ ਉਹ ਓਥੇ ਹੀ ਰਹ ਪਿਆ ਅਤੇ ਮਨ ਵਿੱਚ ਦਿਨ ਚੜ੍ਹਦੇ ਖਜ਼ਾਨੇ ਦੇਖਨ ਦਾ ਚਾਉ ਚੜ੍ਹ ਗਿਆ।।

ਇਸਤੇ ਬਿਨਾਂ ਜੋ ਉਨ੍ਹਾਂ ਬ੍ਰਹਮਨਾਂ ਨੇ ਗੁਰੂ ਜੀ ਦੀ ਆਗਿਯਾ ਬਿਨਾਂ ਹੀ ਇਤਨੀ ਦਲੇਰੀ ਕਰ ਦਿੱਤੀ ਜੋ ਆਪੇ ਧਨ ਦੇਨ ਦਾ ਇਕਰਾਰ ਕਰ ਲੀਤਾ ਇਸ ਵਿੱਚ ਭੀ ਉਨ੍ਹਾਂ ਦਾ ਇਹ ਦਾਉ ਸੀ ਕਿ ਜੇ ਗੁਰੂ ਜੀ ਨੇ ਧਨ ਥੋਂ ਇਨਕਾਰ ਕੀਤਾ ਤਦ ਆਖਾਂਗੇ ਕਿ ਮਹਾਰਾਜ ਪੰਡਤ ਜੀ ਤਾਂ ਦੇਵੀ ਪ੍ਰਤੱਖ ਕਰਨ ਲਈ ਤਿਆਰ ਸੇ ਪਰ ਹਜ਼ੂਰ ਨੇ ਹੀ ਧਨ ਵੱਲੋਂ ਸੰਕੋਚ ਕੀਤਾ ਪਰੰਤੂ ਇਸ ਆਖਨ ਪਰ ਜਦ ਦੇ ਦੇਨਗੇ ਤਦ ਉਸ ਨਾਲ ਕੁਛਕ ਦਿਨ ਤਾਂ ਰੰਡੀ ਦੇ ਘਰ ਮੰਡੀ ਵਾਂਗ ਗੁਲ ਛੱਰਹੇ ਉਡਾਏਗੇ ਮਗਰੋਂ ਜੋ ਹੋਵੇਗਾ ਸੋ ਦੇਖਿਆ ਜਾਏਗਾ ਕਿੰਤੂ ਗੁਰੂ ਜੀ ਦਾ ਪੰਡਤ ਨੂੰ ਆਪ ਕੋਈ ਉਤ੍ਰ ਨਾ ਦੇਨਾ ਸਾਬਤ ਕਰਦਾ ਹੈ ਕਿ ਉਨ੍ਹਾਂ ਦਾ ਕੋਈ ਅਪਨਾ ਨਿਸਚਾ ਨਹੀਂ ਸੀ ਕਿ ਦੇਵੀ ਕੋਈ ਅਜੇਹੀ ਵਸਤੂ ਹੈ ਜੋ ਇਹ ਪ੍ਰਗਟ ਕਰਨਗੇ ਜਿਸਤੇ ਇਹ ਸਾਰਾ ਚਾਲਾ ਧਨ ਲੁੱਟਨ ਦਾ ਮਸਾਲਾ ਨਿਰਾ ਬ੍ਰਹਮਨਾਂ ਦੇ ਵੱਲੋਂ ਸੀ।।

## ਦੋਹਿਰਾ

ਠੱਗ ਜਿਵੇਂ ਠੱਗੀ ਸਮਯ ਜੁਦੇ ਜੁਦੇ ਹੁਇ ਜਾਤ।
ਪਰ ਅੰਦਰ ਮਹਿ ਹੋਤ ਹੈ ਸਭਨਾਂ ਦੀ ਇੱਕ ਬਾਤ।।੧੧੮।।

ਅਰਥਾਤ ਜਿਸ ਪ੍ਰਕਾਰ ਜਦ ਠੱਗਾਂ ਦਾ ਟੋਲਾ ਕਿਸੇ ਧਨੀ ਨੂੰ ਠੱਗਨਾ ਚਾਹੁੰਦਾ ਹੈ ਤਦ ਉਹ ਇਹ ਕਰਦਾ ਹੈ ਕਿ ਪਹਿਲੇ ਸਭ ਆਪਸ ਵਿੱਚ ਜੁਦੇ ਹੋ ਜਾਂਦੇ ਹਨ ਅਰ ਅੱਧੇ ਇੱਕ ਪਾਸੇ ਹੋਕੇ ਧਨੀ ਦੇ ਮਿੱਤ੍ਰ ਬਦ ਜਾਂਦੇ ਹਨ ਇੱਕ ਪ੍ਰਕਾਰ ਦੇ ਖਿਲਾਰੀ ਹੋਕੇ ਖੇਲ ਰਚਾ ਦੇਂਦੇ ਹਨ ਜਿਸ ਪਰ ਧਨੀ ਦੇ ਸਾਥੀ ਉਸਦੀ ਵਡਾਈ ਕਰਕੇ ਆਖਦੇ ਹਨ ਕਿ ਸੇਠ ਜੀ ਇੱਕ ਵੱਡਾ ਭਾਰਾ ਖਿਡਾਰੀ ਆਇਆ ਹੈ ਜੇ ਉਸ ਨਾਲ ਚਲਕੇ ਦਾਓ ਲਾਓਗੇ ਤਾਂ ਖੂਬ ਗੱਫਾ ਕਮਾ ਲਵਾਂਗੇ ਅਰ ਆਪ ਨੂੰ ਉਨ੍ਹਾਂ ਕੋਲੋਂ ਬਹੁਤ ਹੀ ਲਾਭ ਪਹੁੰਚੇਗਾ ਜਿਸ ਪਰ ਉਹ ਇਸੇ ਤਰ੍ਹਾਂ ਭੋਲੇ ਸੁਭਾਇ ਵਾਲੇ ਪੁਰਖ ਨੂੰ ਆਪਸ ਵਿੱਚ ਮਿਲਕੇ ਲੁੱਟ ਲੈਂਦੇ ਹਨ।।

ਏਸੇ ਤਰ੍ਹਾਂ ਪਹਿਲੇ ਤਾਂ ਗੁਰੂ ਜੀ ਦੇ ਪਾਸ ਰਹਨੇ ਵਾਲੇ ਪੰਡਤਾਂ ਨੇ ਦੁਰਗਾ ਪਰਗਟ ਕਰਨ ਦਾ ਬਖੇੜਾ ਛੇੜ ਦਿੱਤਾ ਜਿਸ ਤੇ ਯੱਗ ਆਦਿਕ ਕਰਾਕੇ ਹਜ਼ਾਰਾਂ ਅਪਨੇ ਭੁੱਖੇ ਭਾਈ ਚਾਰੇ ਦੇ ਪੇਟ ਭਰੇ, ਉਸ ਤੇ ਮਗਰੋਂ ਉਜੈਨ ਥੋਂ ਦੱਤਾਨੰਦ ਬੁਲਾ ਲਿਆਂਦਾ, ਅਰ ਆਖਯਾ ਕਿ ਮਹਾਰਾਜ ਇਹ ਗੁਣਾਂ ਦੀ ਗੁਥਲੀ ਰੱਬ ਦੀ ਕੁਦਰਤ ਨਾਲ ਆਗਿਆ ਹੈ ਇਸ ਵਾਸਤੇ ਦੇਵੀ ਪ੍ਰਤੱਖ ਕਰ ਲੇਵੋ, ਇਸ ਤੇ ਸਿੱਧ ਹੁੰਦਾ ਹੈ ਕਿ ਇਹ ਸਾਰਾ ਹੀਲਾ ਗੁਰੂ ਜੀ ਦੇ ਪਾਸੋ ਧਨ ਝਾੜਨ ਲਈ ਪੰਡਤਾਂ ਲੇ ਪਹਿਲੇ ਹੀ ਗਿਣ ਮਿਣ ਕੇ ਕੀਤਾ ਸਾ ਜਿਸ ਨੂੰ ਉਹ ਆਪੇ ਵਧਾਉਂਦੇ ਜਾਂਦੇ ਸਨ।।

## ਦੋਹਿਰਾ

ਸਤਗੁਰ ਸਭ ਕੁਛ ਜਾਨ ਕੇ ਕਰਤ ਰਹੇ ਇਹ ਕਾਜ।
ਇਨ ਕੋ ਗਲ ਤੇ ਲਾਹੁਨਾ ਸੀ ਪ੍ਰਭਜੂ ਕੋ ਸਾਜ।।੧੧੯।।
ਜਾਂਤੇ ਝੂਠੇ ਕਰੇ ਬਿਨ ਨ ਸੀ ਤਰਾਹੇ ਜਾਤ।
ਤਾਂਤੇ ਦੁਰਜਨ ਤੋਖ ਸਮ ਕਰੀ ਗੁਰੂ ਇਹ ਬਾਤ।।੧੨੦।।

ਇਸ ਦਾ ਤਾਤ ਪਰਜ ਇਹ ਹੈ ਕਿ ਇਸ ਤੇ ਭੀ ਇਹ ਭਾਵ ਨਹੀਂ ਨਿਕਲਦਾ ਜੋ ਗੁਰੂ ਜੀ ਮਹਾਰਾਜ ਉਨ੍ਹਾਂ ਦੇ ਛਲ ਨੂੰ ਨਹੀਂ ਜਾਨਦੇ ਸੇ ਜਿਸ ਤੇ ਉਨ੍ਹਾਂ ਦੇ ਫੰਧੇ ਵਿੱਚ ਆਕੇ ਇਸ ਤਰ੍ਹਾਂ ਤਨ ਪਰ ਕਸ਼ਟ ਸਹਾਰੇ ਅਰ ਧਨ ਦਾ ਭੀ ਖਰਚ ਕੀਤਾ, ਕਿੰਤੂ ਕਲਗੀਧਰ ਜੀ ਉਨ੍ਹਾਂ ਦੇ ਸਭ ਚਾਲੇ ਜਾਨਦੇ ਸਨ ਅਰ ਜੋ ਕੁਛ ਕਰਦੇ ਸਨ ਸੋ ਉਨ੍ਹਾਂ ਦੇ ਆਖਣੇ ਪਰ ਹੀ ਨਹੀਂ ਸਗੋਂ ਅਪਨੇ ਵਿਚਾਰ ਨਾਲ ਕਰਦੇ ਸਨ, ਜਿਸ ਤੇ ਇਸ ਪੁਰਖਾਰਥ ਦਾ ਫਲ ਇਸ ਲੁਟੇਰੀ ਕੌਮ ਨੂੰ ਅਪਨੇ ਗਲੋਂ ਲਾਹਿਕੇ ਅਪਨੇ ਪੰਥ ਵਿੱਚੋਂ ਦੂਰ ਕਰਨਾ ਸਾ, ਪਰੰਤੂ ਜਿਤਨਾ ਚਿਰ ਉਨ੍ਹਾਂ ਨੂੰ ਝੂਠੇ ਨਾ ਕਰ ਲੈਂਦੇ ਉਤਨਾ ਚਿਰ ਘਰੋਂ ਤ੍ਰਾਹ ਦੇਣਾ ਉਚਿਤ ਨਹੀਂ ਜਾਨਦੇ ਸਨ, ਜੈਸਾ ਕਿ ਜੇ ਪਹਿਲੇ ਖੀਰ ਅਤੇ ਮਾਸ ਦੀ ਪ੍ਰੀਛਆ ਬਿਨਾਹੀ ਉਨ੍ਹਾਂ ਬ੍ਰਹਮਨਾਂ ਨੂੰ ਧੱਕੇ ਦਵਾਕੇ ਕੱਢ ਦੇਂਦੇ ਤਦ ਜ਼ਰੂਰ ਸੀ ਕਿ ਉਹ ਨਿੰਦਯਾ ਕਰਦੇ, ਕਿੰਤੂ ਜਦ ਉਨ੍ਹਾਂ ਨੂੰ ਪ੍ਰੀਛਾ ਲੈਕੇ ਸਾਬਤ ਕਰ ਦਿੱਤਾ ਕਿ ਤੁਸੀਂ ਲੋਭੀ ਸ੍ਵਾਨ ਬ੍ਰਿਤੀ ਹੋ ਤਦ ਧੱਕੇ ਦੁਵਾਉਨ ਵਿੱਚ ਕੋਈਂ ਬੁਰਾ ਨਾ ਜਾਤਾ, ਏਸੇ ਤਰ੍ਹਾਂ ਜੇ ਉਸ ਦੱਤਾ ਨੰਦ ਦੀ ਬਾਤ ਨੂੰ ਨਾ ਮੰਨਦੇ ਅਰ ਉਸ ਨੂੰ ਵਿਦਾ ਕਰ ਦੇਂਦੇ ਤਦ ਅੱਜ ਤੱਕ ਲੋਗ ਇਹ ਆਖਦੇ ਕਿ ਗੁਰੂ ਤੇ ਉਹ ਮ੍ਰਯਾਦਾ ਬਣ ਨਾ ਆਈ ਜੋ ਪੰਡਤ ਨੇ ਆਖੀ ਸੀ ਜੇ ਕਰ ਮੰਨ ਲੈਂਦੇ ਤਾਂ ਜ਼ਰੂਰ ਦੇਵੀ ਪਰਗਟ ਹੋ ਜਾਂਦੀ ਸੋ ਇਸ ਦੋਖ ਨੂੰ ਦੂਰ ਕਰਨ ਲਈ ਗੁਰੂ ਜੀ ਨੇ ਸਭ ਉਦੱਮ ਕੀਤਾ ਨਹੀਂ ਕਿਸੇ ਦੇਵੀ ਦੇਵਤੇ ਦੇ ਪ੍ਰਤੱਖ ਕਰਨੇ ਲਈ ਨਹੀਂ ਸੀ, ਕਿੰਤੂ ਇਹ ਸਾਰਾ ਤੰਦਨ ਤਾਣਾ ਉਨ੍ਹਾਂ ਦੇ ਪੋਲ ਖੋਲਨ ਲਈ ਹੀ ਸੀ।।

# ਦੁਰਗਾ ਭਗਤ

## ਦੋਹਿਰਾ

ਇਹ ਮਨ ਕਲਪਨ ਤੋਹ ਕੀ ਪੰਡਤ ਚਾਰੇ ਦਾਮ।
ਉਸਨੇ ਤੋ ਰੰਚਕ ਨਹੀਂ ਲਿਆ ਦਰਬ ਕਾ ਨਾਮ।।੧੨੧।।

## ਚੌਪਈ

ਅਹੋ ਖਾਲਸਾ ਕਿਆ ਤੂੰ ਗਾਵੈ। ਸੁਤਾ ਪਿਆ ਕਿਧੋਂ ਬਰੜਾਵੇ।।
ਉਸ ਪੰਡਤ ਕੋ ਲੋਭੀ ਗਾਇ। ਬ੍ਰਿਥਾ ਦੋਸ਼ ਲਗਾਵਤ ਚਾਇ।।
ਉਸ ਨੇ ਜੋ ਕੁਛ ਧਨ ਸੀ ਮਾਂਗਾ। ਨਹਿਨਿਜ ਹੇਤ ਬ੍ਰਿਖ ਕੋ ਛਾਂਗਾ।।
ਸੋ ਸਭ ਪੂਜ ਸਮੱਗ੍ਰੀ ਕਾਰਨ। ਚਹੀਯਤ ਦਰਬ ਅਧਕ ਜੋ ਦਾਰਨ।।
ਜਾਂਕਰ ਹਵਨ ਸਮੱਗ੍ਰੀ ਸਾਰੀ। ਲਿਆਵਹ ਮੋਲ ਜਿਤਕ ਸੁਖਕਾਰੀ।।
ਤਿਸਕਾਰਨ ਸੀ ਤਿਨਧਨ ਕਹਾ। ਫਿਰ ਉਸਨੇ ਕਿਯਾ ਨਿਜ ਹਿਤ ਚਹਾ।।
ਤਾਂਤੇ ਅਗਲੀ ਸੁਨੀ ਯਹੁ ਕਥਾ। ਕੀਤਾ ਹਵਨ ਤਾਂਹ ਲੇ ਜਥਾ।।
ਪ੍ਰਥਮੇਂ ਧਨ ਸਭ ਜਮਾਂ ਕਰਾਈ। ਬਹੁਰ ਸਮੱਗ੍ਰੀ ਹਵਨ ਮੰਗਾਈ।।
ਤੌ ਪ੍ਰਸੰਨ ਹੋ ਸਤਿਗੁਰ ਰਾਇ। ਸਭ ਧਨ ਦੀਨਾਂ ਤਾਂਹਿ ਦਿਖਾਇ।।
ਸੋ ਮਨ ਦੇ ਕਰ ਸੁਨੋ ਪਿਆਰੇ। ਗ੍ਰੰਥਕਾਰ ਜੋ ਪ੍ਰਗਟ ਉਚਾਰੇ।।੧੨੨।।
ਯਥਾ :-

## ਦੋਹਿਰਾ

''ਨੇਵ ਖਵਾਸ ਮਸੰਦ ਗੁਣ ਮੰਤ੍ਰੀ ਅਵਰ ਦਿਵਾਨ।
ਕਰ ਸੁਮਾਰ ਸਭ ਦਰਬ ਕੋ ਐਸ ਬਖਾਨਯੋ ਆਨ।।੯੫।।

## ਚੌਪਈ

ਕੇਤਕ ਦਿਨਾਂ ਸੁਮਾਰ ਕਰਾਈ। ਸਿੱਖਨ ਆਲ ਹਜ਼ੂਰ ਸੁਨਾਈ
ਆਗ ਪਾਛਕੀ ਚੜਤਸੁਮਾਰਾ। ਛਿਅਤਿੰਨ ਚੜੀ ਲੱਖ ਦਰਬਾਰਾ।।੯੬।।
ਸੁਨ ਸ੍ਰੀਮੁਖ ਇਹ ਬਿਧ ਫੁਰਮਾਈ। ਜਮਾਂ ਕਰੋ ਇੱਕ ਠੌਰ ਬਨਾਈ।।
ਯੌਂ ਸਤਿ ਗੁਹ ਕੀ ਆਇਸ ਪਾਇ। ਸਰਬ ਬਿੱਤ ਲੈ ਜਮਾਂ ਕਰਾਈ।।੯੭।।
ਪੁਨਾ :-

## ਸਵੈਯਾ

''ਸੇਵਕ ਭੇਜ ਦਿਆ ਨਿਧ ਸਾਹਿਬ ਲੀਨ ਤਬੈ ਦਿਜ ਤੀਰ ਬਲਾਈ। ਯੌ ਸੁਨ ਕੈ ਬਤੀਆਂ ਦਿਜ ਪੁੰਗਵ ਆਵਤ ਭੇ ਮਨ ਮੋਦ ਬਢਾਈ।। ਆ ਸਿੱਖ ਦੇ ਤ੍ਰਿਨ ਕੋਟ ਬਿਧਾਨ ਸੋ ਸ੍ਰੀ ਗੁਰਕ ਤਿਨ ਕੀਰਤ ਗਾਈ। ਦਾਨ ਸੁ ਦੇਸਨ ਮਾਨ ਕਿਧੋਂ ਨਿਜ ਆਦਰ ਸੋ ਸਭ ਲੀਨ ਬਠਾਈ।।੧੦੩।।

## ਦੋਹਿਰਾ

ਅਚੁਤ ਅਲਖ ਅਨੰਤ ਗੁਰ ਤਿਨ ਸੋਂ ਕਹੀ ਸੁਨਾਇ।
ਸਭ ਪੂਜਾ ਬਿਧ ਦੇਵਕੀ ਹਮ ਸੋ ਕਹੋ ਸੁਨਾਇ।।੧੦੪।।

### ਪਾਧੜੀ ਛੰਦ

ਕਾਲੀ ਸੁ ਪੂਜ ਕੀ ਸਰਬ ਸੌਂਜ। ਤੁਮ ਕਹੋ ਬਿੱਪ ਸੰਜੁਕਤ ਮੌਜ।। ਕੁੰਕਮ ਗੁਲਾਬ ਘਨ ਸਾਰ ਧੂਪ। ਅੱਛਤ ਘ੍ਰਿਤਾਦਿ ਕਹ ਦਿਜਨ ਭੂਪ।।੧੦੫।। ਬਹੁ ਗਿਰੀ ਔਰ ਖੋਪਾ ਸੁਪਾਰ। ਜੌ ਤਿਲਾ ਆਇ ਚੰਦਨ ਸੁਢਾਰ।। ਮਹੁਖੇ ਅਜਾਦਿ ਪਸੂਐ ਅਨੇਕ। ਤੇ ਭਿੰਨ ਭਿੰਨ ਸਿਯੋਕਹੁ ਬਿਬੇਕ।।੧੦੬।।

ਤੋਟਕ ਛੰਦ-ਅਤਿਭੋਜ ਛੁਹਾਰ ਬਦਾਮ ਘਨੇ। ਬਹੁ ਬਿੰਜਨ ਨੇਕ ਸੁ ਕੌਨ ਗਨੇ ।। ਪੁਨ ਕੋਟ ਬਿਧਾਨ ਸਮੱਗ੍ਰ ਬਲੀ। ਪ੍ਰਭ ਬਿੱਪਨ ਭਾਖ ਦਿਨੀ ਅਖਲੀ।।੧੦੭।। ਲਿਖ ਕਾਗਤ ਪੈ ਦਿਜ ਰਾਜ ਸਬੈ। ਇਹ ਆਨ ਦਈ ਸੁ ਹਜ਼ੂਰ ਤਬੈ।।੧੦੮।।

## ਸਵੈਯਾ

ਪੂਰਨ ਦੇਵ ਅਭੇਵ ਕ੍ਰਿਪਾ ਨਿਧ ਆਪ ਸੁਤੈ ਸਿਧ ਯੌਫੁਰਮਾਈ।। ਅਚੁਤ ਨਾਥ ਅਨੰਤ ਅਸੰਧਰ ਗਾਫਲ ਗੰਜ ਪਿਤਾ ਜਨਮਾਈ।। ਆਨਨ ਚੰਦ ਮੁਕੰਦ ਕਹਿਯੋ ਦਿਜ ਪੂਜਨ ਸਥਾ ਕਰੈਂ ਕਹਿ ਜਾਈ।। ਯੌ ਬਤੀਆਂ ਸੁਨਕੇ ਦਿਜ ਰਾਜਨ ਪਾਵਨਕੈ ਪਦ ਤੀਰ ਸੁਨਾਈ।।੧੧੦।।

### ਚੌਪਈ

ਸੁਨਹੁ ਗੁਰੂ ਜੀ ਬਾਤ ਹਮਾਰੀ। ਇਹ ਜੋ ਨਦੀ ਬਿਰਾਜੈ ਭਾਰੀ ਸਹਸਨਾਰ ਯਾਕੋਭਨਨਾਮਾ। ਗੰਗਾਸਮ ਯਹਿ ਦੂਤੋਭਿਰਾਮਾ।।੧੧੧।। ਇਹ ਤ ਕਰਹੁਬਿਮਲ ਅਸਥਾਨੰ। ਅਹਿ ਨਿਸਧਰੋ ਕਾਲਕਾ ਧਯਾਨੋ ਪੂਜਹੁ ਚੰਡੀ ਆਦਭਵਾਨੀ। ਜਲ ਥਲ ਜਾਂਕੀ ਜੋਤ ਸਮਾਨੀ।।੧੧੨।। ਰਸਾਵਲ ਛੰਦ।। ਸੁਨੀ ਬਿਪ ਬਾਨੀ। ਕ੍ਰਿਪਾ ਸਿੰਧ ਗਯਾਨੀ।। ਦਾਸ ਦੀਨੇ। ਭਲੀ ਭੂਮ ਚੀਨੇ।।੧੧੩।। ਸੁ ਧਾਮੰ ਬਨਾਏ। ਮਹਾ ਸੁੱਧ ਛਾਏ।। ਮਨੋ ਗੀਰ ਵਾਨੇ। ਲਖੈ ਕੇਲ ਜਾਨੇ।।੧੧੪।। ਤੰ ਲੈ ਕਨਾਤੀ। ਦਿਪੈ ਜੋਤਿ ਰਾਤੀ।। ਤ੍ਰਿਣਾ ਲੈ ਬਨਾਏ। ਚੁਨੀ ਈਨ ਲਾਏ।।੧੧੫।। ਸਭੈ ਯੌ ਬਨਾਈ। ਬਿਨੈ ਆਨ ਪਾਈ ਭਲੇ ਧਾਮ ਤਿਆਰਾ। ਕਰੇਂ ਔਰ ਕਾਰਾ।੧੧੬।। ਜਪੈ ਲੈ ਭਵਾਨੀ ਕ੍ਰਿਪਾ ਸਿੰਧ ਜਾਨੀ।। ਸੁਨੈ ਆਪ ਬੈਯ।੧੧੭।। ਚਲੇ ਆਪ ਦੇਖੇ। ਅਛੇ ਸੁੱਧ ਲੇਖੇ।। ਦਿਜੇ ਮੰਨ ਮਾਨੈ ਪ੍ਰਭੂ ਮੋਦ

ਠਾਨੈ।।੧੧੮।। ਰਚਿਯੋਂ ਕੁੰਡ ਐਸਾ। ਦਿਵਾ ਲੈਨ ਤੈਸਾ।। ਕਰੇ ਧੂਪ ਬੀਰਾ। ਮਹਾਂ ਮੱਤ ਧੀਰਾ।।੧੧੯।। ਭਰੈ ਧੂਪ ਥਾਰਾ। ਪੜੈਮੰਤ੍ਰ ਸਾਰਾ।। ਬਿਧਾ ਜਾਨ ਕੇਰੇ। ਰਿਚਾ ਫੇਰ ਫੇਰੇ।।੧੨੦।।

**ਭਾਵ** – ਗੁਰੂ ਮਹਾਰਾਜ ਦੀ ਦੇ ਇਸ ਬਿਵਹਾਰ ਥੋਂ ਨਿਰ ਸੰਦੇਹ ਜਾਣਿਆ ਜਾਂਦਾ ਹੈ ਕਿ ਦੁਰਗਾ ਪੂਜਨ ਦਾ ਜਰੂਰ ਪ੍ਰੇਮ ਸੀ ਕਿਉਂਕਿ ਜਦ ਉਸ ਬ੍ਰਹਮਨ ਨੇ ਧਨ ਦਾ ਪ੍ਰਸ਼ਨ ਕੀਤਾ ਸਾ ਤਦ ਉਸ ਦੀ ਸੰਕਾ ਦੂਰ ਕਰਨ ਲਈ ਮਸੰਦਾਂ ਅਤੇ ਦੀਵਾਨਾਂ ਨੂੰ ਆਖਕੇ ਖਜ਼ਾਨਿਆਂ ਦੀ ਗਿਣਤੀ ਕਰਾਈ ਅਰ ਜਦ ਨੌ ਲੱਖ ਰੁਪਈਆ ਨੱਕਦ ਦੇਖਿਆ ਤਦ ਉਸ ਬ੍ਰਹਮਨ ਨੂੰ ਪਾਸ ਬੁਲਾ ਕੇ ਦਿਖਾ ਦਿੱਤਾ ਜਿਸ ਪਰ ਉਸ ਨੇ ਘੇਉ, ਗਰੀ, ਛੁਹਾਰੇ, ਬਦਾਮ ਅਰਝੋਟੇ ਬਕਰੇ ਆਦਿਕ ਪਸ਼ੂ ਹਵਨ ਵਿੱਚ ਅਹੂਤੀ ਅਤੇ ਬਲੀਦਾਨ ਲਈ ਸਭ ਫਰਿਸਤ ਬਨਾਕੇ ਗੁਰੂ ਜੀ ਅੱਗੇ ਪੇਸ਼ ਕੀਤੀ ਗੁਰੂ ਨੇ ਫਿਰ ਪੂਜਨ ਦੀ ਜਗ੍ਹਾ ਪੁਛੀ ਅਰ ਉਸ ਨੇ ਸਤਲੁਜ ਕਨਾਰਾ ਦੱਸਿਆ ਜਿੱਥੇ ਕਲਗੀਧਰ ਜੀ ਦੀ ਆਗਿਆ ਅਨੁਸਾਰ ਮਕਾਨ ਬਨ ਗਏ ਅਰ ਹਵਨ ਕੁੰਡ ਤਿਆਰ ਹੋਇਆ ਜਿਸ ਨੂੰ ਪੰਡਤ ਸਮੇਤ ਆਪ ਜਾਕੇ ਦੇਖਯਾ, ਅਤੇ ਪ੍ਰਸੰਨ ਹੋਏ, ਫਿਰ ਪੰਡਤ ਜੀ ਧੂਪ ਦੇਕੇ ਮੰਤ੍ਰ ਪੜ੍ਹਨੇ ਲੱਗੇ, ਸੋ ਜੇ ਗੁਰੂ ਜੀ ਨੂੰ ਪ੍ਰਗਟ ਕਰਨ ਦਾ ਕੁਝ ਖਿਆਲ ਨਾ ਹੁੰਦਾ ਤਾਂ ਇਤਨਾਂ ਯਤਨ ਕਿਉਂ ਕਰਦੇ।।

## ਤੱਤ ਖਾਲਸਾ

### ਦੋਹਿਰਾ

ਭਾਵੇਂ ਗੁਰ ਦਿਖਰਾਇਆ ਪੰਡਤ ਨੂੰ ਨੌ ਲੱਖ।
ਪਰ ਪੱਲੇ ਵਿੱਚ ਓਸਦੇ ਪਾਈ ਨਾ ਇੱਕ ਧੱਖ।।੧੨੩।।

ਇਸਦਾ ਤਾਤਪ੍ਰਜ ਇਹ ਹੈ ਕਿ ਪਹਿਲੇ ਉਸ ਪੰਡਤ ਨੇ ਜੋ ਇਹ ਦੇਖਨਾ ਚਾਹਿਆ ਸੀ ਕਿ ਇਨ੍ਹਾਂ ਦੇ ਪਾਸ ਕੁਝ ਨਕਦੀ ਭੀ ਹੈ ਕਿ ਐਵੇਂ ਕੇਵੇਂ ਬਾਤਾਂ ਹੀ ਹਨ ਜਿਸ ਪਰ ਉਸ ਦੀ ਤਸੱਲੀ ਕਰਨ ਲਈ ਗੁਰੂ ਜੀ ਨੇ ਭਾਵੇਂ ਨੌ ਲੱਖ ਰੁਪੱਯਾ ਤਾਂ ਸਾਮ੍ਹਨੇ ਰੱਖਕੇ ਦਿਖਾ ਦਿੱਤਾ ਪਰੰਤੂ ਉਸ ਵਿੱਚੋਂ ਉਸਦੇ ਪੱਲੇ ਇੱਕ ਜੂੰ ਭੀ ਨਾ ਪਾਈ, ਸਗੋਂ ਇਹ ਆਖਿਆ ਕਿ ਜੋ ਸਮੱਗ੍ਰੀ ਤੈਨੂੰ ਲੋੜੀਂਦੀ ਹੈ ਸੋ ਸਾਨੂੰ ਦੱਸ ਜੋ ਮੰਗਾ ਦੇਈਏ ਜਿਸ ਪਰ ਪ੍ਰਸੰਨ ਹੋ ਗਿਆ ਅਰ ਜਾਨ ਲਿਆ ਕਿ ਇਸ ਵਿੱਚੋਂ ਕੁਝ ਮੇਰਾ ਹਿੱਸਾ ਭੀ ਜਰੂਰ ਕਦੇ ਨ ਕਦੇ ਨਿਕਲੇਗਾ, ਜਿਸ ਪਰ ਸਾਮੱਗ੍ਰੀ ਲਿਖ ਦਿੱਤੀ ਅਰ ਮਕਾਨ ਨਦੀ ਕਨਾਰੇ ਬਨਾਕੇ ਦਿਖਾ ਦਿੱਤੇ ਜਿਸ ਪਰ ਉਸ ਨੂੰ ਆਗਿਆ ਦਿੱਤੀ ਜੋ ਹੁਣ ਅਪਣਾ ਕੰਮ ਆਰੰਭ ਕਰਦੇ, ਇਸ ਵਾਸਤੇ ਇਹ ਇੱਕ ਮਾਮੂਲੀ ਕੰਮ ਹੈ ਜਿਸ ਵਿੱਚ ਗੁਰੂ ਜੀ ਦਾ ਨਿਹਚਾ ਸਾਬਤ ਨਹੀਂ ਹੁੰਦਾ।।

## ਦੁਰਗਾ ਭਗਤ

### ਦੋਹਿਰਾ

ਤੇਰੇ ਆਖੇ ਨਹੀਂ ਥਾ ਗੁਰ ਜੀ ਦਾ ਵਿਸ਼੍ਵਾਸ।
ਅੱਗੇ ਪੜ੍ਹਕੇ ਦੇਖ ਕਿਆ ਦੱਸੇ ਗੁਰੂ ਬਿਲਾਸ।।੧੨੪।।

### ਚੌਪਈ

ਚੰਗਾ ਲਗਨ ਦੇਖ ਸ਼ੁਭ ਬਾਰਾ। ਲੱਗਾ ਹਵਨ ਹੋਨ ਤਹਿ ਭਾਰਾ।।
ਮੰਤ੍ਰ ਵੇਦਾਂ ਦੇ ਪੜ੍ਹ ਭਾਰੇ। ਸ੍ਵਾਹਾ ਸ੍ਵਾਹਾ ਉਚ ਪੁਕਾਰੇ।।
ਜੈ ਚੰਡੀ ਜੈ ਆਦਿ ਭਵਾਨੀ। ਜੈ ਹੋ ਅਸ਼ਟ ਭੁਜੀ ਜਗ ਰਾਨੀ।।

ਬੋਕ ਵਾਂਗ ਪੰਡਤ ਸੀ ਬੁੱਕੇ। ਮੰਤ੍ਰ ਪੜ੍ਹੇ ਨ ਪੀਤੇ ਹੁੱਕੇ।।
ਕਰਨ ਵਡਾਈ ਦੁਰਗਾ ਕੇਰੀ। ਆਖਨ ਸਰਨ ਮਾਤ ਹਮ ਤੇਰੀ।।
ਕੁੱਟ ਕੁੱਟ ਕੇ ਗਰੀ ਛੁਹਾਰੇ। ਜੌਂ ਤਿਲ ਘ੍ਰਿਤ ਚੰਦਨ ਸੰਗ ਸਾਰੇ।।
ਪਾਇ ਹਵਨ ਵਿਚ ਲਾਟ ਜਗਾਈ। ਮਗਰੋਂ ਉਚੇ ਉਪ ਸੁਨਾਈ।।
ਫਿਰ ਝੋਟੇ ਵੱਡੇ ਕਰ ਟੋਟੇ। ਹਾਥੀ ਜੇਹੇ ਜੋ ਸੇ ਮੋਟੇ।।
ਪਾਕੇ ਹਵਨ ਵਿੱਚ ਉਹ ਸਾਰੇ। ਦਿੱਤੀ ਬਲੀ ਬੋਲ ਜੈਕਾਰੇ।।
ਫਿਰ ਲੈ ਬੋਕ ਬੱਕਰੇ ਚੰਗੇ। ਦਿੱਤੇ ਵੱਢ ਹਵਨ ਬਿਨ ਮੰਗੇ।।
ਉਠੀ ਚਰਬੀ ਗੰਧ ਅਜੇਹੀ। ਮੁਰਦੇ ਜਲਨੇ ਪਰ ਹੋ ਜੇਹੀ।।
ਚਮਕੀ ਅਗਨ ਕੁੰਡ ਮਹਿ ਜ੍ਵਾਲਾ। ਦੇਖ ਦੇਖ ਮਨ ਹੋਇ ਸੁਖਾਲਾ।।
ਚਾਰੇ ਪਾਸੇ ਬਿੱਪ ਬਠਾਏ। ਜੋ ਮੰਤ੍ਰ ਪੜ੍ਹ ਮਾਤ ਰਖਾਏ।।
ਅਰ ਗੁਰ ਜੀ ਭੀ ਤਾਂਕੇ ਸੰਗਾ। ਕਰਤੇ ਜਾਪ ਬੈਠ ਅਤਿ ਚੰਗਾ।।
ਦੋਇ ਸਾਲ ਇਸ ਭਾਂਤ ਬਿਤਾਏ। ਹੁੰਦੇ ਹਵਨ ਚੰਡਕਾ ਧਯਾਏ।।
ਫਿਰ ਗੁਰ ਜੀ ਇਕ ਚਰਤ ਦਿਖਾਯਾ। ਜਿਸ ਪਰ ਪੰਡਤ ਭੀ ਵਿਸਮਾਯਾ।।
ਸੋ ਤੈਨੂੰ ਮੈਂ ਦਿਆਂ ਸੁਨਾਇ। ਕੈਸਾ ਖੇਲ ਕਰਾ ਜਗਰਾਇ।।
ਇਕ ਦਿਨ ਲੈਕੇ ਸਿੱਖ ਹਜ਼ਾਰ। ਧੂਤੀ ਬਾਜਰ ਸ੍ਵਾਨ ਅਪਾਰ।।
ਗਏ ਸ਼ਕਾਰ ਗੁਰੂ ਕਲਧਾਰੀ। ਜਹਿ ਬਨਮਹਿ ਸਨਮ੍ਰਿਗ ਅਪਾਰੀ।।
ਲਗੇ ਹਨਨ ਮ੍ਰਿਗ ਪੰਛੀ ਏਤੇ। ਗਨੇ ਨ ਜਾਂਹ ਮੋਹ ਤੇ ਜੇਤੇ।।
ਰੋਝ ਮ੍ਰਿਗ ਅਰ ਰੀਝ ਬਰਾਹ। ਗੈਂਡਾ ਅਰਨਾ ਮਾਰਨ ਢਾਹ।।
ਇਸੀ ਤਰ੍ਹਾਂ ਬਾਜਨ ਕੇ ਸਾਥ। ਤੀਤਰ ਹਰਨ ਗੁਰੂ ਜਗਨਾਥ।।
ਸਾਰਾ ਦਿਵਸ ਖੇਲ ਕਰ ਧਾਏ। ਬਹੁਤ ਮ੍ਰਿਗ ਗਜ ਪਰ ਲਟਕਾਏ।।
ਆਏ ਹਵਨ ਕੁੰਡ ਕੀ ਓਰਾ। ਖੜੇ ਆਨ ਪੰਡਤ ਕੇ ਧੋਰਾ।।
ਦੇਖਤ ਲੀਲਾ ਪੰਡਤ ਸਾਰੀ। ਮਨ ਮੁਰਝਾਇ ਗਿਆ ਅਤਿ ਭਾਰੀ।।
ਜਿਸ ਪਰ ਪ੍ਰਭਜੂ ਹਸਕਰਭਾਖੀ। ਕਿਉਂ ਬਿੱਪ੍ਰ ਮਨਕੁਸਲਨਰਾਖੀ।।
ਜਿਸ ਪਰ ਤਿਨ ਯਹ ਕਹੀ ਦਿਆਲਾ। ਕਰਾ ਜੋਰਤੁਮ ਅਧਕ ਵਿਸਾਲਾ।।
ਇਨ ਜੀਵਨ ਪਰ ਤੇਗ ਚਲਾਈ। ਦਿਆ ਨ ਰੰਚਕਮਨ ਮਹਿਆਈ।।
ਅਹਿੰਸਾ ਪਰਮ ਧਰਮ ਜਗਰਾਈ। ਸੋ ਨਹਿ ਚਹੀਏ ਮਨੋਂ ਭੁਲਾਈ।
ਇਨ ਕੋ ਬਧ ਕਰ ਪਾਪ ਕਮਾਯਾ। ਜਿਸਕੋ ਪਿਖ ਮਨਮੋਂ ਮੁਰਝਾਯਾ।।੧੨੫।।
ਦੋਹਿਰਾ-ਸੁਨ ਪੰਡਤ ਕੀ ਬਾਤ ਕੋ ਕ੍ਰਿਪਾ ਸਿੰਧ ਜੂ ਦਿਆਲ।।
ਕੀਤਾ ਚਰਤ ਅਚੰਭ ਦਾ ਪਿਖ ਬਿਪ ਭਿਆ ਨਿਹਾਲ।।੧੨੬।।

## ਚੌਪਈ

ਕਰਾ ਹੁਕਮ ਦਾਸਨ ਕੋ ਐਸਾ। ਦਿਆਲੂ ਲੋਗ ਕਰਤ ਹੈਂ ਜੈਸਾ।
ਦੇਹੁ ਛੋਡ ਇਨ ਪੰਖਨ ਤਾਈਂ। ਖਗ ਮ੍ਰਿਗ ਪਕਰੋ ਨਾਂਹਿ ਅਜਾਈਂ।।
ਜਬ ਆਗਿਆ ਸਤਗੁਰਕੀ ਪਾਈ। ਸਭਹੀ ਬੰਦ ਖਲਾਸ ਕਰਾਈ।।
ਪੰਖੀ ਉਡੇ ਅਕਾਸ ਮਝਾਰੀ। ਲਾਕਰ ਮਨ ਭਾਵਤ ਓਡਾਰੀ।।
ਔਰ ਮ੍ਰਿਗ ਦਿਸ ਦਿਸ ਕੋ ਗਏ। ਜਵਨ ਓਰ ਮੁਖ ਤਾਂਕੇ ਭਏ।।
ਜਬ ਪੰਡਿਤ ਇਹ ਚਰਤ ਨਿਹਾਰਾ। ਬਿਸਮਯ ਹੋਕਰ ਮੁਖੋਂ ਉਚਾਰਾ।।
ਧੰਨਯ ਧੰਨਯ ਹੇ ਜਗ ਪਤ ਰਾਈ। ਕੋ ਕਰ ਸਾਕੈ ਤੋਹ ਵਡਾਈ।।

ਕਰੀ ਬੰਦਨਾ ਗੁਰ ਪਗ ਤੀਹਾ। ਜਾਨ ਲਯੋ ਯਹ ਅਗਮ ਗੰਭੀਰਾ।।
ਕਹਨ ਲਗਾ ਵਡ ਭਾਗ ਹਮਾਰੇ। ਜਾਂਤੇ ਦਰਸ਼ਨ ਆਪ ਨਿਹਾਰੇ।।
ਤਜ ਚਿੰਤਾ ਗੁਰਕੇ ਪ੍ਰਸੰਗ। ਵਢੀ ਉਮਗ ਬਿਪ ਭਯੋਨਸੰਗ।।੧੨੭।।

## ਦੋਹਿਰਾ

ਦੇਖੋ ਐਸੇ ਚਰਤ ਗੁਰ ਕੀਨੇ ਥੇ ਤਿਸ ਕਾਲ।
ਜਿਨ ਕੋ ਨੈਨੀ ਦੇਖਕੇ ਪੰਡਿਤ ਭਏ ਨਿਹਾਲ।।੧੨੮।।
ਫਿਰ ਕਿਆ ਸੰਕਾ ਏਸ ਮਹਿ ਰਹੀ ਬਤਾਵੋ ਮੋਹ।
ਦੁਰਗਾ ਪਰਗਟ ਕਰਨ ਮਹਿ ਅਹੋ ਖਾਲਸਾ ਤੋਹ।।੧੨੯।।

# ਤੱਤ ਖਾਲਸਾ

## ਦੋਹਿਰਾ

ਇਸ ਹੀ ਤੂੰ ਪ੍ਰਸੰਗ ਨੂੰ ਮਨ ਦੇ ਵਿੱਚ ਵਿਚਾਰ।
ਜਿਸਤੇ ਅਪਨੇ ਰਿਦੇ ਦੀ ਸੰਕਾ ਦੇਹੁ ਨਿਵਾਰ।।੧੩੦।।
ਹਵਨ ਕਰੰਦਿਆਂ ਬਿੱਪ ਨੂੰ ਬੀਤ ਗਏ ਦੋ ਸਾਲ।
ਜਿਸ ਦੇ ਅੰਦਰ ਓਸ ਥੋਂ ਇੱਕ ਨ ਖੁੱਬਾ ਬਾਲ।।੧੩੧।।

## ਦਵੈਯਾ

ਜਿਸ ਪਰ ਅੱਕ ਗਏ ਗੁਰ ਬੈਠੇ ਦੇਖਿਆ ਲੰਬਾ ਝੇੜਾ। ਮਨ ਵਿੱਚ ਸੋਚ ਲਿਆ ਗਲ ਪਾਕੇ ਸਾਰਾ ਜਦੋਂ ਬਖੇੜਾ।। ਚਲੋ ਸ਼ਕਾਰ ਬਹਾਰ ਕਰੋ ਪੁਨ ਅਪਨਾ ਮਨ ਪਰਚਾਵੋਂ। ਏਸ ਸੋਗ ਕੀੜਿਆਂ ਦੇ ਅੰਦ੍ਰ ਬੈਠਨ ਸਮਾਂ ਬਿਤਾਵੋ।। ੧੩੨।। ਜਦ ਜਾ ਕਰਕੇ ਜੰਗਲ ਅੰਦਰ ਮਾਰ ਮਿਰਗ ਮੁੜ ਆਏ। ਅਰ ਹਾਥੀ ਪਰ ਲਟਕ ਰੁਧਰ ਭਰ ਤਿਸ ਕੋ ਚਾ ਦਰਸਾਏ।। ਦੇਖ ਦਿਆਂ ਉਹ ਖੀਰਾਂ ਖਾਣਾਂ ਮਨ ਅੰਦਰ ਘਬਰਾਇਆ। ਨ ਸੀ ਸਹਾਰ ਸਕਿਆ ਉਹ ਵੇਲਾ ਜਿਸ ਪਰ ਮੁਖ ਮੁਰਝਾਇਆ।।੧੩੩।। ਜਦ ਗੁਰ ਜੀ ਨੇ ਕਾਰਨ ਪੁੱਛਿਆ ਤਾਂ ਤਿਨ ਪਾਪ ਬਤਾਇਆ। ਅਹਿੰਸਾ ਨੂੰ ਪਰਮ ਧਰਮ ਕਹਿ ਅਪਨੇ ਮੁਖੋਂ ਅਲਾਇਆ।। ਜਿਸ ਪਰ ਮੰਨ ਓਸਦਾ ਆਖਾ ਗੁਰ ਜੂ ਪੰਖੀ ਛੋਡੇ। ਦੇਖੀ ਰਚਨਾ ਤਦ ਤਿਨ ਸਾਰੀ ਰਗੜਨ ਲੱਗਾ ਗੋਡੇ।।੧੩੪।। ਹੁਣ ਤੂੰ ਦੁਰਗਾ ਭਗਤ ਪਿਆਰੇ ਮਨਦੇ ਵਿੱਚ ਵਿਚਾਰੀਂ । ਮੇਰੀ ਆਖੀ ਬਾਤ ਆਪਨੇ ਦਿਲ ਥੋਂ ਨਾਹਿੰ ਵਿਸਾਰੀਂ ।। ਆਪ ਵਢਾਕੇ ਝੋਟੇ ਸੁਟਦਾ ਵਿੱਚ ਕੁੰਡ ਦੇ ਐਸੇ। ਕਰਨ ਕਬਾਬ ਸ਼ਕਾਰੀ ਮਿਲਕੇ ਜੰਗਲ ਅੰਦ੍ਰ ਜੈਸੇ।।੧੩੫।। ਫਿਰ ਉਹ ਮਾਰ ਬੱਕਰੇ ਕਰਦਾ ਹਿੰਸਾ ਇਤਨੀ ਬੈਠਾ। ਪਰ ਗੁਰ ਜੀ ਦੇ ਮਿਰਗ ਹਨਨ ਪਰ ਹੋ ਬੈਠਾ ਸੀ ਐਠਾ।। ਜੇ ਹਿੰਸਾ ਸੀ ਪਰਮ ਧਰਮ ਤਾਂ ਕਿਉਂ ਝੋਟੇ ਮਰਵਾਏ। ਅਰ ਛੇਲੇ ਜੋ ਐਵੇਂ ਭੁੰਨੇ ਕਾਹੂੰ ਕੰਮ ਨ ਆਏ।।੧੩੬।। ਫਿਰ ਉਹ ਦੇਵੀ ਆਪ ਭਲਾ ਜੋ ਝੋਟਿਆਂ ਤਕ ਹੈ ਖਾਂਦੀ। ਫਿਰ ਦੂਜਿਆਂ ਦੇ ਤਿੱਤਰ ਖਾਣੇ ਪਿੱਛੇ ਕਿਉਂ ਕੁਨਸਾਂਦੀ।। ਜੇ ਦੁਰਗਾ ਮਨ ਦਿਆ ਨਹੀਂ ਹੈ ਹੋਕਰ ਜਾਮਾਂ ਨਾਰੀ। ਤਾਂ ਗੁਰ ਨੂੰ ਕੀ ਲੋੜ ਪਈ ਸੀ ਹੋਕਰ ਨਰ ਅਵਤਾਰੀ।।੧੩੭।। ਆਪ ਬਦਾਮ ਛੁਹਾਰੇ ਚੱਬੇਂ ਜੌਂ ਤਿਲ ਤੀਕਰ ਖਾਏ। ਗੁਰ ਜੀ ਦੇ ਜੋ ਫੜੇ ਬਟੇਰੇ ਸੋ ਭੀ ਨਾ ਤਿਸ ਭਾਏ।। ਕਈ ਹਜ਼ਾਰਾਂ ਜੀਵ ਕੁੰਡ ਵਿੱਚ ਭੁੱਜ ਭੁੱਜ ਸੀ ਮਰਦਾ। ਫਿਰ ਉਹ ਪੰਡਤ ਹਿੰਸਾ ਇਤਨੀ ਕਿਉਂ ਸੀ ਬੈਠਾ ਕਰਦਾ।।

ਦੋਹਰਾ-ਤਾਂਤੇ ਹੋਰ ਨ ਬਾਤ ਸੀ ਕੇਵਲ ਸੀ ਇੱਕ ਟੋਕ। ਜਿਸਤੋ ਚੰਡੀ ਵਿੱਚ ਤਿੰਨ

ਹਿੰਸਾ ਦੱਸੀ ਰੋਕ।।੧੩੯।।

## ਚੌਪਈ

ਇਸ ਵਿੱਚ ਪੰਡਿਤ ਏਹ ਵਿਚਾਰੀ। ਅਪਨੀ ਤੀਖਨ ਮਤ ਅਨੁਸਾਰੀ।।
ਜੇ ਦੇਵੀ ਨਾ ਪ੍ਰਗਟੀ ਆਇ। ਤਾਂ ਦੇਸਾਂ ਇਹ ਦੋਸ ਲਗਾਇ।।
ਕਹੂੰ ਚੰਡਕਾ ਕਬ ਪ੍ਰਗਟਾਵੇ। ਜਬ ਗੁਰ ਜੂ ਹਿੰਸਾ ਕੋ ਧਾਵੇ।।
ਹਿੰਸਾ ਪਾਪ ਅਧਕ ਹੈ ਗਾਇਆ। ਪਿਖ ਕਿਯੋਂ ਪ੍ਰਗਟ ਹੋਤ ਜਗ ਮਾਇਆ।।
ਮੇਰਾ ਦੋਸ਼ ਏਸ ਮਹਿ ਨਾਹੀਂ।* ਯਹ ਹੈ ਸਕਲ ਕਮੀ ਪ੍ਰਭ ਮਾਹੀਂ।।
ਇਸ ਕਾਰਨ ਸੀ ਫੰਧ ਚਲਾਇਆ। ਸੋ ਭੀ ਗੁਰ ਜੀ ਦੂਰ ਹਟਾਇਆ।।
ਉਸੇ ਸਮੇਂ ਪੰਥੀ ਤਜ ਦੀਨੇ। ਮਾਨ ਵਾਕ ਸਭ ਤਾਂਕੇ ਲੀਨੇ।।
ਜਿਸ ਪਰ ਉਜਰ ਨ ਤਾਂਕਾ ਰਹਾ। ਦੇਨਾ ਦੋਸ ਤਾਹਿੰ ਜੋ ਚਹਾ।।੧੪੦।।

## ਦੋਹਿਰਾ

ਫਿਰ ਤੂੰ ਦੇਖ ਪਿਆਰਿਆ ਇੱਕ ਬਾਤ ਜੋ ਹੋਰ।
ਜਿਸਤੇ ਉਲਟੇ ਪੈ ਗਏ ਚੋਰਾਂ ਉਪੱਰ ਮੋਰ।।੧੪੧।।

ਚੌਪਈ- ਜੇ ਤੂੰ ਬਾਤ ਰਿਦੇ ਇਹ ਮੰਨੈਂ। ਗੁਰ ਬਲਾਸਦਾ ਕਹਾ ਨਭੰਨੈ।।
ਗੁਰ ਜੀ ਮੁਰਦੇ ਜੀਵ ਜਿਵਾਏ। ਪੰਡਤ ਸਨਮੁਖ ਗਗਨ ਉਡਾਏ।।
ਜਿਸ ਪਰ ਦੱਤਾ ਨੰਦ ਹਰਾਨ। ਗੁਰ ਕੇ ਪਗ ਮਹਿ ਪਰ ਗਿਆ ਆਨ।।
ਥੀ ਗੁਰ ਮਹਿ ਜੋ ਐਸੀ ਸ਼ਕਤੀ। ਫਿਰ ਕਿਉਂ ਕਰੀ ਬਿੱਪ ਕੀ ਭਗਤੀ।।
ਮਾਰਨ ਔਰ ਜਿਵਾਲਨ ਹਾਰੇ। ਤੈਂ ਗੁਰ ਅਪਨੇ ਮੁਖੋਂ ਉਚਾਰੇ।।
ਜੋ ਐਸੇ ਜਗ ਮਹਿੰ ਸਮਰੱਥ। ਫਿਰ ਕਿਉਂ ਚੜ੍ਹੇ ਬਿੱਪ ਕੇ ਹੱਥ।।
ਜੋ ਨਿਰਬਲ ਅਰ ਜਗਕਾ ਜੀਵ। ਜਾਨੇ ਸਿਰਫ ਜਲਾਨਾ ਘੀਵ।।
ਉਸਕੋ ਅਪਨਾ ਆਗੂ ਕੀਆ। ਜੋ ਤਿਸ ਕਹਾ ਮਾਨ ਸੋ ਲੀਆ।।
ਇਤਨਾ ਚਾਇ ਸਹਾਰਿਆ ਖੇਦ। ਦੱਸ ਭਲਾ ਇਸ ਮਹਿ ਕਿਆ ਭੇਦ?
ਕਹੋ ਭਲਾ ਉਸ ਬਿੱਪਰ ਜੈਸੀ। ਸ਼ਕਤਨ ਸੀ ਗੁਰ ਭੀਤਰ ਤੈਸੀ।।੧੪੨।।

## ਦੋਹਿਰਾ

ਵਿੱਦਯਾ ਬੁੱਧ ਸ਼ਕਤ ਗੁਣ ਤਿਸ ਪੰਡਤ ਕੇ ਤੁੱਲ।
ਕਿਆ ਗੁਰ ਜੀ ਮਹਿੰ ਸੇ ਨਹੀਂ ਆਖ ਨ ਪਿਆਰੇ ਭੁੱਲ।।੧੪੩।।
ਅਪਨੀ ਸ਼ਕਤੀ ਨਾਲ ਹੀ ਲੈਂਦੇ ਕੰਮ ਸਵਾਰ।
ਜੋ ਦੇਵੀ ਦੇ ਆਸਰੇ ਕਰਨਾ ਕਹੇਂ ਪੁਕਾਰ।।੧੪੪।।
ਤਾਂਤੇ ਸਾਰਾ ਏਹੁ ਸੀ ਸ੍ਰੀ ਸਤਗੁਰੁ ਕਾ ਚੋਜ।
ਜੋ ਠੱਗਨ ਕਾ ਕੱਢਿਆ ਏਸ ਬਹਾਨੇ ਖੋਜ।।੧੪੫।।

## ਚੌਪਈ

ਦੋਇ ਸਾਲ ਇਸ ਭਾਂਤ ਬਤਾਇ। ਕਈ ਮਣਾਂ ਦੇ ਘੀਉ ਜਲਾਏ।
ਕਈ ਜਾਨ ਤੇ ਝੋਟੇ ਮਾਰੇ। ਹੋਰ ਬੱਕਰੇ ਗਿਰੀ ਛੁਹਾਰੇ।।
ਇਤਨ ਧਨ ਬਰਬਾਦ ਕਰਾਇਆ। ਅਜੇ ਨ ਦੁਰਗਾ ਮੁੱਖ ਦਿਖਾਇਆ।
ਤਾਂਤੇ ਸਮਝ ਰਿਦੇ ਮਹਿ ਭਾਈ। ਇਹ ਬਿੱਪਨ ਕੀ ਥੀ ਚਤੁਰਾਈ।।
ਹੁਨ ਤੂੰ ਦੱਸ ਖੋਲ ਕਰ ਬਾਤ। ਕਿਉਂ ਨਾ ਪਰਗਟੀ ਤੁਮਰੀ ਮਾਤ।
ਕਿਆ ਉਹ ਅੱਗ ਦੇਖ ਡਰ ਗਈ। ਯਾ ਲੱਜਤ ਨਾ ਸਨਮੁਖਭਈ?

ਫਿਰ ਉਹ ਮਾਸਾ ਹਾਰਨ ਮਾਈ। ਦੇਖ ਬਟੇਰੇ ਕਿਉਂ ਘਬਰਾਈ?
ਇਸਦਾ ਸਾਰਾ ਭੇਦ ਬਤਾਈਂ। ਮੇਰੇ ਮਨ ਦੀ ਸੰਕ ਮਿਟਾਈ।।੧੪੬।।

# ਦੁਰਗਾ ਭਗਤ

## ਦੋਹਿਰਾ

ਇਸਦਾ ਉਤੱਰ ਦੱਸਦਾ ਸੁੱਖਾ ਸਿੰਘ ਉਦਾਰ।
ਜਦ ਸਤਗੁਰ ਨੇ ਬੋਲਯਾ ਪੰਡਿਤ ਨਿਕਟ ਪੁਕਾਰ।।੧੪੭।।

## ਚੌਪਈ

ਇਸੇ ਤਰ੍ਹਾਂ ਜਦ ਛੇਯ ਮਹੀਨੇ। ਬੀਤ ਗਏ ਦੁਰਗਾ ਰੰਗ ਭੀਨੇ।
ਨਾ ਪਰਗਟੀ ਜਗ ਆਦਿ ਭਵਾਨੀ। ਤਦ ਸਤਿਗੁਰ ਜੂ ਏਹੁ ਬਖਾਨੀ
ਲਿਆਵਹੁ ਤੁਰਤ ਬਿੱਪ ਕੋ ਯਹਾਂ। ਲਗਾ ਦੀਵਾਨ ਪ੍ਰਭੂ ਕੋ ਜਹਾਂ।।
ਗਏ ਸੁਨਤ ਬਚ ਸੇਵਕ ਕੇਤੇ। ਕਹਯੋ ਚਲੌ ਪੰਡਤ ਜੂ ਏਤੇ।।
ਤੁਮ ਕੋ ਪ੍ਰਭ ਜੂ ਯਾਦ ਕਰੰਤੇ। ਕਿਆ ਜਾਨੇਕੁਛ ਹੁਕਮ ਰਟੰਤੇ।।
ਸੁਨਤ ਆਇ ਗੁਰੁ ਢਿਗ ਵਹਿ ਬੋਲਾ। ਕਰੋ ਹੁਕਮ ਹਾਜ਼ਰ ਹੈ ਗੋਲਾ।
ਜਿਸ ਪਰ ਬਾਤ ਕਹੀ ਗੁਰੁ ਜੈਸੀ। ਸੁਖਾ ਸਿੰਘ ਬਤਾਵਤ ਤੈਸੀ।।੧੪੮।।

### ਰਸਾਵਲ ਛੰਦ

"ਸੁਨੋ ਬਿੱਪ ਰਾਈ। ਲਗੇ ਸਾਲ ਢਾਈ।। ਸੁ ਪੂਜੰਤਕਾਲੀ ਸੁਧੰ ਜੋਤ ਜ੍ਵਾਲੀ। ਭਈ ਨਾਂ ਪ੍ਰਤੱਛਾ। ਕਹੋ ਕੌਨ ਇੱਛਾ।।੫੦।। ਕਰੀ ਸੁੱਧ ਪੂਜਾ। ਤਜਯੋ ਭਾਵ ਦੂਜਾ।। ਕਹੋ ਖੋਲ ਸਾਰੀ। ਪ੍ਰਭੂ ਯੋਂ ਉਚਾਰੀ।।੫੧।। ਸੁਨੈ ਵਾਕ ਭਾਖੀ। ਜਿਤੀ ਗੂੜ੍ਹ ਸਾਖੀ।। ਕਿਧੋ ਭੇਵ ਹੋਈ। ਲਖੈ ਨਾਹਿ ਕੋਈ।।੫੨।। ਭਵਾਨੀ ਬਿਅੰਤਾ।। ਲਖੈ ਕੌਨ ਗੰਤਾ।। ਅਲੇਖੰ ਅਪਾਰੀ। ਨ ਦੇਵਾ ਨਿਹਾਰੀ।।੫੩।। ਦਰਜੂਨ ਚਿੰਤਾ।। ਅਹੈ ਸੋ ਅਨੰਤਾ।। ਕਿਸ ਸਾਥ ਨਾਹੀ।। ਅਨੰਤੀ ਅਥਾਹੀ।।੫੪।। ਸਭੈ ਆਪ ਜਾਨੋ। ਤੁਝੈ ਤੇਨ ਛਾਨੋ।। ਗੁਰੂ ਅੰਤ੍ਰਯਾਮੀ। ਤਿਹੂੰ ਕਾਲ ਗਾਮੀ।।੫੫।। ਛਪੀ ਨਾਹਿ ਤੋਤੇ ਸੁਨੋ ਏਕ ਮੋ ਤੇ।। ਅਹੈ ਤੇਵ ਭਾਂਤੀ। ਜਿਨੈ ਜਾਨ ਰਾਤੀ।।੫੬।। ਜਪੈ ਹੋਇ ਕੱਲਾ। ਦੁਤੈ ਭੀ ਸਭੱਲਾ।। ਜਹਾਂ ਤੀਨ ਚਾਰੰ। ਬਢੀ ਝੰਝ ਰਾਰੰ।।੫੭।।ਨਹੀਂ ਸੁਖ ਕੋਈ। ਬਡੋ ਦੁੰਦ ਹੋਈ। ਅਸੀ ਬਾਤ ਕੀਜੈ। ਇਕਾਂਤੰ ਜਪੀਜੈ।।੫੮।। ਇਤੰ ਨੀਤ ਮੇਲਾ। ਨਰੰ ਨਾਰ ਭੇਲਾ।। ਅਵੈ ਏ ਕ ਜਾਂਹੀ ।। ਇਕਾਂਤੰ ਸੁ ਨਾਹੀਂ ।।੫੯।। ਸਭੀ ਆਪ ਜਾਨੋ। ਪ੍ਰਭੂ ਤੇ ਨ ਛਾਨੋ।। ਇਕੈ ਔਰ ਬਾਰੰ। ਕਰੇ ਜੋਸ਼ ਗਯਾਤੰ।।੬੦।। ਸਤੰ ਜੁੱਗ ਮਾਹੀਂ । ਕਹੈ ਬੇਦ ਆਹੀ।। ਸਵਾ ਲਾਖ ਪੂਜਾ। ਹਿਮਾਲੈ ਤਨੁਜਾ।।੬੧।। ਕਰੈ ਸੁਧ ਕੋਈ। ਸਰਧਾ ਪੂਰ ਹੋਈ।। ਅਬੈ ਜੁੱਗ ਚਾਰੀ। ਪ੍ਰਭੂ ਆਵਤਾਰੀ।।੬੨।।

### ਭੁਜੰਗ ਪ੍ਰਯਾਤ ਛੰਦ

ਦਹੀਏ ਸੁਨੋ ਨਾਥ ਸਾਲੰ ਸੁਚਾਰੋ। ਤਬੈ ਕਾਜ ਪੂਰਾ ਹੁਵੈਗਾ ਤਿਹਾਰੋ।। ਨਹੀ ਔਰ ਚਿੰਤਾ ਧਰੋ ਚੀਤ ਮਾਹੀ । ਕ੍ਰਿਪਾ ਸਿੰਧ ਦੇਵਾ ਸੁਨੋ ਬਾਤ ਆਹੀ।।੬੩।। ਕਰੋ ਜਾਇ ਕੰਤੰ ਕਰੋ ਪੂਜ ਬਾਨੰ। ਜਹਾਂ ਆਪ ਬੈਠੋ ਦੁਤੈ ਬਿੱਪ੍ਰ ਧਿਆਨੰ।। ਯਹੈ ਬਾਤ ਆਛੰ ਅਗੇ ਜੋ ਰਜਾਯੰ। ਜੋਊ ਜੀਤ ਆਪੰ ਫੁਰੈ ਜੂ ਉਪਾਯੰ।।੬੪।।

## ਦੋਹਿਰਾ

ਏ ਪੰਡਿਤ ਨੇ ਕਹੇ ਸੇ ਗੁਰੁ ਜੀ ਆਗੇ ਬੈਨ।

ਜਿਨਕੋ ਸੁਨਕਰ ਰਿਦੇ ਮਹਿ ਆਵਤ ਹੈ ਮਮ ਚੈਨ।।੧੪੯।।

### ਚੌਪਈ

ਜਿਸਕੀ ਬਾਤ ਮਾਨ ਗੁਰ ਲੀਨੀ। ਓਸੇ ਸਮਯ ਤਿਆਰੀ ਕੀਨੀ।।
ਡੇਰਾ ਹੋਰ ਰਿਹਾ ਤਿਸ ਥਾਇ। ਬੈਠੇ ਬਿੱਪ ਅਹੂਤੀ ਪਾਇ।।
ਪਰ ਗੁਰ ਜੂ ਉਸ ਪੰਡਿਤ ਸਾਥ। ਗਏ ਭਵਨ ਦੁਰਗਾ ਜਗਨਾਥ।।
ਨੈਨਾ ਦੇਵੀ ਭਵਨ ਸਮੀਪਾ। ਆਸਨ ਕਰਾ ਤ੍ਰਿਭਵਨ ਮਹੀਪਾ।।
ਲਗੇ ਕਰਨ ਪੂਜਾ ਤਿਸ ਜਾਇ। ਤਿਸ ਬਿਪਰ ਕੋ ਸਾਥ ਲਵਾਇ।।
ਨਿਤਾ ਪ੍ਰਤਿ ਮੰਤ੍ਰਨ ਕੋ ਜਾਪ। ਕਰਤੇ ਸ੍ਰੀ ਮੁਖ ਸੇ ਗੁਰ ਆਪ।।
ਕਹਾ ਬਿੱਪ ਸੋਈ ਗੁਰ ਕੀਨਾ। ਜਾਂਤੇ ਕਰ ਪ੍ਰਗਟ ਵਰ ਲੀਨਾ।।
ਤਾਂਕੇ ਸੰਕ ਤੁਮ੍ਹਾਰੀ ਜੋਈ। ਤਿਸੀ ਬਿੱਪ ਪ੍ਰਹਾਰੀ ਸੋਈ।।੧੫੦।।

## ਤੱਤ ਖਾਲਸਾ

### ਦੋਹਿਰਾ

ਹੇ ਦੁਰਗਾ ਦੇ ਚਾਟੜੇ ਕੀਤੀ ਚੌੜ ਚਪੱਟ।
ਇਹ ਤਾਂ ਬਿੱਪਰ ਆਪਨੀ ਆਪ ਲਈ ਜੜ੍ਹ ਪੱਟ।।੧੫੧।।
ਸਾਰੀ ਲੀਲ੍ਹਾ ਓਸਦੀ ਪ੍ਰਗਟ ਹੋਈ ਦੇਖ।।
ਉਤ੍ਰ ਦੇਨੇ ਲੱਗਿਆ ਫੁੱਟੇ ਉਸਦੇ ਲੇਖ।।੧੫੨।।

### ਦਵੈਯਾ

ਜਦ ਗੁਰ ਜੀ ਨੇ ਸੱਦ ਬੁਲਾਇਆ ਅਰ ਅੱਗੋਂ ਫੁਰਮਾਈ। ਕਹੋ ਬਿੱਪ ਕਿਉਂ ਅਜੇ ਤੀਕ ਨਾ ਤੈਂ ਦੁਰਗਾ ਪਰਗਟਾਈ।। ਢਾਈ ਸਾਲ ਹਵਨ ਨੂੰ ਕਰਦਿਆਂ ਬੀਤ ਗਏ ਹਨ ਐਸੇ। ਗਾਹੇ ਤੂੜੀ ਅਰ ਤੁਹਿ ਕੁੱਟੇ ਅੰਨ ਨਾ ਮਿਲਦਾ ਜੈਸੇ।।੧੫੨।। ਜੋ ਤੈਂ ਕਹੀ ਕਰੀ ਹਮ ਸੋਈ ਰੰਚਕ ਉਜਰ ਨ ਕੀਨਾ। ਜੋ ਮੁਖ ਮੰਗਯਾ ਤਿਸੀ ਸਮੇਂ ਪਰ ਹਮਨੇ ਤੁਮ ਕੋ ਦੀਨਾ।। ਕਹੁ ਬਾਕੀ ਹੁਣ ਬਾਤ ਰਹੀ ਕਿਆ ਜਿਸਤੇ ਨਾ ਪ੍ਰਗਟਾਈ। ਇਤਨੀ ਮਿਹਨਤ ਕੀਤੀ ਤੇਰੀ ਅਜੇ ਨਹੀਂ ਵਰ ਆਈ।੧੫੩।। ਸੁਨਦੇ ਸਾਰ ਚੌਕੜੀ ਭੁੱਲੀ ਉਡ ਗਈ ਅਕਲ ਦਮਾਗੋਂ। ਸੁਨਕੇ ਜਿਵੇਂ ਬੰਦੂਕ ਤੜਾਕਾ ਬੁਲਬੁਲ ਉਡਦੀ ਬਾਗੋਂ।। ਓੜਕ ਨੂੰ ਜਦ ਕੁੱਝ ਨ ਆਇਆ ਏਹ ਜੁਵਾਬ ਸੁਨਾਏ। ਜਿਸ ਤੇ ਅਪਨੀ ਬੁੱਧੀ ਪਰ ਤਿਨ ਮੁੜਕੇ ਪੱਥਰ ਪਾਏ।।੧੫੪।। ਪਹਲੇ ਆਖੀ ਮੈਨੂੰ ਇਸਦੀ ਖਬਰ ਨਹੀਂ ਹੈ ਕੋਈ।। ਕਿਸ ਕਾਰਨ ਤੇ ਆਦ ਭਵਾਨੀ ਪ੍ਰਗਟ ਨਾਹੀ ਹੋਈ।। ਮੈਨੂੰ ਕਿਆ ਹੈ ਖਬਰ ਓਸਦੀ ਜੋ ਬੇਅੰਤ ਅਪਾਰੀ। ਕੌਨ ਗਤੀ ਉਸਦੀ ਨੂੰ ਜਾਨੇ ਸਾਥ ਨ ਕਿਸੈ ਨਿਹਾਰੀ।।੧੫੫।। ਕੰਨਾਂ ਉਪੱਰ ਹੱਥ ਰੱਖਕੇ ਹੋਇ ਗਿਆ ਬੇਖਬਰਾ। ਜੇ ਓੜਕ ਏਹੋ ਸੀ ਕਰਨੀ ਫਿਰ ਕਿਉਂ ਕੀਤਾ ਝਗਰਾ।। ਇਤਨਾ ਧਨ ਬਰਬਾਦ ਕਰਾਇਆ ਅਰ ਤਨ ਖੇਦ ਦਿਵਾਏ। ਨਾਹਿਬਣਿਆਂ ਜਦ ਕੁੱਝ ਓਸ ਤੇ ਓੜਕ ਏਹੁ ਸੁਨਾਏ।।੧੫੬।। ਮੈਨੂੰ ਤਾਂ ਕੁੱਝ ਖਬਰ ਨਹੀਂ ਹੈ ਕਿਉਂ ਨਾ ਪ੍ਰਗਟ ਹੋਈ। ਜਾਨਨਹਾਰ ਗੁਰੂ ਜੂ ਆਪੇ ਮੈਨੂੰ ਖਬਰ ਨ ਕੋਈ।। ਦੇਖੋ ਦੁਰਗਾ ਭਗਤ ਪਿਆਰੇ ਦੱਤਾਨੰਦ ਤੁਮਾਰਾ। ਓੜਕ ਨੂੰ ਇਹ ਉਤੱਰ ਦੇਦਾਂ ਜਦ ਗੁਰੂ ਪੁੱਛ ਵੰਗਾਰਾ।।੧੫੭।। ਫਿਰ ਇਕ ਦੂਜੀ ਬਾਤ ਓਸਨੇ ਹੋਰ ਕਹੀ ਉਸ ਵੇਲੇ। ਜਿਸਤੇ ਉਹ ਭੀ ਦਾਉ ਨਕੰਮਾਂ ਚਾਇ ਬਿੱਪ ਜੀ ਖੇਲੇ।। ਲੱਗੇ ਕਹਿਨ ਹਵਨ ਦੀ ਜਾਗਾ ਨਹੀਂ ਠੀਕ ਹੈ ਦੇਵਾ। ਜਿੱਥੇ ਕੀਤੀ ਜਾਵੇ ਚੰਗੀ ਦੁਰਗਾ ਜੀ ਦੀ ਸੇਵਾ।।੧੫੮।। ਇਹ

ਤਾਂ ਕੰਮ ਇਕਾਂਤਪਣੇ ਦਾ ਜਿਥੇ ਹੋਰ ਨ ਹੋਵੇ। ਐਥੇ ਮਹਦਾ ਸ਼ੋਰ ਘਨੇਰੋ ਖ਼ਿਯਾਲ ਇਕਾਗਰ ਖੋਵੇ।। ਇਕ ਆਵੇ ਇਕ ਜਾਵੇ ਏਥੇ ਦੇਖੋ ਨਰ ਅਰ ਨਾਰੀ। ਰਾਤ ਦਿਨੇ ਹੈ ਲੱਗਯਾ ਰਹਿੰਦਾ ਗੁਰ ਫਿਗ ਮੇਲਾ ਭਾਰੀ।।੧੫੯।। ਤਾਂਤੇ ਇਸ ਜਾਗਾ ਨੂੰ ਤਜਕੇ ਹੋਰ ਕਿਤੇ ਵੱਲ ਚੱਲੋ। ਜਿੱਥੇ ਨੇੜੇ ਹੋਇ ਨ ਕੋਈ ਜੰਗਲ ਐਸਾ ਮੱਲੋ।। ਜਿਸ ਪਰ ਓਥੋਂ ਕੂਚ ਕਰਾਕੇ ਨੈਨਾਂ ਦੇਵੀ ਲਿਆਇਆ। ਨਵੇਂ ਸਿਰੇ ਫਿਰ ਮੁੜਕੇ ਉਸਨੇ ਤੰਦਣ ਤਾਣਾ ਪਾਇਆ।।੧੬੦।।

## ਚੌਪਈ

ਕਰਲੈ ਸੋਚ ਭਲੇ ਤੂੰਭਾਈ। ਕਿਆਹੈ ਬਾਤ ਏਸ ਵਿਚਆਈ
ਢਾਈ ਸਾਲ ਕਰੇ ਬਰਬਾਦ। ਫੇਰ ਇਕਾਂਤੀ ਆਈ ਯਾਦ।।
ਸੋ ਪਹਲੇ ਹੀ ਕਿਉਂ ਨਾ ਕੀਤੀ। ਅੱਜ ਇਕਾਗਰਤਾ ਚਾਲੀਤੀ।
ਕਿਆ ਦੁਰਗਾ ਸੀ ਪੰਖੀ ਕੋਈ। ਲੋਗਾਂ ਤੇ ਡਰ ਦੂਰ ਖਲੋਈ।।
ਸਗੋਂ ਮੇਲੇ ਅੰਦਰ ਆਂਦੀ। ਸਭ ਲੋਗਾਂ ਨੂੰ ਦਰਸ਼ ਦਿਖਾਂਦੀ।
ਦੇਖ ਸਿੰਘ ਪਰ ਚੜ੍ਹੀ ਭਵਾਨੀ। ਸਭ ਖਲਕਤ ਜਾਂਦੀ ਕੁਰਬਾਨੀ
ਸੱਗੋਂ ਲੋਗ ਦੇਖ ਤਰਜਾਂਦੇ। ਪਏ ਕੜਾਹੀ ਕਰ ਕਰ ਖਾਂਦੇ।।
ਪਰ ਇਹ ਬਾਮ੍ਹਨ ਦੀ ਸੀ ਗੱਪ। ਚਹੈ ਦੱਛਨਾ ਕਰੀ ਗੜੱਪ।।
ਜਿਸ ਪਰ ਹੀਲੇ ਪਿਆ ਬਨਾਵੈ। ਏਧਰ ਓਧਰ ਚਾਇ ਭਵਾਵੈ।।੧੬੧।।

## ਦੋਹਿਰਾ

ਗੱਲ ਤੀਸਰੀ ਅੰਤ ਦੀ ਪ੍ਰਗਟ ਕੀਤੀ ਚਾਇ।
ਸਵਾ ਲੱਖ ਬਿਲ ਦੱਛਨਾ ਦੇਵੀ ਨਾ ਪ੍ਰਗਟਾਇ।।੧੬੨।।

## ਚੌਪਈ

ਦੇਖਯਾ ਤੈਂ ਦੁਰਗਾ ਦੇ ਹੇਲੇ। ਕਿਉਂ ਪਾਏ ਮਨ ਏਹ ਝਬੇਲੇ।।
ਕੇਵਲ ਏਸ਼ ਟਕੇ ਦੇ ਕਾਰਨ। ਲੱਗੇਮੇ ਘਰ ਬਾਰ ਉਜਾਰਨ।
ਕੇਵਲ ਯਾਦ ਅਸਾਡੀ ਬਾਤ। ਜੋ ਪਿੱਛੇ ਆਖੀ ਸੀ ਭ੍ਰਾਤੇ।।
ਸਾ ਲੋਭੀ ਉਹ ਪੰਡਤ ਭਾਰਾ। ਗੁਰਜੀ ਨੂੰ ਛਲ ਚਹੇ ਗੁਜਾਰਾ
ਉਸ ਪਰ ਤੈਂ ਗੁੱਸਾ ਸੀ ਖਾਇਆ। ਸਾਨੂੰ ਝੂਠੇ ਸਾ ਠਹਰਾਇਆ।।
ਅਰ ਸੰਤੋਖੀ ਬਿੱਪ ਬਤਾਕੇ। ਕਿਹਾ ਨ ਮੰਗਯਾ ਤਿਨ ਕੁਛ ਆਕੇ।।
ਜੋ ਧਨ ਵਿੱਚ ਖ਼ਜ਼ਾਨੇ ਦੇਖਾ। ਉਸ ਵਿੱਚੋਂ ਨਾ ਮੰਗਯਾਲੇਖਾ।
ਜੇ ਕੁਛ ਲੋਭ ਹੋਵੰਦਾ ਤਾਹੀਂ । ਲੈਂਦਾ ਮੰਗ ਸੰਕ ਕੁਛ ਨਾਹੀਂ।।
ਇਹ ਤੇਰਾ ਕਹਨਾ ਸਭ ਗਿਆ। ਸਵਾ ਲੱਖ ਜਦ ਮੰਗਸੁਲਿਆ।।੧੬੩।।

ਭਾਵ- ਗੁਰੂ ਜੀ ਦੇ ਪੁੱਛਨੇ ਪਰ ਜੋ ਪੰਡਿਤ ਨੇ ਉਤ੍ਰ ਦਿੱਤੇ ਸਨ ਸੋ ਸਾਰੇ ਦੇ ਸਾਰੇ ਇੱਕ ਪ੍ਰਕਾਰ ਦੇ ਬਹਾਨੇ ਸਨ ਜਿਨ੍ਹਾਂ ਵਿੱਚੋਂ ਪਹਿਲੇ ਇਹ ਆਖਨਾ ਕਿ ਮੈਨੂੰ ਕੁਝ ਖਬਰ ਨਹੀਂ ਜੋ ਦੇਵੀ ਕਿਉਂ ਨਾ ਪ੍ਰਗਟੀ ਕਿਉਂਕਿ ਉਹ ਦੇਵਤਿਆਂ ਨੇ ਭੀ ਨਹੀਂ ਦੇਖੀ ਅਰ ਉਹ ਕਿਸੇ ਦੇ ਅਧੀਨ ਨਹੀਂ ਹੈ ਇਹ ਆਖਨਾ ਅਜੇਹਾ ਹੈ ਜੋ ਹਜ਼ਾਰ ਸਾਲ ਤਕ ਭੀ ਜੇ ਕੋਈ ਜੱਗ ਕਰਕੇ ਖਪਦਾ ਰਹੇ ਫਿਰ ਇਹੋ ਉਤ੍ਰ ਉਸਦੇ ਵਾਸਤੇ ਕਾਫੀ ਹੈ ਇਸ ਵਾਸਤੇ ਜੇ ਏਹੋ ਉੱਤਰ ਦੇਨਾ ਸੀ ਤਾਂ ਉਸ ਨੇ ਹਵਨ ਦਾ ਆਰੰਭ ਕਿਉਂ ਕੀਤਾ ਸੀ ਜਿਸ ਤੇ ਇਹ ਉਤ੍ਰ ਇੱਕ ਪੱਲਾ ਛੁਡਾਉਨ ਲਈ ਬਹਾਨਾ ਹੈ ਜੋ ਹਰ ਇੱਕ ਝੂਠਾ ਪੁਰਖ ਦੇ ਸਕਦਾ ਹੈ ਜਿਸਨੂੰ ਅਪਨੇ ਕੰਮ ਪਰ ਭਰੋਸਾ ਨਹੀਂ ਹੁੰਦਾ।।

ਦੂਸਰਾ ਜੋ ਉਸਨੇ ਪਹਿਲੇ ਓਹੋ ਜਗ੍ਹਾ ਪਸਿੰਦ ਕੀਤੀ ਅਰ ਢਾਈ ਸਾਲ ਤਕ ਹਵਨ ਕਰਾਉਂਦਾ ਰਿਹਾ ਫਿਰ ਕਦੇ ਇੱਕ ਦਿਨ ਵਿੱਚ ਭੀ ਨਾ ਆਖਿਆ ਕਿ ਗੁਰੂ ਜੀ ਇਹ ਜਗ੍ਹਾ ਚੰਗੀ ਨਹੀਂ ਹੈ ਕਿਉਂਕਿ ਇਸ ਜਗ੍ਹਾ ਪਰ ਮੇਲਾ ਰਹਿੰਦਾ ਹੈ, ਇਸ ਵਾਸਤੇ ਜੇ ਉਹ ਜਾਣਦਾ ਸੀ ਕਿ ਕੋਈ ਏਕਾਂਤ ਜਗ੍ਹਾਂ ਚਾਹੀਦੀ ਹੈ ਤਾਂ ਪਹਿਲੇ ਕਿਉਂ ਆਖਿਆ ਸੀ ਕਿ ਇਹ ਨਦੀ ਗੰਗਾ ਜੈਸੇ ਮਹਾਤਮ ਵਾਲੀ ਹੈ ਅਰ ਇਹੋ ਜਗ੍ਹਾ ਸ਼ੁੱਧ ਹੈ, ਇਸ ਤੇ ਬਿਨਾਂ ਫਿਰ ਦੂਸਰੇ ਏਕਾਂਤ ਸਥਾਨ ਪਰ ਜਾਣ ਦੀ ਕਿਆ ਲੋੜ ਸੀ ਕਿਉਂ ਜੋ ਉਹ ਓਥੇ ਹੀ ਗੁਰੂ ਜੀ ਨੂੰ ਆਖ ਸਕਦਾ ਸੀ ਕਿ ਮਹਾਰਾਜ ਆਪ ਹੁਣ ਲੋਗਾਂ ਨੂੰ ਰੋਕ ਦੇਵੋਂ ਜੋ ਆਉਣ ਜਾਣ ਬੰਦ ਕਰ ਦੇਣ ਕਿਉਂਕਿ ਦੁਰਗਾ ਇਨ੍ਹਾਂ ਨੂੰ ਦੇਖਕੇ ਡਰ ਜਾਂਦੀ ਹੈ ਕਿੰਤੂ ਢਾਈ ਸਾਲ ਤਾਂ ਕੁਛ ਨਾ ਕਿਹਾ ਅਰ ਗੁਰੂ ਜੀ ਦੇ ਧਮਕਾਉਣ ਪਰ ਇਹ ਉਜ਼ਰ ਪੇਸ਼ ਕਰ ਦਿੱਤਾ, ਜਿਸਤੇ ਸਾਫ ਪਾਇਆ ਜਾਂਦਾ ਹੈ ਕਿ ਇਹ ਉਸਦੀ ਇੱਕ ਨਕੰਮੀ ਢੁੱਚਰ ਸੀ।।

ਤੀਸਰਾ ਉਜ਼ਰ ਉਸ ਦਾ ਉਹ ਸਾ ਜਿਸਦੇ ਵਾਸਤੇ ਇਹ ਸਾਰਾ ਅਡੰਬਰ ਕੀਤਾ ਗਿਆ ਸਾ, ਜਿਸ ਦਾ ਓੜਕ ਨੂੰ ਪ੍ਰਗਟ ਹੋਣਾ ਜ਼ਰੂਰੀ ਸਾ, ਇਸੇ ਵਾਸਤੇ ਉਸਨੇ ਸਾਫ ਲਫਜ਼ਾਂ ਵਿੱਚ ਮੰਗ ਲੀਤਾ ਕਿ ਮਹਾਰਾਜ ਸਤਯੁਗ ਵਿੱਚ ਮਹਾਰਾਜੇ ਸਵਾਲੱਖ ਰੁਪੈਯਾ ਦੱਖਨਾ ਦੇਂਦੇ ਸਨ ਪ੍ਰੰਤੂ ਇਸ ਸਮਯ ਵਿੱਚ ਆਪ ਪਰ ਭਰੋਸਾ ਹੈ ਜੋ ਦੇਵੋਗੇ, ਜਿਸ ਪਰ ਦੇਵੀ ਪ੍ਰਗਟੇ ਗੀ।।

ਦੱਤਾ ਨੰਦ ਨੇ ਇਹ ਸਵਾਲ ਉਸ ਮੌਕੇ ਪਰ ਆਨਕੇ ਕੀਤਾ ਸਾ ਜਿਸ ਪਰ ਗੁਰੂ ਜੀ ਨੂੰ ਨਾ ਦੇਣਦਾ ਫਲ ਇਹ ਹੋਣਾ ਸਾ ਕਿ ਉਹ ਆਖਦਾ ਕਿ ਜੇ ਆਪ ਨਹੀਂ ਦੇਂਦੇ ਤਾਂ ਮੈਂ ਇਹ ਕਾਰਜ ਏਥੇ ਹੀ ਛੱਡ ਜਾਂਦਾ ਹਾਂ, ਜਿਸ ਪਰ ਲੋਗ ਆਖਦੇ ਕਿ ਗੁਰੂ ਜੀ ਨੇ ਦੱਖਣਾ ਦੇਣ ਪਰ ਸੂਮਪਣਾ ਕੀਤਾ ਜਿਸ ਤੇ ਉਹ ਪੰਡਤ ਚਲਯਾ ਗਿਆ ਅਰ ਦੇਵੀ ਪ੍ਰਤੱਖ ਨਾ ਹੋਈ, ਜੇ ਦੱਖਨਾ ਦੇਂਦੇ ਤਾਂ ਜ਼ਰੂਰ ਪ੍ਰਗਟ ਕਰ ਦੇਂਦਾ ਜਿਸਦਾ ਇਲਜ਼ਾਮ ਗੁਰੂ ਜੀ ਪਰ ਹੀ ਲਾਉਂਦੇ।।

ਪੰਡਤ ਦਾ ਅਜੇਹੇ ਔਕੜ ਦੇ ਵੇਲੇ ਇਹ ਸਵਾਲ ਅਜੇਹਾ ਸਾ ਜੇਹਾ ਅੱਖੀਆਂ ਵਿੱਚ ਸੂਏ ਲਗਾਉਣ ਵਾਲੇ ਵੈਦ ਕਰਦੇ ਹੁੰਦੇ ਹਨ ਜੋ ਪਹਿਲੇ ਤਾ ਹੋਕਾਂ ਦੇਂਦੇ ਹਨ ਕੇ ਮੁਫਤ ਵਿੱਚ ਅੱਖੀਆਂ ਦਾ ਇਲਾਜ ਕਰਾ ਲਵੋ, ਮੋਤੀਆ, ਧੁੰਦ, ਜਾਲਾ ਜਾਂਦਾ ਰਹੇਗਾ, ਇਸ ਗਲ ਨੂੰ ਸੁਨਕੇ ਜਦ ਕੋਈ ਇਲਾਜ ਕਰਾ ਬੈਠਦਾ ਹੈ ਤਦ ਪਹਿਲੇ ਕੁਝ ਨਹੀ ਆਖਦੇ, ਪਰ ਜਦ ਅਖੀਆਂ ਵਿੱਚ ਸੂਏ ਦੇ ਦਿੱਤੇ ਆਖ ਦੇਂਦੇ ਹਨ ਕਿ ਪੰਜ ਰੁੱਪੱਯੇ ਧਰ ਦੇਹ ਤਾਂ ਸੂਏ ਕੱਢਾਂਗੇ, ਏਸੇ ਤਰ੍ਹਾਂ ਉਸ ਪੰਡਤ ਦਾ ਹਾਲ ਸਾ, ਕਿਉਂਕਿ ਦੋ ਸਾਲ ਦਾ ਭੇਉਨਾ ਪਾਕੇ ਤੀਜੇ ਸਾਲ ਸਵਾਲ ਕਰ ਦਿੱਤਾ ਅਰ ਆਖਯਾ ਕਿ ਜਦ ਸਵਾ ਲੱਖ ਦੱਖਨਾਂ ਦੇਵੋਗੇ ਤਦ ਪ੍ਰਗਟ ਹੋਵੇਗੀ, ਇਸਤੇ ਸਿੱਧ ਹੁੰਦਾ ਹੈ ਕਿ ਜੇ ਉਹ ਬ੍ਰਾਹਮਨ ਈਮਾਨਦਾਰ ਧਰਮਾਤਮਾਂ ਹੁੰਦਾ ਤਾਂ ਕਦੇ ਭੀ ਸਵਾਲ ਨਾ ਕਰਦਾ ਯਾ ਸਭ ਬਾਤਾਂ ਜੈਸਾ ਕਿ ਹੋਰ ਪਹਿਲੇ ਹੀ ਪ੍ਰਗਟ ਕਰ ਦਿੱਤੀਆਂ ਸਨ ਏਸੇ ਤਰ੍ਹਾਂ ਏਹ ਭੀ ਆਖ ਦੇਂਦਾ ਕਿ ਮਹਾਰਾਜ ਸਵਾ ਲੱਖ ਮੇਰੀ ਦੱਖਣਾਂ ਹੋਵੇਗੀ।।

## ਦੋਹਿਰਾ

ਇਨ ਬਾਤਨ ਤੇ ਸਿੱਧ ਹੈ ਬਿੱਪਨ ਅਧਕ ਫਰੇਬ।
ਗੰਢ ਕਤਰ ਸਮ ਚਹੀ ਥੀ ਜਿਨੋ ਕਾਟਨੀ ਜੇਬ।।੧੪੬।।
ਪਰ ਉਹ ਪਰਮ ਸੁਜਾਨ ਗੁਰ ਮਨ ਕੀ ਜਾਨਨ ਹਾਰ।

ਸੁਨ ਕਰ ਤਿਸ ਕੀ ਬਾਤ ਕੋ ਕਛੂ ਨਹਿ ਕੀਨ ਉਚਾਰ।।੧੪੭।।
ਲੈਨਾਂ ਦੇਵੀ ਤਾਂਹ ਕੋ ਲੈਗਏ ਅਪਨੇ ਸਾਥ।
ਕੋਡੀ ਨਕਦ ਨ ਇੱਕ ਭੀ ਦਿੱਤੀ ਤਿਸਕੇ ਹਾਥ।।੧੬੬।।

## ਚੌਪਈ

ਚੋਥੀ ਬਾਤ ਇਕ ਤਿਨ ਹੋਰ। ਕਹੀ ਗੁਰੂ ਜੀ ਕੋ ਗਰ ਜੋਰ।।
ਚਾਰ ਸਾਲ ਲਾਗੇਂ ਗੇ ਪੂਰੇ। ਸੋ ਚਾਹੀਏ ਨਹਿੰ ਕਰਨ ਅਧੂਰੇ।।
ਜਿਸ ਪਰ ਸਾ ਤਿਸਦਾ ਇਹ ਖਯਾਲ। ਥੱਕ ਜਾਨਗੇ ਦੀਨ ਦਯਾਲ।।
ਇਤਨਾਂ ਸਮਾਂ ਕਠਨ ਜਬ ਜਾਨੈ। ਤਬ ਹੀ ਮੇਰੋ ਕਹਾ ਨ ਮਾਨੈ।।
ਜਿਸ ਪਰ ਮੈਂ ਤਤਕਾਲ ਸੁਨਾਊਂ। ਗੁਰ ਕਾ ਦੋਸ ਭਲੇ ਠਹਿਰਾਊ।।
ਹੋਕਰ ਸਾਚਾ ਘਰ ਕੋ ਜੈਹੋ। ਮੁਫਤ ਮਾਹਿ ਦੱਛਨ ਭੀ ਲੈਹੋ।।
ਇਸ ਪਰ ਭੀ ਗੁਰ ਰੰਚ ਨ ਡੋਲੇ। "ਕਰੀਂ ਚਲੋਂ ਮਿਸਰਜੀ" ਬੋਲੇ
ਜਾ ਪਹਾੜ ਦੇ ਵਿੱਚ ਬਠਾਯਾ। ਨਵਾਂ ਅੰਗੀਠਾ ਚਾਇ ਲਗਾਯਾ
ਦੋਨੋਂ ਜਗ੍ਹਾਂ ਹਵਨ ਸੀ ਹੁੰਦਾ। ਚਲਯਾ ਨਾ ਮਨਸੂਬਾ ਗੁੰਦਾ।।
ਜੋ ਜੋ ਦੱਤਾ ਨੰਦ ਬਤਾਵੈ। ਸੋਈ ਸਤਿ ਗੁਰ ਕਰ ਦਿਖਰਾਵੈ।।
ਤਿਸਤੇ ਭੀ ਚੌਗਨ ਹ, ਕਰਕੇ। ਸੰਯਮ ਨੇਮ ਮੰਤ੍ਰਨ ਕੋ ਰਰਤੇ।।
ਜਿਸ ਪਰ ਫਿਰਭੀ ਕੁਛ ਨਹਿ ਹੋਯਾ। ਸਾਰਾ ਸਮਾਂ ਬਿਰਥ ਹੀ ਖੋਇ।।
ਫਿਰ ਜੋ ਚਾਰ ਸਾਲ ਤਿਨ ਗਾਏ। ਸੋ ਪਹਿਲੇ ਕਿਉਂ ਨਾਹਿੰ ਬਤਾਉ।।
ਜਿਸ ਤੇ ਇਹ ਭੀ ਥਾਤਿਸ ਚਾਲਾ। ਜੋਜਾਨਤ ਥਾ ਨਹੀਂ ਸੁਖਾਲਾ।।੧੬੭।।

## ਦੋਹਿਰਾ

ਤਾਂਤੇ ਦੁਰਗਾ ਭਗਤ ਜੀ ਸਾ ਇਹ ਸਭ ਮਖੌਲ।
ਦੇਖਾ ਦੇਖੀ ਬਨ ਗਈ ਧਨ ਬੰਚਨ ਕੀ ਡੌਲ।।੧੬੮।।
ਇਸਤੇ ਤਾਂ ਕੁਛ ਸਿੱਧ ਨਹਿ ਮਤਲਬ ਤੇਰਾ ਹੋਇ।
ਅੱਗੇ ਜੋ ਕੁਛ ਆਖਨਾ ਕਹਦੇ ਝਬਦੇ ਸੋਇ।।੧੬੯।।

# ਦੁਰਗਾ ਭਗਤ

## ਦੋਹਿਰਾ

ਜਿਸ ਕਾਰਜ ਦੇ ਵਾਸਤੇ ਸਮਾਂ ਲਗਤ ਹੈ ਜੇਤ।
ਬਿਧਵਤ ਪੂਰਾ ਹੋਨ ਤੇ ਆਪੇ ਹੀ ਫਲ ਦੇਤ।।੧੭੦।।

## ਚੌਪਈ

ਤੂੰ ਦੁਰਗਾ ਨੂੰ ਨਾਹੀ ਮਾਨੈ। ਪ੍ਰਗਟ ਹੋਨਾ ਹਾਸੀ ਜਾਨੈਂ।।
ਪਰ ਆਖਰ ਨੂੰ ਸੀ ਪ੍ਰਗਟਾਈ। ਵਿੱਚ ਗ੍ਰੰਥਾਂ ਕਵੀਆਂ ਗਾਈ।।
ਅਰ ਤਿਸ ਸਮਯ ਚਰਤ ਗੁਰਜੇਤੇ। ਪਠ ਕਰ ਦੇਖ ਗਯਾਨਕਯਾ ਦੇਤੇ।।
ਇਸਦੇ ਵਿੱਚ ਹੀ ਥੋੜਾ ਹਾਲ। ਕਹਾਂ ਸੁਨੋਂ ਤੁਮ ਕਰੋ ਖਯਾਲ।।
ਜਦ ਗੁਰ ਨੈਣਾਂ ਦੇਵੀ ਗਏ। ਓਥੇ ਭਵਨ ਕਰਤ ਤਬ ਭਏ।।
ਪਰ ਸੰਗਤ ਕੇ ਸਿੱਖ ਪਿਆਰੇ। ਕਰਨਾ ਚਾਹਤ ਗੁਰੂ ਦਿਦਾਰੇ।।
ਜਿਮਕੋ ਹੁਕਮ ਗੁਰੂ ਜੀ ਦੀਨਾ। ਆਇਓ ਖਾਲੀ ਹੱਥ ਕਬੀ ਨਾ।।
ਜਿਸਤੇ ਯਥਾ ਸ਼ਕਤ ਨਰ ਸਾਰੇ। ਰਾਖਤ ਭੇਟਾ ਗੁਰੂ ਅਗਾਰੇ।।

ਪਰ ਇੱਕ ਸਿੱਖ ਹੱਥ ਤੇ ਖਾਲੀ। ਗਿਆ ਜਹਾਂ ਬੈਠੇ ਜਗ ਪਾਲੀ।।
ਜਿਸਨੂੰ ਗੁਰੂ ਜੀ ਨੇ ਫੁਰਮਾਇਆ। ਖਾਲੀ ਹੱਥ ਕਹੋ ਕਿਉਂ ਆਇਆ।
ਤਿਸ ਪਰ ਹੱਥ ਜੋੜ ਤਿਨ ਗਾਈ। ਮੇਰੀ ਭੇਟ ਨ ਗਈ ਉਠਾਈ।।
ਸੀ ਬੱਬਰ ਇੱਕ ਮਾਰਿਆ ਸ਼ੇਰ। ਜੋ ਮੈਂ ਗੁਰੂ ਜੀ ਹੋਇ ਦਲੇਰ।।
ਜਦ ਉਹ ਚੁੱਕ ਨ ਸੱਕਯਾ ਨਾਥ। ਆਇਆ ਲੈਨ ਸਿੱਖ ਕੁਛਸਾਥ।।
ਤਬ ਸੱਤਗੁਰ ਜੂ ਹੋ ਪ੍ਰਸੰਨ। ਕਹੀ ਵਾਹ ਸਿੱਖਾਂ ਤੂੰ ਧੰਨ।।
ਕਹਾਹੁਕਮ ਸਿੰਘਨਕੋ ਤਬ ਹੀ। ਲਿਆਉ ਉਠਾਇ ਇਸ਼ੇਰਤੁਮ ਅਬ ਹੀ।।
ਸੁਨਤ ਵਾਕ ਗੁਰ ਸਭੀ ਪਧਾਰੇ। ਲਿਆ ਰਾਖਯਾ ਤਬਗੁਰੂ ਅਗਾਰ।।
ਜਿਸਕੀ ਡੀਲ ਦੇਖ ਵਡ ਭਾਰੀ। ਸ੍ਰੀ ਮੁਖ ਤੇ ਯੋਂ ਬਾਤ ਉਚਾਰੀ।।
ਇਸ ਮ੍ਰਿਗਾਨ ਉਤਾਰੋ ਐਸਾ। ਬਨੇਂ ਤਨਾਂ ਮ੍ਰਿਗ ਪਤ ਹੈ ਜੈਸਾ।।
ਤਬ ਸਿੰਘਨ ਨੇ ਐਸਾ ਕੀਆ। ਲਾਹ ਮ੍ਰਿਗਾਨ ਗੁਰੂ ਕੋ ਦੀਆ।।
ਤਬ ਸਤਗੁਰ ਇੱਕ ਗਧਾ ਮੰਗਾਇਆ। ਤਿਸਊਪਰ ਮ੍ਰਿਗਾਨ ਪਵਾਇਆ।।
ਐਸੀ ਯੁਕਤ ਸਾਥ ਥੈਂ ਸੀਆ। ਗਧਾ ਸਿੰਘ ਪਲ ਮਹਿਕਰਦੀਆ।।੧੭੧।।

## ਦੋਹਿਰਾ

ਫਿਰ ਤਿਸਕੇ ਜਾ ਕਾਨ ਮਹਿ ਮੰਤ੍ਰ ਦਿਆ ਸੁਨਾਇ।
ਸੁਨੋ ਗਧੇ ਗਧ ਪਨੇ ਤੇ ਦੀਨਾ ਸਿੰਘ ਬਨਾਇ।।੧੭੨।।

## ਚੌਪਈ

ਦੇਖ ਏਹੁ ਬੁਰਕਾ ਜੋ ਦੀਨਾ। ਜਿਸਕੇ ਸੰਗ ਸਿੰਘ ਹੈਂ ਕੀਨਾ।
ਤਾਂਤੇ ਇਸ ਕੋ ਤਿਆਗ ਨ ਕੀਜੋ। ਖਰ ਕੀ ਸੂਰਤ ਬਹੁਰ ਨ ਲੀਜੋ।।
ਅਰ ਘੁਮਿਆਰ ਧਾਮ ਨਹਿ ਜਾਨਾ। ਹੀਂਗ ਹੀ ਗਨਾ ਜਗਤ ਸੁਨਾਨਾ।।
ਜਬ ਲਗ ਏਹ ਬਾਤੇ ਤੂੰ ਕਰਹੈ। ਤਬ ਲੌ ਸਭਜਗ ਤੁਮਤੇਡਰ ਹੈ।।
ਅਰ ਜੇ ਮੇਰੀ ਸੀਖ ਭੁਲਾਈ। ਵਹੀ ਗਧਾ ਪਨ ਆਦਤ ਆਈ।।
ਤਿਸੀ ਘੁਮਾਰ ਹਾਥ ਤੂੰ ਆਇਆ। ਬਹੁਰ ਬਨੇਗਾ ਵਹੀ ਚੁਪਾਇਆ।।
ਇਤਨਾ ਕਹ ਕਰ ਛੋਡ ਸੁਦੀਆ। ਜਿਸਨੇ ਅਪਨਾ ਰਸਤਾ ਲੀਆ।।
ਜਬ ਲੋਗਨ ਨੇ ਦੇਖਾ ਸ਼ੇਰ। ਭਾਗੇ ਮੁੜ ਨਹਿ ਦੇਖਨ ਫੇਰ।।
ਜੰਗਲ ਕੇ ਸਭ ਮ੍ਰਿਗ ਅਪਾਰੇ। ਭਾਗੇ ਦੇਖਤ ਤਾਂਹਿ ਵਿਚਾਰੇ।।
ਭਈ ਹਲ ਚਲੀ ਦੇਸ ਮਝਾਰੀ। ਤ੍ਰਾਸ ਭਏ ਮਨ ਸਭ ਨਰਨਾਰੀ।।
ਜਿਸ ਪਰ ਸਭ ਮਿਲ ਗੁਰ ਢਿੱਗ ਗਏ। ਹਾਥ ਜੋਰ ਇਹ ਕਹਤੇ ਭਏ।।
ਹੇ ਪ੍ਰਭੂ ਜੂ ਇੱਕ ਨਾ ਹਰਆਇਆ। ਜਿਸਨੇ ਸਭਹਨਕੋ ਡਰ ਪਾਇਆ।।
ਜਾਨ ਗਏ ਸਤਿ ਗੁਰ ਸਭ ਗਾਥਾ। ਲਏ ਸਿੱਖ ਕੁਛ ਅਪਨੇ ਸਾਥਾ।।
ਗਏ ਤਾਂਹਕੋ ਦੇਖਨ ਜਬ ਹੀ। ਭਾਗ ਚਲਾ ਗਧਹਾ ਫਿਰ ਤਬਹੀ।।
ਹੀਂਗਾ ਜਾ ਘੁਮਾਰ ਘਰ ਐਸਾ। ਪਹਿਲੇ ਕਰਤ ਸ਼ਬਦ ਥਾ ਜੈਸਾ।।
ਜਿਸ ਪਰ ਉਸ ਘੁਮਯਾਰ ਨਿਹਾਰਾ। ਯਹ ਤੋ ਗਧਾ ਅਹੇ ਹਮਾਰਾ।।
ਮਾਰ ਮਾਰ ਕਰ ਦੁੰਬਾ ਕੀਆ। ਤੁਰਤ ਮ੍ਰਿਗਾਨ ਲਾਹ ਤਿਸ ਲੀਆ।
ਦੇਖ ਚਰਤ ਸੰਗਤ ਬਿਸਮਾਈ। ਹਾਥ ਜੋਰ ਕਰ ਅਰਜ਼ ਕਰਾਈ।
ਹੇ ਗੁਰ ਜੀ ਇਹ ਕੈਸਾ ਖੇਲ। ਕੀਆ ਆਪ ਨਿਰਾਲਾ ਮੇਲ।।
ਇਸਕਾ ਸਭ ਬਿਯੋਰਾ ਸਮਝਾਓ। ਹਮਰੇ ਮਨਕਾ ਭਰਮ ਮਿਟਾਓ।।੧੭੩।।

## ਦੋਹਿਰਾ

ਜਿਸ ਪਰ ਹਸ ਕਰ ਕਹੀ ਗੁਰ ਸੁਨੋ ਸਿੱਖ ਦੇ ਕਾਨ।
ਯਹ ਤੁਮ ਕੋ ਦਖਰਾਇਆ ਮੈਂ ਦਿਸ਼ਟਾਂਤ ਮਹਾਨ।।੧੭੪।।

## ਚੌਪਈ

ਮੈਂ ਯਹ ਪੰਥ ਖਾਲਸੇ ਕੇਰਾ। ਬੁਰਕਾ ਸਿੰਘ ਅਹੇ ਜੋ ਮੇਰਾ।।
ਸੋ ਤੁਮਕੋ ਮੈਂ ਹੈ ਪਹਰਾਯੋ। ਅਕਾਲ ਪੁਰਖ ਕੀ ਸਰਨੀ ਲਾਯੋ।।
ਪਿਛਲੀ ਕੁਲਾ ਕਰਮ ਮ੍ਰਯਾਦਾ। ਦਈ ਛੁਡਾਇ ਜਾਨ ਬਕਬਾਦਾ।।
ਅੰਨਮਤਨ ਸੇ ਨਿਆਰੋ ਕੀਆ। ਸਭ ਕੇ ਸੀਸ ਤੋਹ ਧਰ ਦੀਆ।।
ਸੰਸਾਰਕ ਅੰਨਮਤੀ ਜੋ ਸਾਰੇ। ਤਿਨਤੇ ਕਰ ਦੀਨੇ ਤੁਮ ਨਿਆਰੇ।।
ਤਾਂ ਤੇ ਖਬਰਦਾਰ ਤੁਮਰਹੀਯੋ। ਤਿਨ ਗਧਯਨਨਮਹਿ ਫਿਰ ਨਹਿ ਜਈਯੋ।।
ਜੋ ਮੇਰੀ ਤੁਮ ਸੀਖ ਭੁਲਾਈ। ਤੌ ਤੁਮ ਵਹੀ ਬਨੋਗੇ ਜਾਈ।।
ਅੰਨਮਤਨ ਕੇ ਹੋਕਰ ਲਾਦੀ। ਕਰ ਲੈਵੋ ਗੇ ਨਿਜ ਬਰਬਾਦੀ।।
ਤਾਂਤੇ ਯਹ ਦਿਰਸ਼੍ਰਾਂਤ ਹਮਾਰਾ। ਤੁਮ ਕੋ ਚਹੀਏ ਨਾਹਿੰ ਵਿਸਾਰਾ।।
ਐਸਾ ਚਰਤ ਗੁਰੂ ਜੀ ਕੀਆ। ਯਹ ਉਪਦੇਸ਼ ਖਾਲਸੇ ਦੀਆ।।
ਹੈ ਇਹ ਤਾਸ ਸਮੇਂ ਕੀ ਬਾਤਾ। ਜਬ ਪੂਜਤ ਥੇ ਗੁਰ ਜਗ ਮਾਤਾ।।
ਏ ਗੁਰ ਕੇ ਜੋ ਚਰਤ ਅਪਾਰੇ। ਸਾਖੀ ਦੇਤ ਆਜ ਲੌ ਸਾਰੇ।
ਜਬ ਗੁਰ ਦੁਰਗਾ ਪੂਜਨ ਕਰਤੇ। ਤਬ ਐਸੇ ਕੌਤਕਮਨ ਧਰਤੇ।।੧੭੫।।

# ਤੱਤ ਖਾਲਸਾ

## ਦੋਹਿਰਾ

ਆਪੇ ਸਿਰ ਚੜ੍ਹ ਬੋਲਿਆ ਏਹੁ ਤੁਮ੍ਹਾਰੇ ਭੂਤ।
ਜਿਸਤੇ ਗੁਰ ਜੀ ਕਹਾਥਾ ਬਨੋ ਨ ਸਿੱਖੋ ਊਤ।।੧੭੬।।

## ਚੌਪਈ

ਇਸ ਦ੍ਰਿਸ਼ਟਾਂਤ ਮਾਂਹਿ ਸੁਨਭਾਈ। ਕਿਆ ਰਚਨਾਸੀ ਗੁਰੂ ਦਿਖਾਈ।।
ਜਿਸ ਮਹਿ ਸਿੱਖਨ ਕੋ ਸਮਝਾਇਆ। ਮੈਂ ਗਧਯਨ ਤੇ ਸਿੰਘ ਬਨਾਯਾ।।
ਅਬ ਲਗ ਤੁਮ ਪੋਪਨ ਕੇ ਖੋਤੇ। ਕ੍ਰਿਆ ਕਰਮ ਇਨ ਕੇਮਹਿ ਜੋਤੇ।।
ਏ ਘੁਮਿਆਰ ਸਮਾਨ ਤੁਮਾਰੇ। ਮਾਲਕ ਬਨ ਕਰ ਕਰਤ ਖੁਆਰੇ।।
ਤਾਂਤੇ ਮੈਂ ਅਬ ਸਿੰਘ ਸਜਾਊਂ। ਇਨਕੀ ਬੰਦੋਂ ਤੁਰਤ ਛੁਡਾਊਂ।।
ਏਹੀ ਤੁਮ ਸੇ ਅਤ ਡਰ ਖਾਵੇਂ। ਜਾਨ ਖਾਲਸਾ ਨਿਕਟ ਨ ਆਵੇਂ।।
ਪਰ ਜੇ ਤੁਮ ਨਿਜ ਕੁਲ ਕੀ ਰੀਤ। ਨਾਂਹਿ ਤਜੀ ਲਖਕੇ ਬਿਪਰੀਤ।।
ਤੌ ਤੁਮ ਵਹੀ ਗਧੇ ਸਮ ਹੋਕੇ। ਬੈਠਹੁ ਗੇ ਅਪਨੇ ਸੁਖ ਖੋਕੇ।।
ਤਾਂ ਤੇ ਇਸ ਸਿੱਖਯਾ ਤੇ ਭਾਈ। ਪੋਪਨ ਕੀ ਲੀਲ੍ਹਾ ਦਿਖਰਾਈ।।
ਇਸੀ ਵਾਸਤੇ ਹਵਨ ਕਰਾਇਆ। ਸਿੱਖਨ ਹੇਤ ਪਖੰਡ ਦਿਖਾਇਯਾ।।
ਤਾਂਤੇ ਤੂੰ ਮਨ ਮਾਂਹਿ ਵਿਚਾਰ। ਇਹ ਦਿਸ਼ਟਾਂਤ ਜੁ ਕਰੇ ਉਚਾਰ।।
ਫਿਰ ਦੁਰਗਾ ਕਾ ਮਾਨਨ ਨਾਹੀਂ। ਉਲਟਾ ਖੰਡਨ ਕੀਨਹੁਤਾਹੀਂ।।
ਜੋ ਗੁਰ ਐਸਾ ਚਰਤ ਨ ਕਰਤੇ। ਤੌ ਕਦ ਸਿੱਖ ਕਨਾਰਾ ਧਰਤੇ।।
ਤਾਂਤੇ ਸਮਝ ਪਯਾਰੇ ਮੇਰੇ। ਸਿੱਧ ਮਨੋਰਥ ਹੋਤ ਨ ਤੇਰੇ।।੧੭੭।।

## ਦੋਹਿਰਾ

ਜਾਂਤੇ ਅੱਗੇ ਹੋਰ ਕੁਛ ਲੀਲ੍ਹਾ ਨਵੀਂ ਦਖਾਉ।
ਜਿਸਦੇ ਸਮਝਨ ਤੇ ਸਖੇ ਉਤਰੇ ਤੇਰਾ ਚਾਉ।।੧੭੮।।

# ਦੁਰਗਾ ਭਗਤ

## ਦੋਹਿਰਾ

ਹਰ ਇੱਕ ਮੇਰੀ ਗੱਲ ਵਿੱਚ ਤੁਸੀਂ ਨਕਾਲੋ ਦੋਸ਼।
ਪਰ ਸੁੱਖਾ ਸਿੰਘ ਆਖਨੋਂ ਰਿਹਾ ਨਾ ਮੂਲ ਖਮੋਸ਼।।੧੭੯।।
ਜਿਸ ਪਰ ਅੱਗੇ ਦੱਸਿਆ ਸਰਧਾ ਸੇਤੀ ਏਹੁ।
ਪ੍ਰਗਟ ਹੋਈ ਚੰਡਕਾ ਗੁਰ ਆਖਯਾ ਵਰ ਦੇਹੁ।।੧੮੦।।

## ਚੌਪਈ

ਇਸੀ ਤਰ੍ਹਾਂ ਜਬ ਹਵਨ ਕਰੰਤੇ ਅਨਕ ਕਸ਼ਟ ਸਿਰ ਮਾਂਹਿਧਰੰਤੇ।।
ਕਾਲੀ ਪ੍ਰਗਟ ਵਾਲਾ ਕਾਲ। ਆਇ ਗਿਆ ਸੁਣ ਲੈ ਤਿਸਚਾਲ।।
ਜੋ ਕਵਿ ਅਪਲੇ ਗ੍ਰੰਥ ਮਝਾਰੀ। ਕਹਿ ਕਰ ਖੋਵੈ ਸੰਕ ਤੁਮਾਰੀ।।
ਕਰਕੇ ਖਯਾਲ ਦੇਖ ਇਸ ਭਾਈ। ਕਿਆ ਸੁਖਾ ਮ੍ਰਿਗਿੰਦ ਬਤਾਈ।।੧੮੧।।

ਯਥਾ :- "ਵਹੈ ਜਾਨ ਦਯੋਸੰ ਜਬੈ ਤੀਰ ਆਯੋ। ਤਬੈ ਬਿੱਪ ਰਾਟੰ ਪ੍ਰਭੂ ਕੋ ਸੁਨਾਯੋ।। ਕਛੂ ਭੇਟ ਕਾਲੀ ਰਖੇਗੋ ਤਿਆਰੀ। ਬਿਨਾਂ ਅੰਸ ਲੀਨੇ ਰਹੇਗੀ ਨ ਸਾਰੀ।।੨੪੮।। ਕਿਤੰ ਲੈ ਮੁਰੀਦੰ ਪ੍ਰਭੂ ਸੀਸ ਗਾਏ। ਤਬੈ ਬਿੱਪ ਤੌਨੇ ਬਚੰਯ ਸੁਨਾਏ। ਸਿਖੰ ਸੀਸ ਦੀਨੇ ਇਨੈ ਰਾਜ ਹੋਈ। ਸੁਯੰ ਅੰਸ ਬਿੰਦੰ ਬਲੰ ਬੋਰ ਜੋਈ।।੨੪੯।। ਜਿਸੈ ਰਾਜ ਤੇਜੰ ਦੀਓ ਆਪ ਜਾਨੋ। ਤਿਸੰ ਸੀਸ ਪੂਜੰ ਮਯਾ ਦੇਵ ਠਾਨੋ।। ਸੁਨੈ ਬੈਨ ਵਾਂਕੇ ਕ੍ਰਿਪਾ ਸਿੰਧ ਗਾਈ। ਹਮੂ ਕਾਜ ਬਿੰਦੰ ਨਹੀਂ ਯੋ ਕਰਾਈ।।੨੫੦।। ਸੁਨਾਦੀ ਸਹੀ ਪੰਥ ਕਾਜੰ ਪਛਾਨੋ। ਇਤੇਏ ਉਪਾਵੰ ਮੁਝੈ ਯੌ ਕਰਾਨੋ।। ਇਹੈ ਮੋਰ ਇੱਛਾ ਨਹੀਂ ਅੰਨ ਕਾਈ। ਸੁਨੋ ਬਿੱਪ ਰਾਜੰ ਲਿਜੈ ਚਿੱਤ ਲਾਈ।।੨੫੧।। ਗਊ ਸੰਤ ਕਾਜੰ ਬਡੋ ਪੁੰਨ ਧਾਰੀ। ਇਹੈ ਜਾਨ ਲੀਜੈ ਦਿਜੰ ਆਵਤਾਰੀ।। ਪੁਨੰ ਖੱਗ ਕੇਤੰ ਮੁਝੈ ਯੌ ਸੁਨਾਯਾ। ਵਹੈ ਕਾਜ ਕੀਨਾ ਇਤੈ ਦੇਸ ਆਯਾ।।੨੫੨।। ਬਿਨਾਂ ਨਾਥ ਆਗਯਾ ਨਹੀਂ ਕਾਮ ਕੀਨਾ। ਜੋਊ ਤਾਸ ਭਾਖਯੋ ਵਹੈ ਸੀਸ ਲੀਨਾ।। ਪੁਨੰ ਬਿੱਪ ਬਾਤੰ ਪ੍ਰਭੂ ਕੋ ਸੁਨਾਈ। ਸਮਾ ਸੋਇ ਤੌਨੇ ਪੁਜਯੋ ਹੈ ਸੁਆਈ।।੨੫੩।।

## ਦੋਹਿਰਾ

ਦੇਖੋ ਇਸ ਪ੍ਰਸੰਗ ਵਿੱਚ ਕਿਆ ਭਾਖੀ ਦਿੱਜ ਰਾਇ।
ਗੁਰ ਦੇ ਸਾਹਿਬਜ਼ਾਦਿਆਂ ਮੰਗੀ ਭੇਟ ਬਨਾਇ।।੧੮੨।।

# ਤੱਤ ਖਾਲਸਾ

## ਦੋਹਿਰਾ

ਬੱਸ ਕਰੋ ਹੁਨ ਬੋਲਨੋਂ ਦੇਖੋ ਇਹ ਬਕਵਾਸ।।
ਕਿਆ ਉਸ ਬਿੱਪ੍ਰ ਨੇ ਕਰਾ ਮਨ ਮਹਿ ਧਾਰ ਹੁਲਾਸ।।੧੮੩।।

## ਚੌਪਈ

ਉਹ ਬਿੱਪਰ ਸਾ ਰਾਕਸ਼ ਭਾਰਾ। ਜਿਸ ਨੇ ਐਸਾ ਬਚਨ ਉਚਾਰਾ।।

ਅਰ ਦਿਲ ਦਾ ਸੀ ਵਡਾ ਕਸਾਈ। ਜੀਭਨ ਕਹਿੰਦੇ ਦੀ ਥਥਲਾਈ।।
ਅੱਗ ਪਵੇ ਉਸ ਦੇ ਮੁਖ ਮਾਹੀਂ। ਕਹ ਦੁਰ ਬਚਨ ਡਰਾ ਜੋ ਨਾਹੀਂ।
ਪਹਿਲੇ ਫੂਕੇ ਗਿਰੀ ਛੁਹਾਰੇ। ਮਗਰੋਂ ਚਾਇਬੱਕਰੇ ਮਾਰੇ।।
ਫਿਰ ਝੋਟਿਆਂ ਪਰ ਤੇਗ਼ ਚਲਾਈ। ਅਜੇ ਸ਼ਾਂਤ ਨਹਿ ਮਨ ਵਿੱਚ ਆਈ।।
ਅੰਤ ਗੁਰੂ ਦੇ ਪੁੱਤ੍ਰ ਪਯਾਰੇ। ਚਹੇ ਵੱਢਕੇ ਅਗਨ ਮਝਾਰੇ।।
ਕਰਨ ਸੁਆਹ ਸਜਾਦੇ ਚਹਾ। ਕਹੁ ਬਾਕੀ ਇਸਤੇ ਕਿਆ ਰਹਾ।।
ਤਾਂਤੇ ਉਸਦਾ ਇਹ ਜੋ ਵਾਰ। ਸੀ ਓੜਕ ਦਾ ਦੁੱਖਾਂ ਭਾਰ।।੧੮੪।।

## ਦਵੈਯਾ

ਜੇ ਦੇਵੀ ਨੇ ਗੁਰ ਦੇ ਪੁੱਤ੍ਰ ਖਾਕੇ ਸੀ ਪ੍ਰਗਟਾਨਾ। ਤਾ ਪਹਿਲੇ ਹੀ ਕਿਉਂ ਨਾ ਦਸਯਾ ਜਦ ਸੀ ਹਵਨ ਕਰਾਨਾ।। ਜਦੋਂ ਫਰਿਸਤ ਹਵਨ ਦੀ ਦਿੱਤੀ ਗਿਣ ਬਕਰੇ ਅਰ ਝੋਟੇ। ਤਦ ਕਿਉਂ ਸਾਹਿਬਜ਼ਾਦੇ ਲੈਣੇ ਦੱਸੇ ਨਾ ਉਸ ਖੋਟੇ।।੧੮੫।। ਜਿਸਤੇ ਸਾਫ ਪਾਪ ਹੈ ਉਸਦਾ ਏਥੇ ਪਰਗਟ ਹੋਇਆ। ਕਿਸੇ ਬਾਤ ਪਰ ਚਹੁੰਦਾ ਸੀ ਉਹ ਗੁਰ ਤੇ ਸੱਚਾ ਹੋਇਆ। ਫਿਰ ਜਦ ਗੁਰ ਨੇ ਸਿੱਖ ਬਤਾਏ ਲੈ ਲੈ ਜਿਤਨੇ ਚਾਹੇਂ । ਉਸ ਪਰ ਢੂੰਚਰ ਏਹ ਉਠਾਈ ਰਾਜ ਰਹ ਘਰ ਮਾਹੇਂ ।।੧੮੬।। ਤਾਂਤੇ ਅਪਨੇ ਹੀ ਸੁਤ ਲੈਕੇ ਬਲੀ ਦਾਨ ਕਰ ਦੇਵੋ। ਅਪਨੇ ਹੱਥੀਂ ਨਾਲ ਤੇਗ਼ ਦੇ ਆਪ ਸੀਸ ਕਟ ਲੇਵੋ।। ਜਿਸਤੇ ਏਹੁ ਪਛਾਤਾ ਉਸਨੇ ਕਠਨ ਬਾਤ ਵਡ ਭਾਰੀ। ਅਪਨੇ ਹੱਥੀਂ ਕਦ ਗੁਰ ਜੀ ਨੇ ਤੇਗ਼ ਪੂਤ ਪਰ ਮਾਰੀ।।੧੮੭।। ਜਿਸ ਨੂੰ ਸੁਨਕੇ ਗੁਰ ਜੀ ਦੇ ਮਨ ਜਗਾ ਕ੍ਰੋਧ ਜਬ ਆਈ।। ਆਖੀ ਸੁਤ ਅਰ ਸੰਗਤ ਅੰਦ੍ਰ ਭੇਟ ਨਹੀਂ ਹੈ ਰਾਈ।। ਮੈਂ ਜਗ ਅੰਦਰ ਸਕਲ ਕਾਜ ਹਨ ਸਿੱਖਨ ਕੇ ਹਿਤ ਕੀਨੇ। ਅਪਨੇ ਪੂਤ ਸਮਝ ਕਰ ਇਨਕੋ ਰਾਜ ਭਾਗ ਸਭ ਦੀਨੇ ।।੧੮੮।। ਅਰ ਅਕਾਲ ਨੇ ਏਸ ਜਗਤ ਮਹਿ ਹਾਂ ਇਸ ਕਾਜ ਪਠਾਇਆ। ਗਊ ਸਮਾਨ ਅਨਾਥਾਂ ਨੂੰ ਮੈਂ ਚਾਹਾਂ ਆਪ ਬਚਾਇਆ।। ਮੈਂ ਸਭ ਕਾਰਜ ਆਇ ਧਰਤ ਪਰ ਕਰਤੇ ਵੱਲੋਂ ਕਰਦਾ। ਜਿਸਤੇ ਉਸਦੀ ਆਗਯਾ ਪਾਲਨ ਤੋਂ ਮੈਂ ਮੂਲ ਨ ਟਰਦਾ।।੧੮੯।। ਇਤਨੀ ਸੁਨਕੇ ਚੁੱਪ ਗਿਆ ਹੋ ਫੇਰ ਨ ਉਤੱ੍ਰ ਦੀਆ। ਹੋਰ ਤਰਫ ਗੁਰ ਜੀ ਦੇ ਮਨ ਨੂੰ ਚਾਹੇ ਪ੍ਰੇਰਨ ਕੀਆ।। ਲੱਗਾ ਕਹਨ ਸਮਾਂ ਹੈ ਨੇੜੇ ਪ੍ਰਗਟ ਦੇਵੀ ਹੋਸੀ। ਸਵਾਧਾਨ ਹੋਕਰ ਇਸ ਵੇਲੇ ਸਨਮੁਖ ਗੁਰੂ ਖਲੋਸੀ।।੧੯੦।।

**ਭਾਵ**– ਦੱਤਾਨੰਦ ਦੇ ਇਸ ਕਥਨ ਤੇ ਸਿੱਧ ਹੋ ਗਿਆ ਜੋ ਉਹ ਮਹਾ ਨਿ੍ਦੈ ਅਤੇ ਪਾਪੀ ਪੁਰਖ ਸਾ ਅਰ ਉਸਦੇ ਸਾਰੇ ਪਾਪਾਂ ਭਰੇ ਬਹਾਨੇ ਗੁਰੂ ਜੀ ਦੀ ਰਸਨਾਂ ਤੇ ਇਨਕਾਰ ਲੈਂਦੇ ਸੇ, ਪਹਿਲੇ ਜਦ ਉਸਤੇ ਗੁਰੂ ਜੀ ਨੇ ਹਵਨ ਦੀ ਸਾਮੱਗ੍ਰੀ ਅਰ ਜਗ੍ਹਾ ਪੁੱਛੀ ਸੀ ਤਦ ਉਸਨੇ ਸਤਲੁਜ ਦਾ ਕਿਨਾਰਾ ਅਤੇ ਮੇਵੇ ਅਰ ਪਸ਼ੂ ਦੱਸੇ ਸਨ ਪ੍ਰੰਤੂ ਉਹ ਇਹ ਜਾਨਦਾ ਸਾ ਕਿ ਪੁੱਤ੍ਰ ਬਲੀ ਦਾਨ ਦਿੱਤੇ ਬਿਨਾਂ ਪ੍ਰਗਟ ਨਹੀਂ ਹੋਨੀ ਤਦ ਉਸਨੂੰ ਚਾਹੀਦਾ ਸੀ ਕਿ ਜਿਸ ਤਰ੍ਹਾਂ ਸੁਚ ਸੰਜਮ ਅਤੇ ਧਨ ਦਾ ਹੋਨਾ ਜਰੂਰੀ ਦਸਯਾ ਸੀ ਓਸੇ ਤਰ੍ਹਾਂ ਇਹ ਭੀ ਆਖ ਦੇਂਦਾ ਕਿ ਮਹਾਰਾਜ ਆਪ ਨੂੰ ਪੁੱਤ੍ਰ ਬਲੀਦਾਨ ਦੇਨੇ ਪੈਨਗੇ, ਬਲਕਿ ਜਦ ਸਵਾਲੱਖ ਰੁਪੱਯਾ ਮੰਗਯਾ ਸੀ ਤਦ ਭੀ ਨਾ ਦੱਸਯਾ ਹੁਣ ਓੜਕ ਦੀ ਵਾਰੀ ਅਜੇਹੀ ਔਕੜ ਡਾਹ ਦਿੱਤੀ ਜੋ ਨਰਮ ਦਿਲ ਵਾਲੇ ਨੂੰ ਹੀ ਨਹੀਂ ਕਿੰਤੂ ਪੱਥਰ ਦਿਲ ਨੂੰ ਭੀ ਕਰਨੀ ਅਸੰਭਵ ਹੈ, ਇਸ ਬਾਤ ਤੇ ਸਾਫ ਪਾਇਆ ਜਾਂਦਾ ਹੈ ਜੋ ਉਹ ਕਿਸੇ ਪਾਪ ਅਰ ਬਹਾਨੇ ਨਾਲ ਸੱਚਾ ਹੋਨਾ ਚਾਹੁੰਦਾ ਸੀ, ਪਰੰਤੂ ਗੁਰੂ ਜੀ ਨੇ ਉਸ ਨੂੰ ਸਾਫ ਆਖ ਦਿੱਤਾ ਕਿ ਮੈਂ ਉਹ ਕੰਮ ਕਰਨ ਲਈ ਆਇਆ ਹਾਂ ਜੋ ਅਕਾਲ ਪੁਰਖ ਦੀ ਆਗਿਆ ਹੈ ਕੰਤੂ

ਅਨਾਥਾਂ ਦੀ ਰੱਖਯਾ ਵਾਸਤੇ ਮੈਹਾ ਆਉਣਾ ਹੈ ਜਿਸਤੇ ਇਹ ਭਾਵ ਨਿਕਲਦਾ ਹੈ ਕਿ ਮੈਨੂੰ ਪੁੱਤ੍ਰ ਮਾਰਕੇ ਦੇਵੀ ਪੂਜਨ ਦੀ ਉਸ ਅਕਾਲ ਪੁਰਖ ਨੇ ਕਿਤੇ ਭੀ ਆਗਯਾ ਨਹੀਂ ਦਿੱਤੀ।।

## ਦੋਹਿਰਾ

ਕਹੁ ਖਾਂ ਦੁਰਗਾ ਦਾਸ ਜੀ ਉਸ ਪੰਡਤ ਦਾ ਹਾਲ।
ਬੁਰਾ ਚਿਤਵ ਗੁਰ ਅੰਸ ਦਾ ਲਗਾ ਉਡਾਵਨ ਮਾਲ।।੧੯੧।।

## ਚੌਪਈ

ਚੰਗੀ ਦੁਰਗਾ ਪੂਜ ਕਰਾਈ। ਘਰ ਵਿੱਚ ਹੀ ਤਿਨ ਤੇਗ ਚਲਾਈ।।
ਨਿਰ ਅਪਰਾਧੇ ਗੁਰੂ ਸੁਪੂਤ। ਲੱਗਾ ਕਤਲ ਕਰਾਵਨ ਊਤ।।
ਅਰ ਜੋ ਬੱਚੇ ਖਾ ਪ੍ਰਗਟਾਈ। ਨਹਿ ਦੇਵੀ ਉਹ ਡਾਇਨ ਕਾਈ।।
ਯਾ ਕੋਈ ਸੀ ਉਹ ਬਘਯਾੜੀ। ਜੋ ਸਿਰ ਮੂਰਖ ਲੋਗਾਂ ਚਾੜ੍ਹੀ।।
ਬੱਚੇ ਖਾਣੀ ਜੋ ਸੀ ਭਾਈ। ਅਹੇ ਰਾਕਸੀ ਕਹੋ ਨ ਮਾਈ।।
ਉਸ ਦੇ ਬੰਮਨ ਬਨੇ ਦਲਾਲ। ਧਨ ਹੈਨ ਦੁਰਗਾ ਦੇ ਲਾਲ।।
ਜੋ ਗੁਰ ਤੇ ਭੀ ਨਾਹੀ ਸੰਗੇ। ਨਮਕ ਹਲਾਲ ਕਰੇ ਖਾ ਹੰਗੇ।
ਐਸੇ ਲੋਗਾਂ ਨੇ ਹੀ ਪਿਆਰੇ। ਪਿੱਛੇ ਭੀ ਬਹੁ ਕਰੇ ਪੁਵਾਰੇ।।
ਜੈਸਾ ਗਿਰਧਰ ਸਾਧ ਸੁਨਾਵੈ। ਇਨ ਲੋਗਨ ਕਾ ਹਾਲ ਬਤਾਵੈ।।
ਕੁੰਡਲੀਆ ਸੁਨ ਇਨ ਪਰ ਜੋਇ। ਗਿਰਧਰ ਜੀ ਦਾ ਨਹੀ ਲੁਕੋਇ।।

ਯਥਾ :- "ਬੰਮ੍ਹਨ ਸੋਂ ਵਿਵਹਾਰ ਕਰ ਸੁਖੀ ਨ ਸੋਵਤ ਕੋਇ।।ਵਿਸ੍ਵਾਮਿੱਤ੍ਰ ਹਰੀਚੰਦ ਕਾ ਦੀਆਰਾਜ ਸਭ ਖੋਇ।। ਦੀਆ ਰਾਜਸਭ ਖੋਇ ਦੁਰਜਨ ਤੇ ਇਹ ਬਨ ਆਈ। ਹਰੀ ਜਗਤ ਕੀ ਮਾਇ ਲਾਜ ਕੀਨੀ ਨਹਿੰ ਭਾਈ। ਕਰਿ ਗਿਰਧਰ ਕਵਿਰਾਇ ਜਗਤ ਕੇ ਏ ਹੈ ਬੰਮਨ। ਕੋਟ ਖੁਸ਼ਾਮਦ ਕਰੋ ਬੁਰੀ ਛੋਡੇ ਨਹੀਂ ਬੰਮਨ"

ਭਈ ਬਾਤ ਸੱਤ ਇਹ ਸੋਈ। ਜੋ ਕੁਛ ਨੇਕੀ ਗੁਰਸੋਂ ਹੋਈ। ਫਿਰ ਭਾਰਥ ਨੂੰ ਪੜ੍ਹਕੇ ਦੇਖ। ਗਲੇ ਪਾਂਡਵਾਂ ਦੇ ਸਨ ਲੇਖ।। ਜਦ ਦੁਰਜੋਧਨ ਘਾਇਲ ਭਇਆ। ਤਦ ਦ੍ਰੋਣੀ ਸਾ ਤਿਸ ਢਿਗ ਗਿਆ।। ਜਾਕੇ ਪੁੱਛਿਆ ਉਸਤੇ ਹਾਲ। ਆਖੀ ਕਹੁ ਕਦ ਤੇਰਾ ਕਾਲ ਜਿਸ ਪਰ ਦੁਰਜੋਧਨ ਇਹ ਗਾਈ। ਜੋ ਪੰਜੇ ਪਾਂਡਵ ਹਨ ਭਾਈ।। ਉਨਕੇ ਸਿਰ ਜੋ ਕਾਟ ਲਿਆਵੈ। ਅਰ ਆਕਰਕੇ ਮੁਝੇ ਦਿਖਾਵੈ।। ਤਦ ਮੈਂ ਸ਼ਾਂਤ ਰਿਦਾ ਕਰ ਲੇਵਾਂ। ਉਸੇ ਸਮਯ ਪ੍ਰਾਨਨ ਕੋ ਦੇਵਾਂ।। ਤਿਸ ਨੂੰ ਸੁਨਕਰ ਅਸ ਅਸਤਾਮਾਂ। ਲੱਗਾ ਕਹਨ ਯਹ ਕਯਾ ਹੈ ਕਾਮਾਂ।। ਮੈਂ ਜਾਕਰ ਤਿਨਕੇ ਸਿਰ ਲਿਆਊਂ। ਅਰ ਤੁਝਕੋ ਆਕਰ ਦਿਖਰਾਊ ਐਸੇ ਭਾਖ ਗਿਆ ਉਹ ਪਾਪੀ। ਧਰਮ ਹੀਨ ਅਰ ਮ੍ਰਿਖਾ ਅਲਾਪੀ।। ਪਾਂਚੋਂ ਪੂਤ ਦ੍ਰੋਪਤੀ ਸੋਤੇ। ਕਾਟ ਸੀਸ ਕਰ ਮਾਹਿੰ ਪਰੋਤੇ।। ਜਾ ਦੁਰਜੋਧਨ ਆਗੇ ਧਰੇ। ਕਹੀ ਦੇਖ ਬਚ ਪੂਰੇ ਕਰੇ।। ਜਦ ਦੁਰਜੋਧਨ ਸੀਸ ਨਿਹਾਰੇ। ਪਿਖੇ ਭਤੀਜੇ ਪੰਜੇ ਪਯਾਰੇ।। ਤਬ ਵਹੁ ਮਾਰ ਧਾਹ ਅਸ ਰੋਇਆ। ਕਹੀ ਬੰਸ ਹਮਰਾ ਤੈਂ ਖੋਇਆ।। ਭਾਈਯੋਂ ਸੇ ਥਾ ਵੈਰ ਹਮਾਰਾ। ਇਨ ਬਾਲਕ ਨੇ ਕਹਾਂ ਬਿਗਾਰਾ।। ਕਰਤ ਰੁਦਨ ਤਿਨ ਪ੍ਰਾਨ ਗੁਵਾਏ। ਐਸੇ ਹਾਥ ਬਿੱਪ ਦਿਖਲਾਏ।। ਜਿਸ ਪਾਛੇ ਤਿਨਕੀ ਮਹਤਾਰੀ। ਅਹੋ ਦ੍ਰੋਪਤਾ ਭਈ ਦੁਖਾਰੀ।। ਪ੍ਰਾਨ ਤਿਆਗ ਪਰ ਤਤ ਪਰ ਹੋਈ। ਅਰ ਮੁਖ ਤੇ ਇਮ ਕਹਕਰ ਰੋਈ ਜਿਨ ਪਾਪੀ ਮੇਰੇ ਸੁਤ ਮਾਰੇ। ਜੋ ਕੋ ਉਸਦਾ ਸੀਸ ਉਤਾਰੇ।। ਤਾ ਮੈਂ ਬਚਾਂ ਦੇਖ ਕਰ ਮੁਰਦਾ। ਸੀਤਲ ਹਿਰਦਾ ਹੋਇ ਆਜੁਰਦਾ।। ਜਿਸ ਪਰ ਭੀਮਸੈਨ ਰਿਸ ਖਾਕੇ। ਜਾਇ ਪਿਆ ਦ੍ਰੂਣੀ ਪਰ ਧਾਕੇ।।

ਕਈ ਕੋਸ ਪਰ ਪਕੜ ਸੁਲੀਨਾ। ਲਿਆ ਦ੍ਰੋਪਤ ਦੇ ਸਨਮੁਖ ਕੀਨਾ।। ਫਿਰ ਭੀ ਛੱਤ੍ਰੀ ਸੁਤਾ ਵਿਚਾਰੀ। ਖਾ ਕਰ ਤਰਸ ਕਹੇ ਦੁਖਯਾਰੀ।। ਇਸਕੋ ਜਾਨੋ ਮਾਰੋ ਨਾਹ। ਲੇਹੁ ਸੀਸ ਤੇ ਜੂੜਾ ਲਾਹ।। ਜਿਸ ਪਰ ਯਹੀ ਭੀਮ ਨੇ ਕੀਨਾ। ਜੂਰਾ ਕਾਟ ਬਹੁਰ ਤਜ ਦੀਨਾ।। ਯਹ ਬੰਮ੍ਹਨ ਤੇ ਭਈ ਭਲਾਈ। ਪਾਂਡਵ ਕੀ ਜਿਨ ਅੰਸ ਚੁਕਾਈ।। ਸੋਈ ਕਾਮ ਕਰਾ ਗੁਰ ਕੇਰਾ। ਮਾਂਗੇ ਸੁਤ ਤਿਨ ਹੋਇ ਦਲੇਰਾ।। ਕਹੋ ਆਪਨੇ ਪਾਲਨ ਕਾਜਾ। ਕਰਤ ਕੁਕਾਜ ਨਾ ਜਿਨ ਮਨ ਲਾਜ।। ਸੋ ਕਰਤੇ ਦੇਵੀ ਪ੍ਰਤੱਖਾ। ਜਿਨ ਲੋਹੂ ਪਰ ਕੋ ਸਦ ਚੱਖਾ।।੧੯੨।।

## ਦੋਹਿਰਾ

ਐਸੇ ਲੱਖਨ ਦੇਖਕੇ ਕਹਤ ਲੋਗ ਸਭ ਕੋਇ।
''ਕਾਲ ਬਾਗੜ ਤੇ ਉਪਜੇ ਬੁਰਾ ਬੰਮਨ ਤੇ ਹੋਇ''।।੧੯੩।।
ਹੁਨ ਤੂੰ ਅੱਗੇ ਦੱਸ ਲੈ ਕੀਕੁਛ ਕੀਤੀ ਖੇਲ।
ਬਲਦੇ ਉਤੇ ਪਾਇਆ ਸੀ ਤਿਨ ਕੌੜਾ ਤੇਲ।।੧੯੪।।
ਜਿਸ ਦੇ ਕਾਰਨ ਏਤਨੇ ਕਰੇ ਪੁਆੜੇ ਨਿੱਤ।
ਕਿਆ ਉਹ ਪ੍ਰਗਟ ਹੋ ਗਈ ਇਹ ਭੀ ਦੱਸੀ ਮਿੱਤ।।੧੯੫।।
ਕੈ ਇਹ ਲੱਡੂ ਬੂਰ ਦੇ ਲੀਲ੍ਹਾ ਗਏ ਦਿਖਾਇ।
ਜੋ ਖਾਵੇ ਪਛਤਾਂਇਦਾ ਨਾ ਖਾਵੇ ਪਛਤਾਇ।।੧੯੬।।

# ਦੁਰਗਾ ਭਗਤ

## ਦੋਹਿਰਾ

ਕਿਆ ਇਹ ਹਾਸੀ ਖੇਲ ਸੀ ਐਵੇਂ ਜਾਂਦੀ ਜੋਇ।
ਇਤਨੇ ਯਤਨ ਕੁਮਾਇਆਂ ਕਿਉਂ ਕਰ ਸਿੱਧ ਨ ਹੋਇ।।੧੯੭।।

## ਚੌਪਈ

ਦੇਖੋ ਅੱਗੇ ਪ੍ਰਗਟ ਹੋਈ। ਤੁਮਰੀ ਸੰਕਾ ਸਭ ਜਿਨ ਖੋਈ।।
ਕੈਸਾ ਸਮਾਂ ਭਯਾਨਕ ਥਿਆ। ਜੋ ਨਾ ਕਿਸੇ ਸਹਾਰਿਆ ਗਿਆ।।
ਨੱਸ ਗਏ ਸਭ ਦੇਖਨ ਹਾਰੇ। ਸਹ ਨ ਸਕੇ ਤਿਸ ਜੋਤ ਅਪਾਰੇ।।
ਪੰਡਤ ਭੀ ਗੁਰ ਕੋ ਸਮਝਾਕੇ। ਚਲਾ ਗਿਯਾਂ ਨਿਜ ਪ੍ਰਾਣ ਬਚਾਕੇ।।
ਮਗਰੋਂ ਗੁਰ ਹੀ ਰਹੇ ਅਕੇਲੇ। ਭਏ ਅੰਤ ਦੁਰਗਾ ਦੇ ਮੇਲੇ।।
ਦੇਖੋ ਅੱਗੇ ਖੜ੍ਹਕੇ ਆਪ। ਜਦ ਗੁਰ ਓਥੇ ਕੀਤਾ ਜਾਪ।।
ਹੋਇ ਪ੍ਰਚੰਡ ਅਖੰਡ ਭਵਾਨੀ। ਸਨਮੁਖ ਹੋਈ ਸੀ ਵਰਦਾਨੀ।।
ਉਸ ਵੇਲੇ ਉਸ ਬ੍ਰਮ੍ਹਨ ਪਿਆਰੇ। ਗੁਰ ਜੀ ਨੂੰ ਇਹ ਬੈਨ ਉਚਾਰੇ।

ਯਥਾ :- ਰਸਾਵਲ ਛੰਦ

''ਰਹੋ ਐਸ ਬਾਨਾ। ਅਡੋਲੰ ਨਿਧਾਨਾ।। ਜਪੋ ਮੰਤ੍ਰ ਸਾਈ। ਜਯੰ ਜੈਸੁ ਮਾਈ।।੨੫੪।। ਹਮੂ ਔਰ ਸਾਰੇ। ਸੁ ਹ੍ਵੈ ਹੈਂ ਕਨਾਰੇ।। ਸਭੈ ਆਪ ਜਾਨੋਂ। ਤੁ ਮੂਤੇ ਨਛਾਨੋਂ।।੨੫੫।।

## ਚੌਪਈ

ਕਾਲੀ ਕੋ ਆਗਮਨ ਭਾਰੀ। ਮੁਨ ਨਰ ਸਕੈ ਨ ਤਾਹਿ ਨਿਹਾਰੀ।।
ਤੁਮਦ੍ਰਿੜ ਰਹੋ ਆਪ ਇਹ ਥਾਹੀ। ਜਿਨ ਕਛੁ ਕਰੋ ਚਿੰਤਮਨ ਮਾਹੀ।।੨੫੬।।

ਤੁਮ ਕਹ ਕੌਨ ਸਿਖਾਵਨ ਜੋਗਾ। ਸਭ ਜਾਨਤ ਤੁਮ ਜਿਤਕ ਪ੍ਰਯੋਗਾ।।
ਤੁਮਤੇ ਕੌਨ ਬਾਤ ਹੈ ਛਾਨੀ। ਤਦਪ ਬਰਨੋ ਅਲਪ ਕਹਾਨੀ।।੨੫੭।।
ਘੋਰ ਸ਼ਬਦ ਧਰ ਹਾਲ ਜਨੈ ਹੈ। ਮਾਯਾ ਕੋਟ ਤੁਮੈ ਡਹ ਕੈਹੈ।।
ਨਿਰਭੈ ਅਚਲ ਪਾਵ ਦ੍ਰਿੜ੍ਹ ਠਾਨੀ। ਪੜੋ ਮੰਤ੍ਰ ਸ੍ਰੀ ਮੁਖਸੁਖਦਾਨੀ।।੧੫੮।।
ਸਿੰਘ ਬਾਹਨੀ ਬਿਨਾ ਪਛਾਨੈ। ਔਰ ਬਚਨ ਜਿਨ ਬਦਨ ਬਖਾਨੈ।।
ਅਲਪ ਭੇਦ ਦਿਜਬਰਕ ਹਦਯੋ। ਨਖਸਿਖਚੀਨਦ ਯਾਨਿ ਧਲਯੋ।।੨੫੯।।
ਇਹ ਬਿਧ ਸੋਂ ਮੁਖ ਬਚਨ ਉਚਾਰੇ। ਸਿੱਖ ਸਖਾ ਦਿਜ ਤਲੈ ਸਿਧਾਰੇ।।
ਰਾਜਤਸਿਰੀ ਸਤਗੁਰ ਤਿਹਥਲੈ। ਸੰਤ ਸਿਰੋਮਣਿ ਅਤਬਰ ਬਲੈ।।੨੬੦।।"

ਭਾਵ- ਦੇਖੋ ਉਸ ਪੰਡਤ ਨੇ ਗੁਰੂ ਜੀ ਨੂੰ ਸਾਰਾ ਭੇਦ ਸਮਝਾ ਦਿੱਤਾ ਅਰ ਆਖਯਾ ਕਿ ਉਹ ਵੱਡਾ ਭਯਾਨਕ ਸਮਾਂ ਹੋਵੇਗਾ ਜਿਸ ਨੂੰ ਕੋਈ ਮਨੁੱਖ ਯਾ ਦੇਵਤਾ ਭੀ ਸਹਾਰ ਨਹੀਂ ਸਕੇਗਾ, ਪਰ ਆਪਨੇ ਕੋਈ ਚਿੰਤਾ ਨਾ ਕਰਨੀ, ਸਵਾਧਾਨ ਹੋਕੇ ਬੈਠੇ ਰਹਨਾ, ਅਤੇ ਉਸੀ ਦਾ ਨਾਮ ਜਪਦੇ ਰਹਨਾ, ਇਤਨਾ ਆਖਕੇ ਸਾਰੇ ਨਾਲ ਦੇ ਪੰਡਤਾਂ ਅਰ ਗੁਰੂ ਦੇ ਸਿੱਖਾਂ ਸਮੇਤ ਆਪ ਹੇਠਾਂ ਨੂੰ ਚਲਯਾ ਗਿਆ, ਜਿਸ ਪਰ ਉਸ ਜਗ੍ਹਾਂ ਗੁਰੂ ਜੀ ਇਕੱਲੇ ਹੀ ਰਹਿ ਗਏ।।

# ਤੱਤ ਖਾਲਸਾ

## ਦੋਹਿਰਾ

ਜ਼ਰਾ ਠਹਰ ਅਰ ਥੱਸ ਕਰ ਅੱਗੇ ਕਰ ਅੱਗੇ ਮੂਲ ਨ ਜਾਹੁ।
ਪਹਿਲੇ ਮੈਨੂੰ ਏਸਦਾ ਠੀਕ ਬਤਾ ਦੇ ਰਾਹੁ।।੧੯੮।।

## ਚੌਪਈ

ਭਲਯਾ ਲੋਕਾ ਦੇਖ ਵਿਚਾਰ। ਐਵੇਂ ਕਿਉਂ ਬਣ ਗਿਆ ਗਵਾਰ।।
ਜੋ ਪੰਡਤ ਸਭ ਹਾਲ ਪਛਾਨੇ। ਆਉਨ ਦੇਵੀ ਦਾ ਪਹਚਾਨੇ।।
ਅਰ ਉਸ ਵੇਲੇ ਦਾ ਡਰ ਸਾਰਾ। ਉਸਤੇ ਛਪਯਾ ਨਹੀਂ ਗੁਵਾਰਾ।।
ਫਿਰ ਉਸ ਤੇ ਉਹ ਕਿ ਉਸੀਡਰਿਆ। ਜੋ ਉਸ ਵੇਲੇ ਵਰਨਨ ਕਰਿਆ।।
ਦੇਖ ਨਦੀ ਦੇ ਤਰਨੇ ਹਾਰੇ। ਨਹੀਂ ਨਦੀ ਤੇ ਡਰਦੇ ਪਯਾਰੇ।।
ਅਰ ਸੱਪਾਂ ਦੇ ਜੋਇ ਖਲਾਰੀ। ਕਦ ਡਰਦੇ ਹਨ ਦੇਖ ਵਿਚਾਰੀ।।
ਉਸਤੇ ਤਾਂ ਅਨਤਾਰੂ ਡਰਦੇ। ਡੁੱਬ ਜਾਨ ਤੇ ਭੈ ਮਨ ਕਰਦੇ।।
ਜੇ ਇਹ ਪੰਡਤ ਸਭ ਕੁਛ ਜਾਨੈ। ਫਿਰ ਕਿਉਂ ਨੱਸਨ ਹੇਤ ਬਖਾਨੈ।।
ਇਤਨਾ ਡਰ ਗੁਰ ਨੂੰ ਦਿਖਲਾਕੇ। ਮਹਾਂ ਭਯਾਨਕ ਸਮਾਂ ਬਤਾਕੈ।।
ਗਿਆ ਆਪ ਉਹ ਨੱਸ ਸ਼ਤਾਬੀ। ਦੇਖੀ ਜਿਸ ਵਿੱਚ ਮਹਾਂ ਖਰਾਬੀ।।
ਆਪ ਨੱਸਦਾ ਓਥੋਂ ਜਾਵੈ। ਗੁਰ ਜੀ ਨੂੰ ਧੀਰਜ ਸਿਖਲਾਵੈ।।
ਉਹ ਧੀਰਜ ਉਸਨੇ ਕਿਉਂ ਛੱਡੀ। ਨੱਸਾ ਜੀਭ ਹੱਥ ਦੀ ਕੱਢੀ।।੧੯੯।।

## ਦਵੈਯਾ

ਕਿਆ ਗੁਰ ਜੀ ਤੇ ਉਸਦਾ ਰਹਨਾ ਇਸ ਧਰਤੀ ਪਰ ਭਾਈ। ਇਸ ਡਰ ਕੋਲੋਂ ਜਾਨ ਬਚਾ ਕੇ ਸਾ ਜ਼ਿਆਦਾ ਸੁਖਦਾਈ।। ਆਪ ਕਨਾਰਾ ਕਰਨਾ ਚਾਹੇ ਉਸ ਡਰ ਵਾਲੇ ਵੇ ਲੇ। ਐਵੇਂ ਲੈਣੇ ਚਾਹੇ ਸੇ ਤਿਨ ਗੁਰ ਤੇ ਪੈਸੇ ਧੇਲੇ।।੨੦੦।। ਇਸ ਸਾ ਧਰਮ ਉਸਦਾ ਪਹਿਲਾ ਨਾਲ ਗੁਰੂ ਦੇ ਰਹਿੰਦਾ। ਸੁਖ ਦੁਖ ਭਲਾ ਬੁਰਾ ਜੋ ਵੇਲਾ ਬੈਠ ਸੀਸ ਪਰ

ਸਹਿੰਦਾ।। ਸਗੋਂ ਗੁਰ ਨੂੰ ਧੀਰਜ ਦੇਂਦਾ ਸਾਰਾ ਹਾਲ ਬਤਾਕੇ। ਜੇਕਰ ਉਸਨੇ ਦੇਖੀ ਸੀ ਇਹ ਬਾਤ ਆਪ ਅਜ਼ਮਾਕੇ।।੨੦੧।। ਅਰ ਗੁਰ ਜੀ ਨੂੰ ਸਮਾਂ ਅਜੇਹਾ ਅੱਗੇ ਕਦੇ ਨਾ ਆਇਆ। ਏਹੋ ਵੇਲਾ ਮਹਾਂ ਭਯਾਨਕ ਬਾਲ ਉਮਰ ਮਹਿੰ ਪਾਇਆ।। ਉਸ ਵੇਲੇ ਪਰ ਛੱਡ ਨੱਸਨਾ ਸੀ ਉਸਦੀ ਨਾ ਮਰਦੀ। ਅੱਛੇ ਪੁਰਖਾਂ ਦੀ ਭਲਿਆਈ ਐਸਾ ਕੰਮ ਨਾਂ ਕਰਦੀ।।੨੦੨।। ਐਸਾ ਬੁਰਾ ਚੋਰ ਭੀ ਨਾਹੀਂ ਸਾਥੀ ਨਾਲ ਕੁਮਾਂਦੇ। ਔਖੀ ਬਣੀ ਨਾਲ ਦੇ ਤਾਈਂ ਛੱਡ ਮੂਲ ਨਹਿ ਜਾਂਦੇ।। ਤਾਂਤੇ ਉਹ ਤਾਂ ਚੋਰਾਂ ਤੇ ਭੀ ਸਾ ਨਾਲਾਇਕ ਭਾਰਾ। ਜਿਸਨੇ ਐਸੇ ਕਠਨ ਸਮਯ ਪਰ ਕੀਤਾ ਚਾਇ ਕਨਾਰਾ।।੨੦੩।। ਪਰ ਇਸਦਾ ਜੋ ਤਾਤ ਪਰਜ ਹੈ ਤੂੰ ਨਹਿੰ ਸਮਝਿਆ ਪਯਾਰੇ। ਇਹ ਤਾਂ ਅਪਨੀ ਇੱਜ਼ਤ ਕਾਰਨ ਹੱਥ ਪੈਰ ਤਿਨ ਮਾਰੇ।। ਜਿਸਤੇ ਇਹ ਮਨ ਵਿੱਚ ਵਿਚਾਰੀ ਜਦ ਮੈਂ ਡਰਕੇ ਨੱਸਾਂ। ਏਹੋ ਜੇਹਾ ਰੂਪ ਭਯਾਨਕ ਸਤਗੁਰ ਅੱਗੇ ਦੱਸਾਂ।।੨੦੪।। ਤਦ ਇਹ ਕੰਬ ਜਾਨਗੇ ਸੁਨਕੇ ਨਹਿ ਕੱਲੇ ਠਹਿਰਾਉਨ। ਮੈਥੋਂ ਭੀਨੱਸਨਗੇ ਅੱਗੇ ਇਕ ਪਲ ਨਾਹਿ ਟਿਕਾਉਨ। ਵਿੱਚ ਪਹਾੜਾਂ ਸਮਯ ਅਜੇਹੇ ਰਹਨਾ ਸੌਖਾ ਨਾਹੀਂ ।। ਆਖਨਗੇ ਪੰਡਤ ਜੀ ਲਗਦਾ ਡਰ ਮੇਰੇ ਮਨ ਮਾਹੀਂ ।।੨੦੫।। ਫਿਰ ਮੈਂ ਕਹੂੰ ਸੱਤ ਹੈ ਸਾਰੀ ਦੁਰਗਾ ਝਾਲ ਨ ਝੱਲੇ। ਜਿਸ ਨੂੰ ਦੇਖ ਦੇਵਤੇ ਰਾਕਸ਼ ਮੁਖ ਪਰ ਲੈਂਦੇ ਪੱਲੇ।। ਸੋ ਜੇ ਕਠਨ ਆਪ ਨੂੰ ਦਿੱਸੇ ਤਾਂ ਮੇਰਾ ਕਯਾ ਦੋਸ਼ਾ। ਏਹੋ ਹੋਣੀ ਓੜਕ ਨੂੰ ਸੀ ਜੋ ਸੀ ਮੁਝੇ ਭਰੋਸਾ।।੨੦੬।। ਮੈਂ ਤਾਂ ਅਪਨੀ ਵਿੱਦਯਾ ਬਲ ਤੇ ਸੀ ਕਾਰਜ ਕਰ ਦੀਆ।। ਪਰ ਓੜਕ ਨੂੰ ਨਹੀਂ ਆਪਨੈ ਸਾਂਭ ਭਲੀ ਵਿਧ ਲੀਆ। ਵਾਹ ਵਾਹ ਜਗ ਮੇਰੀ ਹੋਸੀ ਅਰ ਗੁਰ ਜੀ ਨੂੰ ਹਾਸਾ। ਦੇਖ ਮਦਾਰੀ ਵਾਲਾ ਕਰਕੇ ਜਾਊਂ ਖੂਬ ਤੁਮਾਸ਼ਾ।।੨੦੭।। ਸੱਗੋਂ ਉਸਨੂੰ ਚਾਹੀਦਾ ਸੀ ਪਾਸ ਗੁਰੂ ਦੇ ਰਹਿੰਦਾ। ਜੋ ਦੇਵੀ ਨੂੰ ਆਖਨ ਸੁਨਣਾ ਪਾਸ ਬੈਠਕੇ ਕਹਿੰਦਾ।। ਅਰ ਗੁਰ ਦੇ ਪਰਸੰਗ ਆਪ ਭੀ ਪਿਖ ਲੈਂਦਾ ਜਗ ਰਾਣੀ। ਇਹ ਭੀ ਧਾਨਾਂ ਬਦਲੇ ਮਿਲਦਾ ਡੀਲੇ ਤਾਈ ਪਾਣੀ।।੨੦੮।। ਕਿੱਥੇ ਉਸ ਨੂੰ ਧਰਾ ਪਿਆ ਸਾ ਦੁਰਗਾ ਜੀ ਦਾ ਦਰਸਨ। ਜਿਸ ਨੂੰ ਸਿੱਧ ਸਾਧ ਮੁਨੁ ਜੋਗੀ ਦੇਵ ਅਸੁਰ ਭੀ ਤਰਸਨ।। ਪੱਲਯੋਂ ਹਿੰਗ ਨ ਲਗੀ ਫਟਕਰੀ ਮੁਫਤ ਪਾਰ ਹੋ ਜਾਂਦਾ। ਬਚਿਆ ਖੁਚਿਆ ਹੋਰ ਓਸਤੇ ਉਹ ਭੀ ਕੋ ਵਰ ਪਾਂਦਾ।।੨੦੯।। ਅਰ ਕਹਿੰਦਾ ਮੈਂ ਉਹ ਹਾਂ ਬ੍ਰਹਮਨ ਜਿਸ ਨੇ ਤੂੰ ਪ੍ਰਗਟਾਈ। ਤਾਂ ਤੇ ਮੈਨੂੰ ਹੋਰ ਵਖਰਾ ਤੂੰ ਵਰ ਦੇ ਜਾ ਮਾਈ। ਜਿਸ ਪਰ ਹੋਇ ਪ੍ਰਸੰਨ ਆਖਦੀ ਮੰਗ ਰਿਦੇ ਜੋ ਆਇਆ। ਤਦ ਕਹਿੰਦਾ ਜੋ ਭੱਦਨ ਮੁੰਡਨ ਮੇਰੀ ਝੋਲੀ ਪਾਇਆ।।੨੧੦।। ਜਿੱਥੇ ਤੀਕਰ ਸਿਰ ਮੰਡਵਾਂਦੇ ਸਭ ਹਿੰਦੂ ਹੇ ਮਾਈ। ਓਥੇ ਸਾਰੇ ਮੇਰੀ ਵੱਲੋਂ ਹੋਵਨ ਚੰਗੇ ਨਾਈ।। ਸਾਰੀ ਪੂਜਾ ਮੈਨੂੰ ਆਵੇ ਕਈ ਹਜ਼ਾਰ ਰੁਪਈਆਂ। ਖਾਕੇ ਤੇਰੀ ਭੇਟਾ ਗਾਵੇ ਟੱਬਰ ਮੇਰਾ ਮਈਆ।।੨੧੧।। ਫਿਰ ਉਹ ਜਿਸ ਦੇਵੀ ਦੇ ਦਰਸ਼ਨ ਆਪ ਉਜੈਨੋਂ ਆਇਆ। ਇਤਨੇ ਕੋਹਾਂ ਪੰਧ ਮਾਰ ਕਰ ਘਰ ਅਰ ਬਾਰ ਤਜਾਇਆ। ਪਲਯੋਂ ਨਕਦਾ ਖਰਚ ਕਰਾ ਅਰ ਦਰਸ਼ਨ ਉਸਦਾ ਚਾਹੇ। ਫਿਰ ਅਭਾਗ ਨੇ ਦਰਸ਼ਨ ਵੇਲੇ ਕਿਉਂ ਸੇ ਲੇਖ ਤਰਾਹੇ।।੨੧੨।। ਤਾਂ ਤੇ ਪੰਡਤ ਕਰਮ ਹੀਣ ਸੀ ਜਿਨੇਂ ਨ ਦਰਸ਼ਨ ਕੀਤਾ। ਵਗਦੇ ਸਰ ਥੋਂ ਪਿਆਸਾ ਨੱਸਾ ਕੁਛ ਭੀ ਲਾਭ ਨ ਲੀਤਾ। ਜਿਸਤੇ ਸਾਬਤ ਹੁੰਦਾ ਹੈ ਉਹ ਦਰਸ਼ਨ ਨੂੰ ਨਹਿ ਆਇਆ। ਕੇਵਲ ਲੈਣੇ ਆਇਆ ਸੀ ਉਹ ਗੁਰ ਜੀ ਕੋਲੋਂ ਮਾਇਆ।।੨੧੩।।

## ਦੋਹਿਰਾ

ਤਾਂ ਤੇ ਤਿਸ ਨੇ ਏਹੁ ਸੀ ਫੰਧ ਚਲਾਇਆ ਹੋਰ।
ਛੱਡ ਗੁਰੂ ਨੂੰ ਓਸ ਜਾ ਨੱਸ ਗਿਆ ਜਿਉਂ ਚੋਰ।।੨੧੪।।

ਬਾਤਾਂ ਆਖ ਡਰਾਉਨੀ ਹਹੋ ਡੁਲਾਹਿਆ ਚਿੱਤ।
ਸੱਚਾ ਹੋਕੇ ਚਾਹੁੰਦਾ ਲੁੱਟਨ ਗੁਰ ਦਾ ਬਿੱਤ।।੨੧੫।।

### ਚੌਪਈ

ਪਰ ਕਲਗੀਧਰ ਪਰ ਉਪਕਾਰੀ। ਜਾਨਨ ਹਾਰ ਰਿਦੇ ਦੀ ਸਾਰੀ।।
ਭਲਾ ਏਚ ਭਿਛਕ ਛਲ ਕਰਕੇ। ਕਦ ਜਾਵੇ ਘਰ ਖੀਸਾ ਭਰਕੇ।।
ਪੁਨ ਗੁਰ ਜੀ ਨੂੰ ਕਿਆ ਡਰ ਦੇਵੇ। ਜੋ ਇੱਕ ਟਕਾ ਦੱਖਨਾ ਲੇਵੇ।।
ਜਿਸਤੇ ਕਹੀ ਗੁਰੂ ਸੁਨ ਪੰਡਤ। ਕਿਉਂ ਹਮਰੇ ਮਨ ਕੋ ਤੂੰ ਖੰਡਤ?
ਚਲੇ ਜਾਹੁ ਮੈਂ ਰਹੂੰ ਇਕੱਲਾ। ਦੇਖ ਲਿਆਂ ਗਾ ਸਾਰਾ ਹੱਲਾ।।
ਜਿਸ ਪਰ ਉਸਨੂੰ ਵਿਦਾਕਰਾਇਆ। ਅਪਨਾ ਆਸਨ ਓਥੇ ਲਾਇਆ।।
ਜਾਨ ਲਈ ਉਸ ਦੀ ਸਭ ਚਾਲ। ਸਾਨੂੰ ਟਾਲੇ ਹਿਕਮਤ ਨਾਲ।।
ਤਾਂਤੇ ਨਹੀਂ ਅਸੀਂ ਕੁਛ ਇਆਣੇ। ਡਰ ਕਰ ਨੱਸੇਂ ਚਾਇ ਧਗਾਣੇ।।
ਇਹ ਭੀ ਪੂਰਾ ਕਰ ਦਿਖਲਾਊਂ ।ਇਸਨੂੰ ਅੱਛੀ ਤਰ੍ਹਾਂ ਝੁਠਾਊਂ ।।
ਇਹ ਸੀ ਗੱਲ ਏਸ ਵਿੱਚ ਸਾਰੀ। ਜੋ ਤੈਨੂੰ ਮੈਂ ਮੀਤ ਉਚਾਰੀ।।
ਪੜ੍ਹਕੇ ਅੱਛੀ ਤਰ੍ਹਾਂ ਵਿਚਾਰ। ਆ ਜਾਉ ਤੈਨੂੰ ਅਤਿਬਾਰ।।
ਹੁਨ ਅੱਗੇ ਤੂੰ ਹੋਰ ਸੁਨਾਉ। ਝਬਦੇ ਦੇਵੀ ਨੂੰ ਪ੍ਰਗਟਾਉ।।੨੧੬।।

## ਦੁਰਗਾ ਭਗਤ

### ਦੋਹਿਰਾ

ਭਾਵੇਂ ਆਖੀ ਕੁੱਝ ਤੂੰ ਪਰ ਫਿਰ ਭੀ ਜਗ ਮਾਤ।
ਓੜਕ ਪ੍ਰਗਟ ਹੋ ਗਈ ਕੀਤੀ ਦਿਨ ਤੇ ਰਾਤ।।੨੧੭।।

### ਚੌਪਈ

ਜਦ ਸਭ ਛੱਡ ਗੁਰੂ ਨੂੰ ਕੱਲੇ। ਆਇ ਗਏ ਪਰਬਤ ਤੋਂ ਥੱਲੇ।।
ਨਾ ਪੰਖੀ ਨਾ ਰਿਹਾ ਮਨੁੱਖ। ਖਾਲੀ ਪਰਬਤ ਅਰ ਸੇ ਰੁੱਖ।।
ਸੁੰਨ ਸਾਨ ਉਸ ਵੇਲੇ ਹੋਈ। ਚਾਰ ਕੋਸ ਤਕ ਰਿਹਾ ਨਾ ਕੋਈ।।
ਤਦ ਕਾਲੀ ਨੇ ਕਲਾ ਦਿਖਾਈ। ਕੜ ਕੜ ਕਰਦੀ ਉਤੁੱ ਆਈ।।
ਜਿਸਦੀ ਰਚਨਾਂ ਵਾਲੀ ਮਾਇਆ। ਅਰ ਜੋ ਮੁਖਤੇ ਭਾਖ ਸੁਨਾਇਆ।।
ਸੋ ਸੁੱਖਾ ਸਿੰਘ ਪ੍ਰਗਟ ਉਚਾਰੀ ਦੇਖੋਤਿ ਸਕੇ ਗ੍ਰੰਥ ਮਝਾਰੀ।।੨੧੮।। ਯਥਾ :-

### ਸਵੈਯਾ

''ਪੌਨ ਪ੍ਰਚੰਡ ਚਲਿਯੋ ਪ੍ਰਬ ਮੈਂ ਧਰਿ ਘੋਰ ਘਟਾ ਚਹੁੰ ਓਰ ਘੁਰਾਈ। ਨੀਰਦ ਸਿੰਧ ਸੁਬਿੰਦ ਗਿਰੋਵਰ ਭੂਮ ਅਕਾਲ ਮਹਾ ਬਹ ਰਾਈ। ਸੇਸ ਸੁਰੇਸ ਮਹੇਸ ਪ੍ਰਿਥੀ ਪਤਿ ਕਾਂਪਤ ਹੈ ਮਨ ਸ਼ੋਕ ਬਢਾਈ। ਯਾ ਬਿਧ ਆਗਮ ਕਾਲ ਨਿਹਾਰਕੈ ਚੌਦਹ ਲੋਗ ਨਚਾਲ ਜਨਾਈ।।੨੬੩।। ਊਰਧ ਕੋ ਜੁਤ ਮੰਡਪਕੇ ਧੁਨ ਕੈ ਜਨ ਪੱਥ ਸੁਖੱਬ ਉਡਾਨਿਯੋ। ਕਾਂਪ ਦਿਸਾ ਸੁਦਹਲ ਭਯੋ ਜਗ ਜੀਵਨ ਸੱਤ ਪ੍ਰਲੈ ਘਨ ਮਾਨਿਯੋ।। ਧੀਰਜ ਧਾਮ ਅਰਾਮ ਕ੍ਰਿਪਾ ਨਿਧ ਸੋਭਤ ਜਿਯੋ ਮਨ ਸੰਤ ਪਛਾਨਿਯੋ। ਨੀਰਦ ਜਿਯੋਂ ਧੁਨ ਸ੍ਰੀ ਮੁਖ ਕੈ ਨਿਜ ਜੈ ਜਗ ਮਾਤ ਅਭੇਵ ਬਖਾਨਿਯੋ।।੨੬੪।।

ਮੁੰਡ ਕੀ ਮਾਲ ਬਮੈਂ ਮੁਖ ਜ੍ਵਾਲ ਬਿਸਾਲ ਕਰਾਲ ਮਹਾਂ ਛਬਿ ਛਾਈ। ਛੂਟੇ ਹੈ ਬਾਲ ਬਿਯਾਲ ਲਏ ਕਰ ਸਿਯਾਮ ਸਰੂਪ ਲਖਯੋ ਨਹਿ ਜਾਈ। ਬਾਮ ਕ੍ਰਿਪਾਨ ਮਹਾਨ

ਦਿਪੈਧਰ ਜਾਤ ਨ ਸੁੰਭ ਕੀ ਸੈਨ ਖਪਾਈ। ਜੈ ਜਗ ਮਾਤ ਪ੍ਰਤੱਛ ਭਈ ਇਮ ਸ੍ਰੀ ਮੁਖ ਤੇ ਬਰ ਦਾਨ ਸੁਨਾਈ।।੨੬੫।।

## ਚੌਪਈ।

ਬਰੰ ਬ੍ਰਮ ਮਾਤਾ ਤਬ ਕਹਾ। ਜੋ ਤੁਮ ਬਿਆਪ ਚੀਤ ਮਹ ਰਹਾ।
ਮਨ ਮਾਨਿਕ ਮੁਕਤਾਧਰ ਰਾਜਾ। ਹੀਰਾਕੰਟਨ ਬ੍ਰਿੰਦਸਮਾਜਾ।।੨੬੬।।
ਯੌਸੁਨ ਗਦ ਗਦ ਭਯੋ ਕ੍ਰਿਪਾਲਾ। ਸ੍ਰੀ ਮੁਖ ਯੰਕਹ ਬਚਨ ਬਿਸਾਲਾ
ਮੱਯਾ ਯਹ ਕ੍ਰਿਪਾ ਅਬ ਕੀਜੈ। ਖੜਗ ਪਾਨ ਦਾਹੁਨ ਮੁਹਿ ਦੀਜੈ।।
ਨਿਸ ਦਿਨ ਬਿਜੈ ਹੋਇ ਜਗ ਮੇਰੀ। ਅਸੁਰ ਮਲੇਛ ਮਾਰਿਕਰ ਢੇਰੀ
ਖੜਗ ਪਾਨਕਹਿ ਨਿਸਦਿਨ ਧਯਾਊਂ ਤੇਰੇ ਚਰਿ ਤ੍ਰਹੈਨ ਦਿਨ ਗਾਊਂ ੨੬੮
ਸੰਤ ਅਨੰਤ ਸੁ ਅਨਿਕ ਪ੍ਰਕਾਰਾ। ਸੁਖੀ ਬਸੈ ਆਲਮ ਇਹ ਸਾਰਾ।
ਚਰਨਨਰ ਹੇਤਿਹਾ ਰੇਚਿੱਤਾ। ਗ੍ਰਿਹਿ ਮਹਿਹੁ ਇਅਨ ਗਨਤੈ ਬਿਤਾ।।੨੬੯।।
ਸੱਤ੍ਰ ਨੇ ਜੀਤ ਹਮੇ ਕੋਈ ਜਾਈ। ਦੇਗ ਤੇਗ਼ ਹੂੰ ਬਿਜੈ ਬਨਾਈ।।
ਪੰਥ ਮਲੇਛ ਅਨਕ ਪ੍ਰਕਾਰਾ। ਪਲ ਮਹਿ ਹੋਇਸਰਬ ਹੀ ਛਾਰਾ।।੨੭੦।।
ਏਵ ਸਤ ਕਹਿ ਮਾਤ ਭਵਾਨੀ। ਬਰ ਦੇ ਭਈ ਲੋਪ ਜਗ ਰਾਨੀ।।
ਜਹਤਹ ਸਰ ਬੇਭਵਨ ਮਝਾਰਾ। ਸੁਨਕਰ ਭਯੋ ਸ਼ਬਦ ਜੈਕਾਰਾ।।੨੭੧।।
ਯੌ ਬਰ ਪਾਇ ਦੇਵ ਅਵਤਾਰੀ। ਅਰਨ ਬਰਨ ਭਯੋ ਬਦਨਸੁਧਾਰੀ।
ਲੈ ਕ੍ਰਿਪਾ ਨਸੁਕੰਠ ਲਗਾਈ। ਸੀਸ ਧਾਰ ਉਰ ਸਾਥ ਮਿਲਾਈ।।੨੭੨।।''

## ਦੋਹਿਰਾ

ਦੇਖਯਾ ਪ੍ਰਗਟ ਹੋ ਗਈ ਮਹਾਂ ਕਾਲਕਾ ਮਾਤ।
ਦੇ ਵਹ ਗੁਰ ਕੋ ਤੇਗ਼ ਨਿਜ ਭਈ ਲੋਪ ਕਹਿਬਾਤ।।੨੧੯।।

## ਚੌਪਈ

ਦੇਖ ਗ੍ਰੰਥ ਕਯਾ ਦਸਦਾ ਤੈਨੂੰ। ਤੂੰ ਕਰਦਾ ਸੈਂ ਝੂਠਾ ਮੈਨੂੰ।।
ਅਰ ਪੰਡਤ ਨੂੰ ਦੋਸ਼ ਲਗਾਂਦਾ। ਆਖੇਂ ਐਵੇਂ ਧਾਂਮੇਂ ਖਾਂਦਾ।।
ਓੜਕ ਨੂੰ ਪ੍ਰਗਟ ਕਰ ਲਈ। ਜਿਸ ਨੇ ਤੇਗ਼ ਗੁਰੂ ਕੋ ਦਈ।।
ਇਹ ਕੁਛ ਬਾਤ ਨਹੀਂ ਹੈ ਛਾਨੀ। ਜਦ ਪ੍ਰਗਟ ਸੀ ਭਈ ਭਵਾਨੀ।।
ਤਦ ਪ੍ਰਬਤ ਕੰਬਨ ਥਰ ਥੱਲੇ। ਵਡੀ ਅੰਧੇਰੀ ਭਾਰੀ ਚੱਲੇ।।
ਉਡ ਗਏ ਜਿਸਦੇ ਨਾਲ ਪਹਾੜ। ਗੱਜੇ ਬੱਦਲ ਬੋਲੇ ਹਾੜ।।
ਚਮਕੇ ਬਿਜਲੀ ਅਧਕ ਡਰਾਵੇ। ਮਚਾ ਭੂਚਾਲ ਜਗਤ ਕੰਪਾਵੇ।।
ਉਛੱਲ ਪਏ ਸਮੁੰਦ੍ਰ ਸਾਰੇ। ਛੱਡ ਆਪਨੀ ਬੇਲ ਕਨਾਰੇ।।
ਸਾਰੀ ਧਰਤੀ ਪਰ ਜਲ ਛਾਇਆ। ਮਾਨੋਂ ਪ੍ਰਲੋਂਦਾ ਦਿਨ ਆਇਆ।।
ਐਸੇ ਵੇਲੇਂ ਪ੍ਰਗਟ ਹੋਈ। ਕਾਲਾ ਰੂਪ ਭਿਆਨਕ ਜੋਈ।।
ਮੂੰਹ ਤੇ ਲਾਟਾਂ ਨਿਕਲਨ ਐਸੇ। ਤਪੈ ਤੰਦੂਰ ਭਠਾਰੀ ਜੈਸੇ।।
ਗਲ ਵਿੱਚ ਸੱਪ ਪਏ ਲਟਕੇਦੇ। ਦੇਖਨ ਹਾਰੇ ਨੂੰ ਡਰ ਦੇਦੇ।।
ਫਿਰ ਮੁੰਡਾਂ ਦੀ ਮਾਲਾ ਪਾਈ। ਦੰਦਾਂ ਵਿੱਚੋਂ ਜੀਭ ਹਲਾਈ।।
ਦੋ ਰੱਥਾਂ ਵਿੱਚ ਖੱਪਰ ਧਰਿਆ। ਜੋ ਦੁਸ਼ਮਨ ਦੇ ਲੋਹੂ ਭਰਿਆ।।
ਐਸੀ ਸੂਰਤ ਮਾਤ ਦਿਖਾਈ। ਦੇਨ ਲਈ ਵਰ ਗੁਰ ਨੂੰ ਆਈ।।

ਜਿਸ ਨੂੰ ਗੁਰ ਜੀ ਲਿਆ ਰਿਝਾਇ। ਗਈ ਆਪਨੀ ਸ਼ਕਤ ਦਿਖਾਇ।।
ਪਰ ਉਸ ਵੇਲੇ ਕੋਈ ਹੋਰ। ਨ ਸੀ ਮਨੁਖ ਨ ਪੰਛੀ ਢੋਰ।।
ਜਦ ਇਹ ਸਾਰਾ ਕਾਰਨ ਥ੍ਰਿਆ। ਚੌਂਦਹ ਲੋਗ ਜਕਾਰਾ ਗਿਆ।।
ਹੁਣ ਤੂੰ ਦਸ ਰਿਹਾ ਕੀ ਬਾਕੀ। ਅਜੇਂ ਤੀਕ ਭੀ ਹੈਂ ਤੂੰ ਆਕੀ।।
ਤਾਂਤੇ ਛੱਡ ਦੇਹੁ ਹਠ ਯਾਰ। ਕਰ ਦੇਵੀ ਦੇ ਨਾਲ ਪਯਾਰ।।
ਜੋ ਗੁਰ ਜੀ ਨੇ ਆਪ ਮਨਾਈ। ਤਾਂ ਤੂੰ ਚੀਜ਼ ਭਲਾ ਕਿਆ ਭਾਈ।।
ਤਾਂਤੇ ਪੂਜਨ ਉਸ ਦਾ ਕਰ ਲੈ। ਧਨ ਸੋਂ ਧਾਮ ਆਪਨਾ ਭਰ ਲੈ।।
ਸਾਰਾ ਜਗ ਅਹਮਕ ਹੈ ਕੋਈ? ਜਿਸ ਨੂੰ ਪੂਜੈ ਸਗਰੀ ਲੋਈ।।
ਸਾਰਾ ਕਿੱਸਾ ਐਥੇ ਮੁੱਕਾ। ਜਿਸਤੇ ਝਗਰਾ ਤੇਰਾ ਚੁੱਕਾ।।
ਹੁਣ ਸੰਕਾ ਤੇਰੀ ਸਭ ਗਈ। ਜਦ ਜ੍ਵਾਲਾ ਪ੍ਰਗਟ ਹੈ ਭਈ।।
ਹੋਇ ਗਿਆ ਤੂੰ ਹੈਂ ਸ਼ਰਮਿੰਦਾ। ਕਰਦਾ ਸੈਂ ਜੋ ਉਸਦੀ ਨਿੰਦਾ।।
ਤਾਂਤੇ ਤੂੰ ਭੀ ਉਸੇ ਮਨਾਉ। ਮਨ ਚਿੰਦੇ ਫਲ ਤਿਸਤੇ ਪਾਉ।।
ਧੰਨ ਧੰਨ ਸੁਖਾ ਸਿੰਘ ਭਾਈ। ਜਿਸਨੇ ਐਸੀ ਕਥਾ ਬਨਾਈ।
ਬੇ ਸਿਦਕਿਆਂ ਦੇ ਸਿਦਕ ਰਖਾਏ। ਰਚਕੇ ਗ੍ਰੰਥ ਲੋਗ ਸਮਝਾਏ।।
ਤਾਂਤੇ ਮੈਂ ਪੂਰੀ ਕਰ ਦੀਨੀ। ਜੋ ਪ੍ਰਤੱਗਯਾ ਤੁਮਸੇ ਕੀਨੀ।।੨੨੦।।

# ਤੱਤ ਖਾਲਸਾ

## ਦੋਹਿਰਾ

ਧੰਨ ਤੁਮਾਰੀ ਬੁੱਧ ਹੈ ਧੰਨ ਸਮਝ ਇਸ ਭਾਇ।।
ਮਾਲਕ ਜੋ ਇਸ ਅਕਲ ਦਾ ਕਿਉਂ ਨਾ ਧੱਕੇ ਖਾਇ।।੨੨੧।।

## ਚੌਪਈ

ਕਿਆ ਤੈਂ ਇਸ ਤੇ ਸਮਝੀ ਗੱਲ। ਜਿਸ ਪਰ ਮਾਰ ਲਈਹੈ ਮੱਲ?
ਪਿਆ ਫੁੱਲਦਾ ਕਰ ਕਰ ਬਾਤਾਂ। ਦੱਸ ਦੱਸ ਕਰਕੇ ਕਰਮਾਤਾਂ।।
ਵੱਡੇ ਵੱਡੇ ਭੂਚਾਲ ਲਿਆਏ। ਪਰਬਤੁ ਭੀ ਤੁਮ ਚੁੱਕ ਉਡਾਏ।।
ਫੇਰ ਸਮੁੰਦਰ ਚਾਇ ਉਛਾਲੇ। ਭਰ ਗਈ ਧਰਤੀ ਨਦੀਆਂ ਨਾਲੇ।।
ਸਭ ਕੁਛ ਹੈ ਗੱਲੀਂ ਕਰ ਦਿੱਤਾ। ਪਰ ਕੁਛ ਪਤਾ ਏਸ ਦਾ ਲਿੱਤਾ।।
ਉਸ ਵੇਲੇ ਦਾ ਕੋਈ ਪਹਾੜ। ਜੋ ਦੇਵੀ ਨੇ ਧਰਾ ਉਖਾੜ?
ਦੇਖਯਾ ਹੈ ਤੈਂ ਅੱਖੀਂ ਜਾਕੇ। ਅਰ ਸੋਚਿਆ ਹੈ ਮਨ ਅਜਮਾਕੇ?
ਫੇਰ ਸਮੁੰਦਰ ਜੋ ਉਛਲਾਏ। ਜੋ ਸਨ ਤਿਨਾਂ ਗਰਾਉਂ ਡੁਬਾਏ।।
ਹਨ ਉਹ ਕਿਤੇ ਦਿਖਾਈ ਦੇਦੇ। ਜਿੱਥੇ ਨਹੀਂ ਮਨੁੱਖ ਬਸੇਦੇ।
ਫਿਰ ਭੂਚਾਲ ਤਦੋਂ ਜੋ ਆਏ। ਜਿਸ ਤੇ ਚੌਦਾਂ ਲੋਗ ਕੰਬਾਏ।।
ਕੋਈ ਦੱਸ ਨਸ਼ਾਨੀ ਤਿਸ ਦੀ। ਕਰੀ ਭੂਚਾਲਾਂ ਦੁਰਗਤ ਜਿਸਦੀ।।
ਜੇ ਨਸ਼ਾਨ ਇਹ ਢੂੰਡੇ ਭਾਈ। ਇੱਕ ਨ ਤੈਨੂੰ ਮਿਲਸੀ ਕਾਈ।।
ਦੋ ਸੈ ਸਾਲਾਂ ਦੀ ਇਹ ਬਾਤ। ਨਹੀਂ ਜੁੱਗ ਬੀਤੇ ਬਹੁ ਭ੍ਰਾਤ।।
ਫਿਰ ਕਯੋਂ ਨਹੀਂ ਨਸ਼ਾਨੀ ਕੋਈ। ਓਸ ਸਮਯ ਦੀ ਦਿੱਸੇ ਜੋਈ।।
ਜਦ ਦੇਵੀ ਨੇ ਬੱਲ ਦਿਖਲਾਏ। ਜੜ੍ਹ ਥੋਂ ਪੁੱਟ ਪਹਾੜ ਵਗਾਏ।।
ਕਿਆ ਕੋਈ ਓਹ ਹੈ ਉਸ ਜਾਗਾ। ਪਿਆ ਚਿੱਤ ਜਿਉਂ ਖੇਤ ਸੁਹਾਗਾ।।
ਫੇਰ ਸਮੁੰਦਰ ਜਦ ਉਛਲਾਏ। ਕੇਹੜੇ ਨੱਗਰ ਉਨ੍ਹਾਂ ਡੁਬਾਏ।।

ਜੇ ਹੈਂ ਤਾਂ ਤੂੰ ਹੱਲ ਦਿਖਾਓ। ਏਸੇ ਵੇਲੇ ਦੇਰ ਨ ਲਾਓ।।
ਇੱਕ ਨਦੀ ਉਛਲੀ ਨਹਿੰ ਮਾਨ। ਲਿਆ ਦਿੰਦੀ ਹੈ ਚੁੱਕ ਤੁਫ਼ਾਨ।।
ਜਿੱਥੇ ਅਪਨਾਂ ਵਹਿਨ ਵਗਾਏ। ਸਦੀਆਂ ਤੀਕਰ ਨਾਹਿੰ ਮਿਟਾਏ।।
ਫਿਰ ਜਦ ਸੱਤ ਸਮੁੰਦਰ ਹੱਲੇ। ਉਛੱਲ ਕੇ ਕੰਢਿਆਂ ਤੇ ਚੱਲੇ।।
ਦੱਸ ਉਨ੍ਹਾਂ ਨੇ ਕੇਹੜਾ ਦੇਸ। ਡੋਬ ਦਿਖਾਇਆ ਜਗਤ ਕਲੇਸ਼।।
ਇੱਕ ਨਸ਼ਾਨੀ ਜੇ ਤੂੰ ਦੱਸੇਂ। ਅਪਨੀ ਆਖੀ ਥੋਂ ਨਹਿੰ ਨੱਸੇਂ।
ਤਾਂ ਮੈਂ ਕਰ ਜਾਵਾਂ ਇਤਬਾਰ। ਦੁਰਗਾ ਪਰ-ਜਾਵਾਂ ਬਲਿਹਾਰ।
ਪਰ ਜੋ ਸੁਖਾ ਸਿੰਘ ਸੁਨਾਈ। ਸੋ ਸਭ ਮਿਥਯਾ ਧੂਮ ਮਚਾਈ।
ਮਨ ਭਾਵਤ ਰਚ ਦਈ ਕਹਾਣੀ। ਪਿਆ ਰਿੜਕਿਆ ਬੈਠੇ ਪਾਣੀਂ।
ਜੇ ਤੂੰ ਸਿਰ ਦੇ ਵਿੱਚ ਪਿਆਰੇ। ਥੋੜੀ ਜੇਹੀ ਅਕਲ ਵਿਚਾਰੇ।
ਤਾਂ ਸਮਝੇ ਗਾ ਸੱਭੋ ਹਾਲ। ਸਮਝਨ ਵਾਲੀ ਬੁੱਧੀ ਨਾਲ।
ਦੋ ਸੈ ਸਾਲ ਕੁੱਲ ਹੈ ਹੋਇਆ ਗਿਣ ਕੇ ਦੇਖ ਨ ਕੁਝ ਲਕੋਇਆ।
ਜਿਸਤੇ ਅੱਜ ਤੀਕ ਗੁਰ ਕੇਰੇ। ਮਿਲਨ ਨਸ਼ਾਨ ਸਕਲ ਜਗ ਹੇਰੇ।
ਖੜੇ ਮਕਾਨ ਨਜ਼ਰ ਜੋ ਆਉਨ। ਦੇਖ ਸਿੱਖ ਜਿਨ ਸੀਸ ਨਿਵਾਉਨ
ਜਾਨ ਨਸ਼ਾਨੀ ਜਿਸ ਗੁਰ ਕੇਰੀ। ਦਰਬ ਜਾਤ ਦਿਲ ਹੈ ਬਿਨ ਦੇਰੀ।
ਭੂਖਨ ਬਸਤ੍ਰ ਸ਼ਸਤ੍ਰ ਚੰਗੇ। ਦੇਖ ਜਿਨਾਂ ਮਤ ਹੈਤ ਉਮੰਗੇ।
ਅਜੇ ਤੀਕ ਉਹ ਭੰਗ ਨ ਹੋਏ। ਨਾਂ ਲੁਕਦੇ ਹਨ ਕਿਸੇ ਲੁਕੋਏ।
ਵਿੱਚ ਲਾਹੌਰ ਅਜਾਇਬ ਘਰ ਮੈਂ। ਜਾਕੇ ਦੇਖ ਅਗੇਰੇ ਦਰ ਮੈਂ।
ਦੋ ਤੋਪਾਂ ਦਾ ਦਰਸ਼ਨ ਹੋਇ। ਲਿਖਯਾ ਦੇਖ ਉਨ੍ਹਾਂ ਪਰ ਜੋਇ।
ਹੈ ਯਹ ਗੁਰੂ ਦਸਮ ਦੇ ਘਰ ਦੀ। ਦਰਸ਼ਨ ਜਾਇ ਖਲਕ ਤਿਨਕਰਦੀ
ਐਸੀ ਵਸਤਾਂ ਹੋਰ ਦਿਖਾਉਨ। ਫਿਰ ਪਹਾੜ ਕਿਉਂ ਨਜ਼ਰ ਨ ਆਉਨ
ਦੇਖ ਸਰਹੰਦ ਜਾਇਕੇ ਖੋਲੇ। ਸਮਝ ਲਏਗਾ ਬਿਨ ਹੀ ਬੋਲੇ।
ਓਸ ਸਮੇਂ ਦੀ ਏਹ ਨਸ਼ਾਨੀ। ਅੱਜ ਤੀਕ ਨਾਹੀਂ ਕੁਛ ਛਾਨੀ।
ਗੁਰ ਅਰ ਗੁਰ ਦੇ ਸਿੰਘਾਂ ਕੇਰੇ। ਪਏ ਨਸ਼ਾਨ ਅੱਜ ਤਕ ਹੇਰੇ।
ਪਰ ਦੁਰਗਾ ਦੀ ਏਡੀ ਭਾਰੀ। ਇੱਕ ਨਿਸ਼ਾਨੀ ਨਹੀਂ ਵਿਚਾਰੀ।
ਫਿਰ ਜਦ ਚੌਦਾਂ ਭਵਨ ਹਲਾਏ। ਵਡੇ ਵਡੇ ਭੁਚਾਲ ਦੁਆਏ।
ਉਸ ਵੇਲੇ ਦਾ ਜੋ ਥਰ ਥੱਲ। ਕਿਆ ਤੈਂ ਸੁਣੀ ਕਿਸੇ ਤੇ ਗੱਲ।
ਫਿਰ ਵੁਹ ਸਮਾਂ ਭਯਾਨਕ ਜੋਈ। ਕਿਸੇ ਤਾਰੀਖ ਵਿੱਚ ਹੈ ਸੋਈ।
ਹੋਰ ਗੁਰੂ ਦੇ ਚਰਤ ਅਪਾਰੇ। ਅਰ ਬੰਦੇ ਦੇ ਕਰੇ ਪਵਾਰੇ।
ਮੁੱਸਲਮਾਂਨਾਂ ਲਿਖੇ ਬਨਾਈ। ਜੋ ਕੁਛ ਸਿਤਮ ਕਰੇ ਤਿਨ ਭਾਈ।
ਪਰ ਦੁਰਗਾ ਦਾ ਭੜਥੂ ਪਾਨਾ। ਕਿਨੇ ਨ ਲਿਖਯਾ ਦੇਖ ਨਦਾਨਾ।
ਰਾਮਚੰਦ ਦਾ ਪੁਲ ਬੰਧਵਾਨਾ। ਉਸ ਪਰ ਦੀ ਹੋ ਲੰਕਾ ਜਾਨਾ।
ਵਿੱਚ ਰੁਮਾਇਣ ਲਿਖਿਆ ਜੋਈ। ਜਾਕੇ ਦੇਖ ਹੁਮੇਸ਼ਰ ਸੋਈ।
ਪਰ ਸੁਖਾ ਸਿੰਘ ਜੋ ਲਿਖ ਦੀਨਾ। ਉਸਦਾ ਨਾਮ ਨਸ਼ਾਨ ਕਿਤੀ ਨਾ
ਫਿਰ ਇੱਕ ਉਚਾ ਕਹਨ ਗਰਾਉਂ। ਹੋਰ ਸੰਘੋਲ ਓਸਦਾ ਨਾਉਂ।
ਲੁਦਿਹਾਨੇ ਦੇ ਜ਼ਿਲੇ ਮਝਾਰਾ। ਸਮਰਾਲਾ ਤਹਸੀਲ ਨਿਹਾਰਾ।
ਕਿਸੇ ਸਮੇਂ ਉਹ ਸਾਰਾ ਪਿੰਡ। ਉਲਟ ਗਿਆ ਸਾ ਵਾਂਗੁਰ ਟਿੰਡ।
ਨਾਲ ਭੂਚਾਲ ਗਰਕ ਹੋ ਗਿਆ। ਦੇਖ ਜਾਇ ਓਸਾ ਹੀ ਪਿਆ।

ਅੱਜ ਤੀਕ ਸਭ ਲੋਗ ਸੁਨਾਉਨ। ਇੱਕ ਨਾਰ ਦਾ ਜ਼ੁਲਮ ਬਤਾਉਨ
ਜੋ ਸੌਕਨ ਦੇ ਪੁਤ੍ਰਾਂ ਨਾਲ। ਕੀਤਾ ਸਾ ਉਸ ਨਾਰ ਛਨਾਲ।
ਆਖਨ ਦੇਖ ਕੰਬ ਧਰ ਗਈ। ਨਿੱਘਰ ਸਾਰੀ ਨਗਰੀ ਗਈ।
ਜੇ ਕੋਈ ਦੂਰ ਸੀਸ ਸੁਨਾਵੇ। ਕਹੇ ਸੰਘੋਲ ਹਾਈ ਤੁਹ ਆਵੇ।
ਦੇਖ ਅੱਜ ਤਕ ਜਾਨਨ ਸਾਰੇ। ਕਰਨ ਯਾਦ ਉਸ ਨਰ ਅਰ ਨਾਰੇ।
ਪਰ ਉਹ ਪਰਬਤ ਨਜ਼ਰ ਨ ਆਏ। ਜੋ ਦੇਵੀ ਸੇ ਤਦੋਂ ਉਡਾਏ।
ਹੋਰ ਸਮੁੰਦ੍ਰ ਉਛੱਲ ਜਾਨ। ਐਸਾ ਆਵੈ ਵਡਾ ਤੁਫਾਨ।
ਫਿਰ ਉਸਦਾ ਕੋ ਪਤਾ ਨ ਦੱਸੇ। ਸੱਗੋਂ ਸੁਨਕੇ ਖਿੜ ਖਿੜ ਹੱਸੇ।
ਕਿਉਂ ਤੈਂ ਸੱਚਾ ਇਸਨੂੰ ਮੰਨਯਾ। ਠੀਕ ਅਕਲਦਾ ਭਾਂਡਾ ਭੰਨਯਾ।।੨੨੨।।

## ਦੋਹਿਰਾ

ਹੇਠਾਂ ਬੈਠੇ ਬਿੱਪਰ ਨੂੰ ਲੱਗੀ ਖਬਰ ਨ ਕੋਇ।
ਅਰ ਸਿੱਖਾਂ ਨੂੰ ਸੁੱਧ ਨਾਂ ਕੀ ਕੁਛ ਉਪਰ ਹੋਇ।।੨੨੩।।
ਕੰਬੇ ਚੌਦਾਂ ਲੋਗ ਜਦ ਨਾਲ ਭੂਚਾਲਾਂ ਖੂਬ।
ਪਤਾ ਨ ਲੱਗਾ ਪਾਸ ਦਿਆਂ ਹੈ ਇਹ ਬਡਾ ਅਜੂਬ।।੨੨੪।।

## ਦਵੈਯਾ

ਜਦ ਸਤਿਗੁਰ ਜੀ ਪਰਬਤ ਉਤੋਂ ਹੇਠਾਂ ਉਤ੍ਰ ਆਏ। ਤਦ ਉਸ ਬਿੱਪਰ ਗੁਰ ਜੀ ਪਾਸੋਂ ਪੁੱਛੇ ਭੇਦ ਸਵਾਏ।। ਜੇ ਇਹ ਗੱਲ ਹੋਵੰਦੀ ਸੱਚੀ ਤਾਂ ਸਭ ਡਰਕੇ ਕਹਿੰਦੇ। ਇਸ ਜਾਗਾ ਪਰ ਪਰਬਤ ਉਡਦੇ ਅਸੀਂ ਨ ਏਥੇ ਰਹਿੰਦੇ।।੨੨੫।। ਸਾਨੂੰ ਝਾਂਜੇ ਮਾਰ ਮੁਕਾਇਆ ਫਿਰ ਭੂਚਾਲ ਮਤਾਂਦੇ। ਜਿਸਤੇ ਗੁਰ ਜੀ ਅਸੀਂ ਦੁਖੀ ਹੋ ਐਥੋਂ ਘਰ ਨੂੰ ਜਾਂਦੇ। ਸੱਗੋਂ ਉਹ ਤਾਂ ਗੁਰ ਨੂੰ ਪੁੱਛਨ ਹੇ ਪ੍ਰਭ ਜੀ ਕੀ ਹੋਇਆ। ਜਿਸ ਨੂੰ ਸੁਨਕੇ ਮੰਨ ਲਿਆ ਜੋ ਸ੍ਰੀ ਮੁਖ ਆਪ ਬਗੋਇਆ।।੨੨੬।। ਕੋਈ ਸਿੰਘ ਅਨੰਦਪੁਰੀ ਦਾ ਮੂਲ ਨ ਪਤਾ ਬਤਾਏ। ਇਸ ਜਾਗਾਤੇ ਪਰਬਤ ਸੇ ਤਦ ਕਾਲੀ ਚੁੱਕ ਉਡਾਏ। ਫਿਰ ਭੂਚਾਲ ਨ ਦੱਸੇ ਕੋਈ ਨਾਂ ਝੱਖੜ ਨਾਝਾਂਜਾ।।ਏਹੋ ਜੇਹਾ ਸਮਾਂ ਭਿਆਨਕ ਸੀ ਸਭਨਾਂ ਨੂੰ ਸਾਂਝਾ।।੨੨੭।। ਜੇ ਕੁਛ ਓਸ ਸਮਯ ਵਿੱਚ ਹੁੰਦਾ ਏਡਾ ਭਾਰੀ ਸਾਕਾ। ਵਿੱਚ ਤੁਫਾਨ ਮੁਲਕ ਦੇ ਲਿਆਕੇ ਦੁਰਗਾ ਦਿੱਤਾ ਝਾਕਾ।। ਤਾਂ ਇਹ ਜਗ੍ਹਾ ੨ ਪਰ ਤੁਰਦੀ ਚਾਇ ਹਕੀਕਤ ਸਾਰੀ। ਜਿਸ ਤੇ ਏਹੋ ਜੇਹੀ ਨਾ ਸੀ ਹੋਰ ਬਾਤ ਤਦ ਭਾਰੀ।।੨੨੮।। ਫਿਰ ਜੋ ਕਾਲਾ ਰੰਗ ਓਸਦਾ ਗਲ ਮਹਿ ਸਿਰ ਲਟਕਾਏ। ਹਥਾਂ ਦੇ ਵਿੱਚ ਖੱਪਰ ਲੀਤਾ ਫੇਰ ਨਾਗ ਲਪਟਾਏ।। ਮੂੰਹ ਦੇ ਵਿੱਚੋਂ ਅੱਗ ਨਿਕਾਲੇ ਅੱਖੀਂ ਕੱਢ ਡਰਾਵੇ।। ਕਿਆ ਇਹ ਸ਼ੋਭਾ ਦੇਂਦੀ ਸੀ ਜੋ ਐਸੀ ਬਣਕੇ ਆਵੇ।।੨੨੯।। ਇਹ ਤਾਂ ਘੋਰੀ ਲੋਗ ਨੀਚ ਜੋ ਖੱਪਰ ਦੇ ਵਿੱਚ ਖਾਂਦੇ। ਜਿਨ ਕੋ ਦੇਖ ਪਵਿੱਤ੍ਰ ਮਾਨਸ ਪਰੇਪਰੇ ਦੁਰਕਾਂਦੇ।। ਫਿਰ ਜੋ ਦੰਦ ਕੱਢਕੇ ਆਈ ਵਾਂਗ ਹੜੱਪੋ ਡਾਇਨ। ਸੀ ਦੇਵੀ ਉਹ ਦਿੱਵ ਰੂਪ ਕੇ ਮਾਨਸ ਭੱਖ ਕਸਾਇਨ।।੨੩੦।। ਸੱਪਾਂ ਬਿਨਾਂ ਨ ਸੀ ਉਹ ਸੁਹੰਦੀ ਕਿਆ ਸੀ ਓਹ ਸੁਪੈਲੀ। ਜਿਸਤੇ ਕਾਲ ਕਲੂਤ੍ਰ ਜੇਹੀ ਆਈ ਮੈਲ ਕੁਚੈਲੀ।।੨੩੧।। ਭੈੜੇ ਤੇ ਭੈੜਾ ਭੀ ਭਾਈ ਜਦ ਮਿਲਨੇ ਨੂੰ ਜਾਂਦਾ। ਤਦ ਉਹ ਜਿੱਥੋਂ ਤੀਕਰ ਹੁੰਦਾ ਅੱਛਾ ਵੇਸ ਬਨਾਂਦਾ। ਪਰ ਓਹ ਠੂਠੇ ਅਤੇ ਪਿਆਲੇ ਲੈਕੇ ਨੱਸੀ ਆਈ। ਕਿਆ ਉਸਨੂੰ ਸੀ ਓਥੇ ਗੁਰਨੇ ਖਿਚੜੀ ਚਾਇ ਪਕਾਈ। ਜਗ ਦੀ ਨਾਰਾਂ ਵਡੀ ਗੁਵਾਰਾਂ ਭਾਵੇਂ ਦੁੱਖ ਸਹਾਰਨ। ਪਰ ਉਹ ਜਾਇ ਕਿਸੇ ਦੇ ਸਨਮੁਖ ਐਸਾ ਰੂਪ ਨ ਧਾਰਨ।।੨੩੨।। ਇਹ ਈਸ਼੍ਵਰ ਦੀ ਨਾਰ ਵਿਚਾਰੀ ਜੋ ਸਭਨਾਂ

ਦੀ ਅੰਮਾਂ।। ਕਿਉ ਗੁਰ ਜੀ ਦੇ ਸਨਮੁਖ ਦੱਸਿਆ ਅਪਨਾ ਰੂਪ ਨਿਕੰਮਾਂ।। ਤਾਂਤੇ ਏਹ ਬਨਾਵਟ ਭਾਈ ਮੂਰਖ ਲੋਗਾਂ ਗਾਈ। ਜਿਸਨੂੰ ਸੁਣਕੇ ਸੁਖਾ ਹਰਿ ਨੇ ਚੌਗੁਨ ਚੁੱਕ ਬਨਾਈ।।੨੩੩।। ਫਿਰ ਤਿਨ ਪ੍ਰਗਟ ਹੋਕੇ ਪੁੱਛਿਆ ਗੁਰ ਜੀ ਤੇ ਕੀ ਮੰਗੇ। ਕਿਆ ਉਹ ਅੰਤ੍ਰਯਾਮੀ ਨਾ ਸੀ ਕਹਿੰਦੀ ਆਪ ਨਸੰਗੇ।। ਮੈਂ ਤੁਮਰੇ ਮਨ ਦੀ ਸਭ ਜਾਣਾਂ ਪੰਥ ਬਨਾਓ ਜਾਕੇ। ਕਿਉਂ ਨਾ ਉਸ ਨੇ ਭੇਦ ਪਛਾਨਿਆ ਸਗੋਂ ਪੁੱਛਿਆ ਆਕੇ।।੨੩੪।। ਸ੍ਰੀ ਮੁਖ ਤੇ ਸ੍ਰੀ ਸਤਗੁਰ ਜੀ ਨੇ ਇੱਕ ਨ ਵਾਕ ਉਚਾਰਾ। ਮਨ ਦਾ ਗੰਢ ਤੁਪ ਗੁਰ ਮਗਰੋ ਕੀਤਾ ਲੋਕਾਂ ਸਾਰਾ। ਇੱਕ ਸਦੀ ਦੇ ਮਗਰੋਂ ਆਕੇ ਏਹੁ ਕਹਾਣੀ ਜੋਈ। ਸੁਨਕੇ ਸੁਖਾ ਸਿੰਘ ਬਨਾਈ ਜਿਤਨੀ ਉਸ ਥੋਂ ਹੋਈ।।੨੩੫।। ਫਿਰ ਜੋ ਆਖੀ ਗੁਰ ਨੇ ਮੰਗਿਆ ਉਸ ਥੋਂ ਧਨ ਅਨਮਿੱਤਾ। ਜਿਸ ਪਰ ਵਰ ਦੇ ਓਸ ਸਮਯ ਸੀ ਸੋਈ ਤਿਸ ਨੇ ਦਿੱਤਾ।। ਇਸ ਨੂੰ ਭੀ ਸੁਣ ਹਾਸੀ ਆਵੇ ਕਿਆ ਹੈ ਖੇਲ ਬਨਾਈ। ਨੌ ਨਿਧ ਦੇਣੇ ਵਾਲੀ ਮਾਈ ਖੱਪਰ ਲੈਕੇ ਆਈ।੨੩੬।। ਆਪ ਮੰਗ ਕੇ ਲੋਹੂ ਪੀਂਦੀ ਕੱਚੇ ਝੋਟੇ ਖਾਵੇ। ਨੂਣ ਮ੍ਰਿਚ ਅਰ ਹੋਰ ਮਸਾਲਾ ਜਿਸਨੂੰ ਹੱਥ ਨ ਆਵੇ।। ਕਾਂਸੀ ਅਰ ਪਿੱਤਲ ਦਾ ਛੰਨਾ ਜਿਸਨੂੰ ਜੁੜੇ ਨ ਕੋਈ। ਦੂਸਰਿਆਂ ਨੂੰ ਦਾਤੀ ਸੀ ਉਹ ਨੌਨਿਧ ਦੀ ਚਾ ਹੋਈ।।੨੩੭।।

## ਦੋਹਿਰਾ

ਬਾਤੋਂ ਏਹੁ ਬਤੁੰਗੜਾ ਚੁੱਕ ਬਨਾਇਆ ਜੋਇ।
ਸੋ ਅਗਯਾਨੀ ਜਨਾਂ ਨੇ ਗੁਰ ਨੂੰ ਲੇਪ ਨ ਕੋਇ।।੨੩੮।।
ਤਾਂ ਤੇ ਮਨ ਮਹਿ ਸਮਝ ਤੂੰ ਹੈ ਇਹ ਸੱਭ ਤੁਫਾਨ।
ਜੋ ਲੋਗਾਂ ਨੇ ਗੁੰਦਿਆ ਮੰਨ ਗਏ ਅਣਜਾਨ।।੨੩੯।।
ਕਲਗੀਧਰ ਜਗ ਦੂਖ ਹਰ ਕਰਾ ਪਖੰਡਨ ਨਾਸ।
ਤਿਨ ਸੇ ਐਸੇ ਕੰਮ ਦੀ ਮੂਲ ਨ ਕੀਜੇ ਆਸ।।੨੪੦।।
ਬਿਨ ਅਕਾਲ ਤੇ ਦੂਸਰਾ ਨਹਿ ਮਾਨਤ ਗੁਰ ਦੇਵ।
ਫਿਰ ਕਿਸ ਦੇਵੀ ਦੇਵ ਦੀ ਕਰਤ ਭਲਾ ਉਹ ਸੇਵ।।੨੪੧।।

**ਭਾਵ**- ਸਭ ਤੇ ਪਹਿਲਾਂ ਗੁਰਬਲਾਸ ਭਾਈ ਸੁੱਖਾ ਸਿੰਘ ਦਾ ਹੀ ਹੈ ਅਰ ਇਹ ਦੇਵੀ ਵਾਲਾ ਕਿੱਸਾ ਭੀ ਪਹਿਲੇ ਓਸੇ ਨੇ ਹੀ ਬਣਾ ਕੇ ਲਿਖਯਾ ਹੈ, ਜਿਸਦੇ ਲਿਖਨੇ ਵਿੱਚ ਉਸਦਾ ਇਹ ਤਾਤਪ੍ਰਜ ਸਾ ਕਿ ਜਦ ਇਹ ਸਾਬਤ ਕੀਤਾ ਜਾਏਗਾ ਕਿ ਗੁਰੂ ਜੀ ਨੇ ਕਲਯੁਗ ਦੇ ਸਮਯ ਵਿੱਚ ਜਦ ਕਿਸੇ ਦੀ ਸਮਰੱਥਾ ਨਹੀਂ ਸੀ ਤਦ ਦੇਵੀ ਪ੍ਰਗਟ ਕਰ ਲੀਤੀ ਇਸ ਵਾਸਤੇ ਲੋਗ ਗੁਰੂ ਜੀ ਨੂੰ ਕਰਾਮਾਤੀ ਸਮਝਨਗੇ ਜਿਸਤੇ ਉਸਨੇ ਜੋ ੨ ਅਪਨੇ ਖਿਆਲ ਵਿੱਚ ਆਇਆ ਸੋਈ ਵਧਾ ਵਧਾ ਕੇ ਲਿਖ ਦਿੱਤਾ।।

ਪਰੰਤੂ ਇਹ ਗੁਰਬਲਾਸ ਗੁਰੂ ਜੀ ਦੇ ਜੋਤੀ ਜੋਤ ਸਮਾਉਨ ਥੋਂ ਇੱਕ ਸੌ ਸਾਲ ਮਗਰੋਂ ਬਨਿਆਂ ਹੈ, ਇਸ ਤੇ ਦੇਖ ਸਕੀਦਾ ਹੈ ਕਿ ਭਾਈ ਸੁੱਖਾ ਸਿੰਘ ਨੇ ਇਹ ਕਿੱਸਾ ਨਾ ਅਪਨੀ ਅੱਖੀਂ ਦੇਖਿਆ ਅਰ ਨਾ ਉਸ ਸਮਯ ਦੇ ਕਿਸੇ ਪੁਰਖ ਤੇ ਹੀ ਪੂਰਾ ੨ ਹਾਲ ਸੁਨਿਆਂ ਇਸੇ ਤਰ੍ਹਾਂ ਨਾ ਕਿਸੇ ਪੁਸਤਕ ਵਿੱਚੋਂ ਹੀ ਉਸਨੇ ਨਕਲ ਕੀਤਾ ਕਿੰਤੂ ਇਹ ਸਾਰਾ ਅਗਿਆਨੀ ਆਦਮੀਆਂ ਦੇ ਕਥਨ ਅਤੇ ਅਪਨੇ ਮਨ ਦੇ ਖਿਆਲ ਦਾ ਹੀ ਪ੍ਰਤਾਪ ਸਾ, ਇਸ ਵਾਸਤੇ ਇਹ ਕੋਈ ਸ੍ਰਧਾ ਦੇ ਯੋਗ ਨਹੀਂ ਹੈ, ਕਿੰਤੂ ਸ੍ਰਧਾ ਦੇ ਯੋਗ ਓਹੋ ਹੋ ਸਕਦਾ ਹੈ ਜੋ ਬਾਣੀ ਵਿੱਚ ਗੁਰੂ ਜੀ ਦਾ ਸਿਧਾਂਤ ਹੈ।।

# ਸੂਰਜ ਪ੍ਰਕਾਸ਼ ਦਾ ਸੰਖੇਪ

## ਸਵੈਯਾ

ਅਘ ਓਘ ਧਰਾ ਪਰ ਫੈਲ ਗਏ ਦੁਖ ਪਾਇ ਰਹੇ ਜਗ ਜੀਵ ਅਪਾਰਾ। ਚਵਗੱਤ ਥਿਪੱਤ ਕੁਮੱਤ ਮਹਾਂ ਹਤ ਨੀਤ ਅਨੀਤ ਵਿਪੇ ਮਨ ਡਾਰਾ।। ਤਜ ਏਕ ਅਕਾਲ ਅਰਾਧਨ ਕੋ ਮਟਗੋਰ ਮੜੀਜਗ ਪੂਜਤ ਮਾਰਾ। ਇਨ ਦੋਖਨ ਮੂਲ ਉਪਾਰਨ ਕੋ ਕਲਗੀਧਰ ਨੇ ਕਲ ਮੈਂ ਤਨ ਧਾਰਾ।।੧।। ਜਬ ਆਇਸ ਆਪ ਅਕਾਲ ਦਈ ਕਹਕੇ ਸਿੱਖ ਜੋ ਜਗ ਕੋ ਸੁਖਦਾਈ। ਕਰ ਕਾਰਜ ਜਾ ਧਰ ਪੂਤ ਅਬੈ ਹਤੁ ਦੂੰਦ ਸਬੈ ਇਮ ਆਇਸ ਗਾਈ।। ਸਜ ਪੰਥ ਕੁਪੰਥਨ ਮਾਤ ਕਰੋ ਫਲ ਹੈ ਤਬ ਪੁੰਨਨ ਵੇਲ ਸਵਾਈ। ਵਹੁ ਬਾਤ ਕਰੋ ਮਮ ਆਇਸ ਤੇ ਜਗ ਜੋ ਨਹਿ ਔਰਨ ਤੇ ਬਨ ਆਈ।।੨।। ਵਹੁ ਆਇਸ ਮਾਨ ਪ੍ਰਭੂ ਪ੍ਰਭ ਕੀ ਧਰ ਆਇ ਕਰੇ ਬਹੁ ਭਾਂਤ ਅਖਾਰੇ। ਕਰ ਮੈ ਧਨ ਧਾਰ ਕਠੋਰ ਮਹਾਂ ਰਣ ਮੈਂ ਦੁਰ ਜਾਨਕੇ ਝੁੰਡ ਬਿਦਾਰੇ।। ਪੁਨ ਵਾਇਕ ਸਾਇਕ ਸੰਗ ਸਭੀ ਮਤ ਜੋਇ ਪਖੰਡ ਅਮੰਡ ਨਿਵਾਰੇ। ਬਿਨ ਏਕ ਅਕਾਲ ਨ ਔਰ ਲਖਾ ਪੁਨ ਪੂਰਨ ਵਾਕ ਕਰੇ ਤਬ ਸਾਰੇ।।੩।।

## ਦੋਹਿਰਾ

ਐਸੇ ਪੂਰਨ ਪੁਰਖ ਮਹਿ ਨਰ ਅਗਯਾਨੀ ਜੋਇ।।
ਦੇਵੀ ਆਦਿਕ ਪੂਜਨਾ ਕੋਖ ਲਗਾਵਤ ਸੋਇ।।੪।।

## ਚੌਪਈ

ਸੁਖਾ ਸਿੰਘ ਚਰਿਤ ਗੁਰ ਕੇਰੇ। ਜੋ ਗੁਰ ਗ੍ਰੰਥ ਮਾਂਹਿ ਸੋ ਹੇਰੇ।
ਸੋ ਸਭ ਕਹੇ ਬੁਧਿ ਅਨੁਸਾਰਾ। ਨਿਯੂਨ ਅਧਕ ਕਰਕੇ ਵਿਸਥਾਰਾ।।
ਪਰ ਦੇਵੀ ਦੀ ਗਾਥਾ ਸਾਰੀ। ਨਹੀਂ ਗ੍ਰੰਥ ਜੁ ਮਾਂਹਿ ਨਿਹਾਰੀ।।
ਯਹ ਪਾਮਰ ਜਨਤੇ ਸੁਨ ਲੀਨੀ। ਐਸੇ ਦੇਵੀ ਪ੍ਰਗਟ ਕੀਨੀ।।
ਉਸ ਰਾਈ ਕਾ ਕਰਾ ਪਹਾੜ। ਏਕ ਚੋਰ ਸੇ ਬਨ ਗਈ ਧਾੜ।।
ਲਿਖਯਾ ਦੇਖ ਗ੍ਰੰਥ ਤਿਸ ਮਾਹੀਂ। ਕਹਤ ਲੋਗ ਮਿੱਥਯਾ ਕੁਛਨਾਹੀਂ ।।
ਪਰ ਗੁਰਮਤ ਨਹਿੰ ਮੁੜ ਕਰ ਦੇਖਾ। ਜਿਸ ਕਰ ਇਸ ਮਹਿੰ ਪਿਆ ਭੁਲੇਖਾ।।
ਜਿਸਤੇ ਲੋਗ ਸਕਲ ਮੁਖ ਗਾਵਤ। ਕਵਿਕੋ ਝੂਠ ਮੋਲਬਹੁ ਪਾਵਤ।
ਤਾਂਤੇ ਸੱਤ ਕਰੋ ਪਰਤੀਤ ਗੁਰ ਕੀਨੀ ਨਹਿ ਕੋਇ ਅਨੀਤ।।
ਪੋਲ ਕਲਪਨਾ ਹੈ ਇਹ ਸਾਰੀ। ਜੋ ਸੁਖਾ ਮ੍ਰਿਗਿੰਦ ਉਚਾਰੀ।।੫।।

# ਦੁਰਗਾ ਭਗਤ

## ਦੋਹਿਰਾ

ਭਾਵੇਂ ਦੁਰਗਾ ਪੂਜਨਾ ਝੂਠਾ ਕਿਹਾ ਬਨਾਇ।।
ਜਿਸਤੇ ਸੁਖਾ ਸਿੰਘ ਪਰ ਦਿੱਤਾ ਦੋਸ ਲਗਾਇ।।੬।।

## ਚੌਪਈ

ਕੱਲੇ ਸੁੱਖਾ ਸਿੰਘ ਵਿਚਾਰੇ। ਨਹੀਂ ਕਹੇ ਗੁਰ ਚਰਤ ਅਪਾਰੇ।।
ਹੋਰ ਕਵੀ ਜੋ ਗੁਰ ਘਰ ਦਾਸ। ਸੀ ਵਿਦਿਆ ਬੁੱਧਿ ਜਿਨ ਪਾਸ।।
ਤਿਨ ਭੀ ਇਹ ਦੁਰਗਾ ਕੀ ਕਥਾ। ਕਹੀ ਭਈ ਥੀ ਤਿਸ ਜਾ ਜਥਾ।।
ਜਿਸ ਪਰ ਸਰਧਾ ਕਰਲੀ ਬਨਹੈ। ਨਹੀਂ ਕਵੀ ਵਹੁ ਮਿੱਥਯਾ ਭਨ ਹੈ।

ਦੇਖੋ ਜਾ ਸੂਰਜ ਪ੍ਰਕਾਸ਼। ਜਿਸ ਦੇ ਅੰਦਰ ਬਾਹਾਂ ਰਾਸ।।
ਦਸੋਂ ਗੁਰਨ ਕੀ ਕਥਾ ਰਸੀਲੀ। ਵਰਨੀ ਕਵਿ ਨੈ ਅਧਕ ਰੰਗੀਲੀ।।
ਸੰਤੋਖ ਸਿੰਘ ਗਿਆਨੀ ਵਡ ਭਾਗੀ। ਗੁਰ ਪਗ ਪ੍ਰੀਤ ਜਾਹਿਕੀ ਲਾਗੀ।।
ਜਿਨ ਸੂਰਜ ਪ੍ਰਕਾਸ਼ ਬਨਾਇਆ। ਮਹਾਂਭਾਰਤ ਸਿੱਖਾਂ ਦਾ ਗਾਇਆ।
ਹੈ ਪਰਮਾਣਕ ਪੰਥ ਮਝਾਰੀ। ਸਭ ਮਾਨਤ ਤਾਂਕੋ ਅਧਕਾਰੀ।।
ਤਿਸ ਮਹਿ ਦੇਵੀ ਕਾ ਪ੍ਰਸੰਗ। ਕਿਹਿਆ ਕਵੀ ਨੇ ਸਾਥ ਉਮੰਗ।।
ਜਿਸਕੋ ਪੜ੍ਹ ਕਰ ਮਨ ਰੁਚ ਆਵੇ। ਪ੍ਰਮ ਪ੍ਰੇਮ ਦੁਰਗਾ ਮਹਿ ਲਾਵੇ।।
ਜੇ ਸੁਖਾ ਸਿੰਘ ਕਰਦਾ ਭੁੱਲ। ਅਰ ਨਿਸਚਾ ਜਾਂਦਾ ਉਸ ਡੁੱਲ।।
ਤਾਂ ਇਹ ਕਿਉਂ ਕਰਦਾ ਉਹ ਬਾਤ। ਜੋ ਗੁਰਜੀ ਹਿਤ ਨਹੀਂ ਸੁਹਾਤ।
ਤਾਂਤੇ ਤੁਮਰੀ ਬਾਤ ਪਿਆਰੇ। ਨਹਿ ਆਵਤ ਮਨ ਮਾਂਹਿ ਹਮਾਰੇ।।
ਜਾਂ ਤੇ ਪੂਜ ਕਰੀ ਗੁਰ ਦੇਵਾ। ਲੀਨਾ ਵਰ ਕਰਕੇ ਤਿਸ ਸੇਵਾ।।੭।।

## ਦੋਹਿਰਾ

ਤਜ ਸੂਰਜ ਪ੍ਰਕਾਸ਼ ਨੂੰ ਤੇਰੀ ਮੰਨੇ ਬਾਤ।
ਪਾਨਾਂ ਬੀੜਾ ਸੁੱਟਕੇ ਪੱਤੇ ਚੱਬੇ ਆਕ।।੮।।
ਜਦ ਮੰਨੇ ਇਸ ਗ੍ਰੰਥ ਨੂੰ ਸਾਰਾ ਗੁਰ ਦਾ ਪੰਥ।
ਫਿਰ ਤੇਰੇ ਇਸ ਕਥਨ ਦੀ ਕੌਣ ਲਹੇਗਾ ਸੰਥ।।੯।।

# ਤੱਤ ਖਾਲਸਾ

## ਦੋਹਿਰਾ

ਜੈਸਾ ਸੁਖਾ ਸਿੰਘ ਦਾ ਤੈਂ ਸੁਨਿਆ ਹੈ ਹਾਲ।
ਏਹੋ ਹਰਿ ਸੰਤੋਖ ਦਾ ਮਨ ਦੇ ਅੰਦ੍ਰ ਭਾਲ।।੧੦।।

## ਦਵੈਯਾ

ਇਹ ਸੰਤੋਖ ਸਿੰਘ ਅਸਮਾਨੋਂ ਨਾ ਸੀ ਗਿਰਿਆ ਭਾਈ। ਅਰ ਨਾ ਦੇਵੀ ਪਾਸ ਏਸ ਦੇ ਦੱਸਨ ਨੂੰ ਸੀ ਆਈ। ਓਸੇ ਸੁੱਖਾ ਸਿੰਘ ਕਵਿ ਦੀ ਖਾਤ ਏਸ ਸੁਨ ਲੀਤੀ। ਫਿਰ ਅਪਨੇ ਉਨ ਵਿੱਚ ਗ੍ਰੰਥ ਦੇ ਜਾਕੇ ਚੈਂਗਨ ਕੀਤੀ।।੧੧।। ਥੋੜਾ ਹੀ ਚਿਰ ਹੋਇਆ ਇਸ ਨੂੰ ਕੈਥਲ ਦੇ ਵਿੱਚ ਰਹਿਕੇ। ਇਹ ਸੂਰਜ ਪ੍ਰਕਾਸ਼ ਬਨਾਇਆ ਇੱਕ ਮੰਦ੍ਰ ਵਿੱਚ ਬਹਕੇ।। ਸੀ ਉਹ ਚਤਰ ਕਵੀ ਵਡ ਚੰਗਾ ਛੰਦ ਰਚਨ ਦਾ ਢੰਗੀ। ਪਰ ਗੁਰਮਤ ਦੇ ਵੱਲ ਓਸ ਨੇ ਲਾਈ ਬਿਰਤ ਨ ਚੰਗੀ।।੧੨।। ਥਾਨੇਸਰ ਪਤਿ ਭੂਪ ਓਸਦਾ ਬਹੁਤਾ ਆਦਰ ਕੀਨਾ। ਜੋ ਜੋ ਗ੍ਰੰਥ ਓਸਨੇ ਮੰਗਾ ਸੋਈ ਲਿਆ ਕਰ ਦੀਨਾ।। ਕਈ ਲਿਖਾਰੀ ਪਾਸ ਓਸਦੇ ਰਹਨ ਹਮੇਸ਼ਾਂ ਚੰਗੇ। ਅਰ ਪਾਠਕ ਭੀ ਮਿਲ ਗਏ ਉਸਨੂੰ ਜਿਤਨੇ ਸੇ ਮੁਖ ਮੰਗੇ।।੧੩।। ਪਟਿਆਲਾ ਨਾਭਾ ਜੀਦਂ ਪਤਿ ਤਿਸਕੋ ਧਨ ਵਡ ਦੀਆ। ਜਿਸਸੁਖ ਮਹਿ ਤਿਨ ਨਿਸਚਲ ਹੋਕਰ ਇਹ ਪੁਸਤਕ ਰਚ ਲੀਆ। ਛੋਟੀ ਛੋਟੀ ਬਾਤ ਓਸਨੇ ਕੀਤੀ ਲੰਬੀ ਚੌੜੀ। ਜਿੱਥੋ ਤੀਕਰ ਅਕਲ ਓਸਦੀ ਏਸ ਕੰਮ ਵਿੱਚ ਦੌੜੀ।।੧੪।। ਜੇਹੜੀ ਗੱਲ ਗਿਣਨ ਉਹ ਲੱਗਾ ਛੱਡੀ ਨਾਂਹਿ ਅਧੂਰੀ। ਕਲਮ ਚਲਾਈ ਵਡੇ ਜ਼ੋਰ ਦੀ ਜਦ ਤਕ ਭਈ ਨ ਪੂਰੀ। ਜੇ ਭੋਜਨ ਕਰਨੇ ਪਰ ਲਿਖਿਆ ਤਾਂ ਸਭ ਨਿਮਕ ਵਿਸਾਰਾ। ਜੀਰਾ ਮਿਰਚਾਂ ਧਨੀਆਂ ਆਦਾ ਸਭ ਹੀ ਹੈ ਲਿਖ ਮਾਰਾ।।੧੫।। ਗੱਲ ਕਾਸਦੀ ਛੱਡੀ ਨਾ ਉਨ ਬਾਕੀ ਬਾਤ ਕਿਸੇ ਦੀ। ਝੂਠੇ ਦੇ ਘਰ ਤਕ ਪਹੁੰਚਾਈ ਪੈਗਿਆ ਮਗਰ ਜਿਸਦੇ।। ਇਸੇ ਤਰ੍ਹਾਂ ਇਹ ਦੇਵੀ ਵਾਲੀ ਜੋ

ਹੈ ਕਥਾ ਪਿਆਰੇ। ਲੈਕੇ ਸੁਖਾ ਸਿੰਘ ਗ੍ਰੰਥ ਥੋਂ ਅਪਨੇ ਢੰਗੇ ਮਾਰੇ।।੧੬।। ਤਾਂਤੇ ਉਹ ਭੀ ਦੱਸ ਅਸਾਨੂੰ ਕੀ ਇਸ ਵਿੱਚ ਹੈ ਕਹਿੰਦਾ। ਕੱਢ ਲਈ ਉਹ ਭਰਮ ਆਪਨਾ ਜੋ ਦਿਲ ਭੀਤਰ ਰਹਿੰਦਾ।। ਸ਼ਾਇਦ ਉਸਦੇ ਵਿੱਚੋਂ ਭੀ ਤੂੰ ਕੱਢ ਸਚਾਈ ਲੇਵੇ। ਜਿਵੇਂ ਦੁੱਧ ਦੇ ਮੱਖਨ ਕੱਢਨ ਛਾਛ ਦੂਰ ਕਰ ਦੇਵੇ ।।੧੭।। ਤਿੱਤਰ ਮੁਰਗੇ ਬੋਲਨ ਤੇ ਭੀ ਬੁੱਝ ਸਿਆਣੇ ਲੈਂਦੇ। ਜੋ ਕੁਛ ਅਨੁਭਵ ਕਰਦੇ ਅਪਨਾਂ ਓਸੇ ਰਸਤੇ ਪੈਂਦੇ। ਫਿਰ ਕਿਆ ਉਸ ਮਾਨਸ ਦੇ ਕਥਨੋਂ ਕੱਢਨ ਨਾ ਸਚਿਆਈ। ਜੋ ਸੀ ਕਵੀ ਚਤਰ ਅਰ ਪਾਠਕ ਗ੍ਰੰਥ ਰਚੇ ਸੁਖਦਾਈ।।੧੮।।

### ਦੋਹਿਰਾ

ਤਾਂਤੇ ਖੋਲ੍ਹ ਸੁਨਾਇ ਦੇ ਕਿਆ ਸੂਰਜ ਪ੍ਰਕਾਸ਼।
ਇਸ ਵਿੱਚ ਚਮੁਕ ਦਿਖਾਇੰਦਾ ਕਰਕੇ ਬਚਨ ਬਿਲਾਸ।।੧੯।।
ਜਿਸ ਤੇ ਮੈਂ ਭੀ ਸਮਝਕੇ ਕਰਸਾਂ ਬਹੁਤ ਖਯਾਲ।।
ਕਿਆ ਸਬੂਤ ਉਸਨੇ ਦਏ ਕਿੱਥੋਂ ਆਂਦੇ ਭਾਲ।।੨੦।।

## ਦੁਰਗਾ ਭਗਤ

### ਦੋਹਿਰਾ

ਜੇ ਤੂੰ ਇਸ ਦੀ ਬਾਤ ਨੂੰ ਸੁਨ ਲੈਵੇਂ ਮਨ ਲਾਇ।
ਤਾਂ ਸਭ ਸੰਸ਼ਾ ਆਪ ਹੀ ਓਸੇ ਵੇਲੇ ਜਾਇ।।੨੧।।

### ਚੌਪਈ

ਸੁਨਕੇ ਸਾਰੀ ਕਥਾ ਪੁਨੀਤ। ਜੋ ਸੁਖ ਦਾਇਕ ਹੈ ਅਤਿਮੀਤ
ਕਰੈਂ ਬੰਦਨਾ ਦੇਵੀ ਮਾਤ। ਫੇਰ ਨ ਝੂਠੀ ਮਾਨੈ ਬਾਤ।।
ਆਪੇ ਪੂਜਨ ਕਰਨੇ ਜਾਵੈਂ। ਕਈ ਬੱਕਰੇ ਭੇਟ ਚੜ੍ਹਾਵੈਂ।।
ਅਰ ਜੋ ਤੈਂ ਇਤਨਾ ਹਠ ਕੀਆ। ਜਿਸਤੇ ਪਾਪ ਬੋਝ ਸਿਰ ਲੀਆ।।
ਇਸ ਦਾ ਕਰਸੈਂ ਪਸਚਾਤਾਪ। ਧੰਨਯ ੨ ਫਿਰ ਆਖੈਂ ਆਪ।।
ਸੋ ਤੈਨੂੰ ਮੈਂ ਕਰ ਸੰਖੇਪ। ਕਹਾਂ ਕਥਾ ਜੋ ਹੈ ਨਿਰਲੇਪ।।
ਹਰਿ ਸੰਤੋਖ ਬਤਾਈ ਐਸੇ। ਅਪਨੇ ਗ੍ਰੰਥ ਮਾਹਿੰ ਤਿਨ ਜੈਸੇ।।
ਜੋ ਸੁਣ ਲੈ ਅਪਨਾ ਮਨ ਲਾਕੇ। ਮੈਂ ਸੁਖ ਪਾਵਾਂ ਤੋਹ ਸੁਨਾਕੇ।।
ਜਦ ਸਤਿਗੁਰ ਜੂ ਤਖਤ ਬਿਰਾਜੇ। ਕਰਤ ਖੇਲ ਬਹੁ ਬਿਧਕੇ ਸਾਜੇ
ਜੋ ਉਪਦੇਸ ਸੰਗਤਾਂ ਤਾਰਨ। ਤਿਨਕੇ ਲੋਕ ਪ੍ਰਲੋਕ ਸੁਧਾਰਨ।।
ਜਿਸ ਪਰ ਸਿੱਖ ਸੰਗਤਾਂ ਆਵੈਂ । ਸਤਿਗੁਰ ਜੀ ਕਾ ਦਰਸ਼ਨ ਪਾਵੈਂ
ਲਗਾ ਰਹਿਤ ਸਦ ਹੀ ਤਹਿ ਮੇਲਾ। ਕਰ ਦਰਸ਼ਨ ਸਭ ਹੋਤਸੁਹੇਲਾ।
ਦੇਖ ਪ੍ਰਤਾਪ ਮੂੜ ਮਤ ਲੋਗਾ। ਲਗੇ ਕਰਨ ਤਬ ਕਾਮ ਅਜੋਗਾ।
ਹਿੰਦੂ ਔਰ ਤੁਰਕ ਦੋਇ ਦੀਨਾ। ਕਰੇ ਕਾਮ ਤਿਨ ਸਾਥ ਕਮੀਨਾ।।
ਦੇਖ ਦੇਖ ਕਰ ਖਿਝ ਹੈਂ ਐਸੇ। ਲੋਗ ਸਪਰਧੀ ਹੋਵਤ ਜੈਸੇ।।
ਜਿਸ ਪਰ ਤਿਨ ਸੋਂ ਰਾਰ ਮਚਾਵੇ। ਮਾਰਗ ਆਵਤ ਜਾਤ ਦੁਖਾਵੇ।
ਜਿਨ ਕੀ ਦੇਖ ਕੁਰੀਤ ਅਨੀਤੀ। ਜੋ ਸਿੱਖਨ ਕੇ ਸਿਰ ਪਰ ਬੀਤੀ।
ਆਇ ਗੁਰੂ ਕੇ ਚਰਨ ਮਝਾਰੀ। ਕਹਤ ਹਕੀਕਤ ਅਪਨੀ ਸਾਰੀ।।
ਹੇ ਗੁਰ ਜੂ ਹਮ ਕਿਸੇ ਨ ਛੇੜੇ। ਨਹਿ ਕਰਤੇ ਕਿਸ ਸਾਥ ਬਖੇੜੇ।।

ਪਰ ਹਿੰਦੂ ਅਰ ਤੁਰਕ ਸਵਾਏ। ਹਮ ਪਰ ਆਵਤ ਕੋਪ ਕਰਾਏ।।
ਦੇਤ ਹੁਤੇ ਦੁਖ ਤਿਨਕੋ ਜੈਸੇ। ਲਿਖਾ ਸੰਤੋਖ ਸਿੰਘ ਤਬ ਐਸੇ।।੨੨।। ''ਯਥਾ-

## ਚੌਪਈ

''ਹਿੰਦੂ ਤੁਰਕ ਆਵਤ ਕੋ ਹੇਰੇ। ਬਿਨ ਕਾਰਨ ਤੇ ਖਿਜਹ ਘਨੇਰੇ
ਕਿਸ ਕੇ ਸਾਥ ਨ ਵੈਰ ਹਮਾਰੇ। ਆਵਤ ਜਾਤ ਤੂਸਨੀ ਧਾਰੇ।।
ਆਵਤ ਜਾਨ ਖੇਦ ਕਰ ਰੋਵਤ। ਹਿੰਦੂ ਤੁਰਕ ਵਿਪਰਜੈ ਜੋਵਤ।।
ਚਲੀ ਸੰਬੂਹ ਸੰਗਤਾਂ ਆਵੇਂ ।ਹਿੰਦੂ ਤੁਰਕ ਉਰ ਕਿਸ ਨਹਿ ਭਾਵੇਂ
ਜੋ ਸੰਗਤ ਆਵਤ ਤਿਸ ਕਾਲਾ। ਤਿਸਹੁ ਸੁਹਾਇਨ ਕੇਸ ਬਿਸਾਲਾ
ਬਿਨ ਕਾਰਨ ਦੇਹੀ ਮਦਮੱਤੇ। ਹਸਹਿ ਸੰਗ ਤਿਨ ਆਪ ਕਮੁੱਤੇ।
ਵਧੀ ਸੁਪਰਧਾ ਵਡੀ ਗੁਸਾਈ। ਤੁਮ ਬਿਨ ਹਮਰੋ ਕੌਨ ਸਹਾਈ।
ਦੇਖਤ ਹਿੰਦੂ ਨਕਲ ਬਨਾਵਤ। ਕਰ ਕਰ ਆਪਸ ਮਹਿ ਹਰਖਾਵਤ
ਆਵਨ ਜਾਨ ਕਸ਼ਟ ਵਡ ਭਇਓ। ਹਿੰਦੂ ਤੁਰਕ ਵੈਰ ਵਧ ਗਹਿਓ।।੨੩।।

**ਭਾਵ-** ਇਸ ਦਾ ਤਾਤ ਪ੍ਰਜ ਏਹ ਹੈ ਕਿ ਜਦ ਗੁਰੂ ਜੀ ਪਾਸ ਦੂਰ ੨ ਤੇ ਸੰਗਤਾਂ ਆਵਨ ਲੱਗੀਆਂ ਤਦ ਉਨ੍ਹਾਂ ਨੂੰ ਦੇਖਕੇ ਹਿੰਦੂ ਅਤੇ ਮੁਸਲਮਾਨ ਹਾਸੀ ਕਰਨ ਲੱਗੇ ਅਰ ਉਨ੍ਹਾਂ ਦੇ ਸਿਰਾਂ ਪਰ ਕੇਸ ਦੇਖਕੇ ਬੁਰਾ ਮਨਾਉਂਦੇ ਸਨ, ਹਿੰਦੂ ਲੋਗ ਦੇਖ ੨ ਨਕਲਾਂ ਕਰਦੇ ਸਨ ਅਰ ਰਸਤੇ ਵਿੱਚ ਬਹੁਤ ਦੁਖ ਦੇਂਦੇ ਸਨ, ਜਿਸਤੇ ਦੁਖੀ ਹੋਕੇ ਸਿੱਖਾਂ ਨੇ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ ਕਿ ਮਹਾਰਾਜ ਅਸੀਂ ਕਿਸੇ ਨੂੰ ਦੁਖ ਨਹੀਂ ਦੇਂਦੇ ਪਰ ਇਹ ਲੋਗ ਸਾਨੂੰ ਐਥੋਂ ਤਕ ਖੇਦ ਦੇਂਦੇ ਹਨ ਕਿ ਸਾਡਾ ਆਉਨਾ ਜਾਨਾ ਬੜਾ ਹੀ ਕਠਨ ਹੋ ਗਿਆ ਹੈ।।

## ਦੋਹਿਰਾ

ਸੁਨ ਸਿੱਖਾਂ ਦੇ ਦੁੱਖ ਨੂੰ ਹੋ ਕਰ ਦੁਖੀ ਦਿਆਲ।
ਪੌਢ ਪਲੰਗ ਸੋਚਨ ਲਗੇ ਕਰੇਂ ਕੌਨ ਅਬ ਚਾਲ।।੨੩।।

## ਚੌਪਈ

ਜਿਸ ਪਰ ਚਿੰਤਾ ਲਗੀ ਘਨੇਰੀ। ਜਦ ਸਿੱਖਾਂ ਦੀ ਇਹ ਗਤ ਹੇਰੀ।
ਬਹੁਤ ਲੋਗ ਹਿੰਦੂ ਅਰ ਤੁਰਕਾ। ਦੇਤ ਦੁਖ ਲਖਕੇ ਸਿਖ ਗੁਰਕਾ।
ਤਾਂਤੇ ਯਤਨ ਕਰਨ ਅਬ ਚਹੀਏ। ਜਿਸਤੇ ਸੁਖ ਸੇਤੀ ਜਗ ਰਹੀ।
ਕਰਤ ਵਿਚਾਰ ਰਿਦੇ ਮਹਿੰ ਆਈ। ਚਾਹੀਏ ਜੰਗ ਕਰਨ ਅਧਕਾਈ।
ਜਿਸਤੇ ਫਤਹ ਹੋਇ ਜਗ ਮਾਹੀਂ । ਹਿੰਦੂ ਤੁਰਕ ਦੀਨ ਹੁਇ ਜਾਹੀਂ ।
ਮੈਂ ਕਰਾਮਾਤ ਨ ਚਹੋਂ ਦਿਖਾਨੀ। ਜੁੱਧ ਸੰਗ ਕਰ ਹੋਇ ਨ ਹਾਨੀ।।
ਜੁੱਧ ਫਤਹ ਕਰਨੇ ਕੇ ਕਾਜਾ। ਦੁਰਗਾ ਪ੍ਰਗਟ ਕਰਹੁ ਸਮਾਜਾ।।
ਜਬ ਚੰਡੀ ਪਰਗਟ ਹੁਇ ਰਾਈ। ਤਬ ਹੀ ਫਤਹ ਹਮਾਰੀ ਭਾਈ।।
ਇਤਨਾ ਮਨ ਮਹਿੰ ਕਰਾ ਵਿਚਾਰ। ਜਿਸ ਪਰ ਗੁਰ ਜੂ ਭਏ ਤਿਆਰ।।
ਇਹ ਸੂਰਜ ਪਰਕਾਸ਼ ਬਤਾਵੈ। ਮਨ ਕੇ ਸਗਲ ਸੰਦੇਹ ਮਿਟਾਵੈ।।
ਸੋਮੈਂ ਅੱਗੋਂ ਪ੍ਰਗਟ ਬਤਾਵਾਂ। ਸੰਤੋਖ ਸਿੰਘ ਦਾ ਕਥਨ ਸੁਨਾਵਾਂ।।੨੪।।
ਯਥਾ -

## ਚੌਪਈ

''ਦੁਰਗਾ ਜਿਸ ਕੀ ਭਈ ਸਹਾਇ। ਰਣ ਤੇ ਬਿਜੈ ਲਈ ਤਿਨਪਾਇ।।

ਹਮਰੇ ਮਾਤ ਪਿਤਾ ਏ ਦੋਊ। ਪੁਰਖ ਅਕਾਲ ਚੰਡਕਾ ਜੋਊ।।੫੩।।
ਇਨਕੀ ਹਮਹ ਉਪਾਸ ਨ ਭਾਵੈ। ਅਵਰਨ ਤੇ ਕਿਆ ਕਰ ਮਹਿ ਆਵੈ
ਕਰਾਮਾਤ ਜੋ ਜਗਤ ਦਿਖਾਵੋਂ । ਅਨ ਦਿਨ ਗਨ ਪੁਰਕਨ ਬਿਨਸਾਵੋਂ
ਹਿੰਦੂ ਜ਼ਬਰ ਜ਼ੋਰ ਕਰ ਲੇਊਂ । ਸਕਲ ਰਾਜ ਸਿੱਖਨ ਕੋ ਦੇਊਂ ।।
ਅਜ਼ਮਤ ਬਿਹਤ ਬਰਤ ਹੁਇ ਨਾਸ। ਯਾਂਤੇ ਨਾਹਨ ਬਨੇ ਪ੍ਰਕਾਸ਼।।"

ਭਾਵ- ਭਾਈ ਸੰਤੋਖ ਸਿੰਘ ਜੀ ਦੇ ਕਥਨ ਤੋਂ ਪਾਇਆ ਜਾਂਦਾ ਹੈ ਕਿ ਜਦ ਗੁਰੂ ਜੀ ਨੇ ਏਕਾਂਤ ਬੈਠਕੇ ਵਿਚਾਰ ਕੀਤੀ ਤਦ ਇਹ ਸੋਚਿਆ ਕਿ ਜੇ ਅਸੀਂ ਕਿਸੇ ਕਰਾਮਾਤ ਨਾਲ ਤੁਰਕਾਂ ਨੂੰ ਮਾਰਨਾ ਚਾਹੀਏ ਤਾਂ ਬੇਸ਼ਕ ਮਾਰ ਸਕਦੇ ਹਾਂ ਪ੍ਰੰਤੂ ਕਲਯੁਗ ਵਿੱਚ ਕਰਾਮਾਤ ਦਿਖਾਯਾਂ ਪਰਤੱਗਯਾ ਭੰਗ ਹੁੰਦੀ ਹੈ ਇਸ ਵਾਸਤੇ ਇਸ ਕੰਮ ਦੇ ਪੂਰਾ ਕਰਨ ਲਈ ਦੇਵੀ ਦਾ ਅਰਾਧਨ ਕਰਕੇ ਉਸਨੂੰ ਪ੍ਰਗਟ ਕਰਨਾ ਠੀਕ ਹੈ, ਕਿਉਂਕਿ ਜਿਸ ਦੀ ਸਹਾਇਤਾ ਦੁਰਗਾ ਕਰਦੀ ਹੈ ਉਸਦੀ ਹੀ ਜਗਤ ਵਿੱਚ ਫਤਹ ਹੁੰਦੀ ਹੈ।।

## ਦੋਹਿਰਾ

ਐਸਾ ਮਨ ਮਹਿ ਸੋਚਕੇ ਇਸ ਕਾਰਜ ਕੇ ਹੇਤ।
ਪ੍ਰਗਟ ਕਰੀ ਗੁਰ ਚੰਡਕਾ ਗ੍ਰੰਥ ਗੁਵਾਹੀ ਦੇਤ।।੨੫।।
ਜਬ ਸ਼ੱਤ੍ਰਨ ਕੇ ਬਧਨ ਹਿਤ ਕਰਾ ਯਤਨ ਗੁਰ ਦੇਵ।।
ਤਬ ਇਸ ਮਹਿ ਫਿਰ ਦੋਸ਼ ਕਿਆ ਕਰੇ ਭਵਾਨੀ ਸੇਵ।।੨੬।।

# ਤੱਤ ਖਾਲਸਾ

## ਦੋਹਿਰਾ

ਇਸ ਸੂਰਜ ਪ੍ਰਕਾਸ਼ ਨੇ ਪਾਇਆ ਚਾਇ ਹਨੇਰ।
ਜਿਸਤੇ ਦੱਸੇ ਗੁਰੂ ਜੀ ਨਾ ਸੀ ਆਪ ਦਲੇਰ।।

## ਦਵੈਯਾ

ਸੰਤੋਖ ਸਿੰਘ ਦੇ ਆਖਨ ਥੋਂ ਤਾਂ ਸਿੱਧ ਹੋਰ ਕੁਛ ਹੋਇਆ। ਜਿਸਤੇ ਗੁਰ ਜੀ ਦਾ ਬਲ ਅਪਨਾ ਸਾਰਾ ਉਸਨੇ ਖੋਇਆ।। ਹਿੰਦੂ ਤੁਰਕਾਂ ਨੇ ਜਦ ਦਿੱਤੀ ਸਿੱਖਾਂ ਤਾਈਂ ਤੰਗੀ। ਤਿਸ ਪਰ ਹੋਇ ਲਚਾਰ ਸਹਾਇਤਾ ਦੁਰਗਾ ਕੋਲੋਂ ਮੰਗੀ।।੨੮।। ਜਿਸਦੀ ਓਟ ਲਏ ਬਿਨ ਗੁਰਜੀ ਕਦੇ ਨ ਸਨਮੁਖ ਜਾਂਦੇ। ਅਰ ਜੇ ਲੜਦੇ ਹਾਰ ਖਾਇਕੇ ਪਿੱਛਾਂ ਨੂੰ ਹੱਟ ਆਂਦੇ।। ਜਾਂਤੇ ਜਾਤਾ ਬਿਨਾਂ ਚੰਡਕਾ ਅਸੀਂ ਨ ਕੁਛ ਕਰ ਸੱਕੇਂ । ਤਾਂਤੇ ਬਲ ਉਸ ਕੋਲੋ ਲੈਕੇ ਫਿਰ ਖੰਡੇ ਨੂੰ ਚੱਕੇਂ ।।੨੯।। ਫਰਜ਼ ਕਰੋ ਜੇ ਦੇਵੀ ਤਾਈਂ ਹਿੰਦੂ ਚਾਇ ਰਿਝਾਂਦੇ । ਜਾਕੇ ਭੋਣ ਓਸਦੇ ਉਪੱਰ ਛੈਣੇ ਚਾਇ ਵਜਾਂਦੇ।। ਸੂਹੇ ਚੋਲਿਆਂ ਵਾਲੀ ਮਾਈ ਜਾਗ ਜਾਲਫਾਂ ਰਾਣੀ। ਅਪਨੇ ਭਗਤਾਂ ਲਾਜ ਰੱਖ ਲੈ ਹੋ ਸਿੱਖਾਂ ਨੂੰ ਖਾਣੀ।।੩੦।। ਅਸੀਂ ਆਦ ਦੇ ਸੇਵਕ ਤੇਰੇ ਸਦਾ ਮੰਨਦੇ ਆਏ। ਵਿਚ ਪਹਾੜਾਂ ਦੇਖ ਤੁੱਧ ਦੇ ਕਿਤਨੇ ਭੋਨ ਬਨਾਏ ।। ਅਰ ਜੋ ਪਿਤਾ ਪਿਤਾਮਾਂ ਸਾਡੇ ਸੋ ਸਨ ਭਗਤ ਤਿਹਾਰੇ। ਬਲੀਆਂ ਦੇਦੇ ਆਏ ਧੁਰ ਥੋਂ ਜੋਤ ਜਗਾਂਦੇ ਸਾਰੇ।।੩੧।। ਅਰ ਇਹ ਗੁਰੂ ਨਵਾਂ ਬਣ ਬੈਠਾ ਜੋਇ ਕਿਸੇ ਨਹਿ ਮੰਨੇ । ਦੇਵੀ ਦੇਵਤਿਆਂ ਦਾ ਪੂਜਨ ਨਾਲ ਸ਼ਬਦ ਦੇ ਭੰਨੇ।। ਦੇਖੋ ਇਸਦੇ ਪਹਲੇ ਗੁਰੂਆਂ ਖੰਡਨ ਤੇਰਾ ਕੀਤਾ। ਜਿਨਕਾ ਗ੍ਰੰਥ ਏਸਨੇ ਅਪਨਾ ਠੀਕ ਇਸ਼ਟ ਕਰ ਲੀਤਾ।।੩੨।। ਹੁਣ ਡਰਦਾ ਇਹ ਸਾਥੋਂ ਮਾਈ ਤੈਨੂੰ ਮੰਨਨ ਲੱਗਾ। ਜਿਸਤੇ ਨਾਲ ਬੁੱਧ ਦੇ ਸਾਡਾ ਵਲਨੇ ਲੱਗਾ ਅੱਗਾ।। ਤਾਂਤੇ ਇਸਦੇ ਪਰ ਨਾ ਭੁੱਲੀ ਸਾਡੀ ਪੈਜ ਰਖਾਈਂ । ਜਾਨ ਪੁਰਾਣੇ

ਭਗਤ ਆਪਨੇ ਇਸਥੋਂ ਚਾਇ ਖਚਾਈ ।।੩੩।। ਇਤਨੀ ਸੁਨ ਅਰਦਾਸ ਉਨ੍ਹਾਂ ਦੀ ਜੇ ਦੇਵੀ ਫਿਰ ਜਾਂਦੀ। ਲੱਖਾਂ ਯਤਨ ਕਰਨ ਤੇ ਗੁਰ ਦੇ ਨਾ ਸਨਮੁਖ ਪਰਗਟਾਂਦੀ।। ਤਾਂ ਗੁਰ ਜੀ ਕੁਝ ਕਰ ਨਾ ਸੱਕਦੇ ਅਰ ਨਿਰਬਲ ਹੋ ਜਾਂਦੇ। ਹਿੰਦੂ ਲੁੱਟ ਮਾਰ ਕਰ ਸਿੱਖਾਂ ਚੰਗੇ ਮਜ਼ੇ ਉਡਾਂਦੇ।।੩੪।। ਇਸੇ ਤਰ੍ਹਾਂ ਜੇ ਤੁਰਕ ਆਪਨੀ ਫੜਕੇ ਤੇਗ਼ ਕਰਾਰੀ। ਜਾਕੇ ਦੇਵੀ ਨੂੰ ਧਮਕਾਂਦੇ ਸੁਨਹੀ ਬਾਤ ਹਮਾਰੀ। ਦੇਖ ਮਹਮੂਦ ਗ਼ਜਨਵੀ ਤੇਰੇ ਕਿਤਨੇ ਮੰਦਰ ਢਾਹੇ। ਹੋਰ ਪੁਜਾਰੀ ਪੂਜਕ ਤੇਰੇ ਦਿੱਤੇ ਫੜਕੇ ਫਾਹੇ।।੩੫।। ਲੁੱਟੇ ਕਾਂਗੜਾ ਪਲ ਵਿਚ ਲੀਤਾ ਅਰ ਮੰਦ੍ਰ ਜੋ ਤੇਰੇ। ਮਾਰ ਅਲੀ ਦੇ ਨਾਹਰੇ ਪਲ ਵਿਚ ਧਰਤੀ ਉਪੱਰ ਗੇਰੇ।। ਕਰਲੇ ਯਾਦ ਓਹ ਦਿਨ ਅਪਨੇ ਜੋ ਸਿਰ ਪਰ ਸਨ ਬੀਤੇ। ਕੈਸੇ ਕੈਸੇ ਬੁਰੇ ਹਾਲ ਸਨ ਅਸੀਂ ਪਕੜ ਕੇ ਕੀਤੇ।।੩੬।। ਜਿਸ ਸ਼ਿਵ ਦੀ ਤੂੰ ਸ਼ਕਤ ਕਹਾਵੇਂ ਅੱਗੇ ਤੇਗ਼ ਅਸਾਡੀ। ਛਾਲ ਮਾਰ ਕੇ ਡੁੱਬ ਗਿਆ ਉਹ ਅੰਦ੍ਰ ਖੂਹੇ ਖਾਡੀ। ਸੋਮਨਾਥ ਦੇ ਮੰਦ੍ਰ ਨੂੰ ਜਦ ਪੁੱਟ ਜੜ੍ਹਾਂ ਥੋਂ ਮਾਰਾ। ਤੀਰਾਂ ਨਾਲ ਨੱਕ ਸਨ ਤੋੜੇ ਬੁਰੀ ਮੌਤ ਸੇ ਮਾਰਾ।।੩੭।। ਓਹੋ ਹਾਲ ਕਰੇਗੇ ਤੇਰਾ ਜੇ ਗੁਰ ਮੱਦਦ ਦੇਸੈਂ । ਫਿਰ ਮੁੜਕੇ ਤੂੰ ਏਸ ਕੰਮ ਦਾ ਭੁਲਕੇ ਨਾਉਂ ਨ ਲੇਸੈਂ।। ਤ੍ਾਂਤੇ ਤੂੰ ਕਰ ਮੌਜ ਬੈਠਕੇ ਵਿੱਚ ਪਹਾੜਾਂ ਕੱਲੀ। ਐਵੇਂ ਆਖੇ ਲੱਗ ਗੁਰੂ ਦੇ ਕਿਆ ਲੇਵੇਗੀ ਝੱਲੀ।।੩੮।। ਜੇ ਸੁਨ ਕਰ ਦਮ ਗਜੇ ਉਨ੍ਹਾਂ ਦੇ ਡਰ ਕਰਕੇ ਲੁਕ ਜਾਂਦੀ। ਨਾਰ ਸੁਭਾਵ ਡਰਾਕਲ ਹੁੰਦਾ ਮੂਲ ਨ ਬਾਹਰ ਆਂਦੀ।। ਤਾਂ ਫਿਰ ਦੱਸ ਗੁਰੂ ਕੀ ਕਰਦੇ ਕਿਸ ਦੀ ਵੱਲੇ ਜਾਂਦੇ। ਓੜਕ ਹੋਇ ਨਤਾਣਿਆ ਵਾਂਗਰ ਸਿੱਖਾਂ ਪਏ ਲੁਟਾਂਦੇ।।੩੯।। ਇਸ ਸੂਰਜ ਪ੍ਰਕਾਸ਼ ਪਿਆਰੇ ਗੁਰ ਨਿਰਬਲ ਠਹਰਾਏ। ਅਪਨੇ ਪਾਸੋ ਕੁਝ ਨ ਬਣਯਾ ਦੁਰਗਾ ਵੰਨੇ ਧਾਏ।। ਤਾਂਤੇ ਇਹ ਸਭ ਸ਼ਕਤ ਓਸ ਦੀ ਗੁਰ ਜੀ ਦਾ ਕੁਛ ਨਾਹੀਂ । ਹੈ ਇਹ ਭਾਰੀ ਹਤਕ ਗੁਰੂ ਦੀ ਸਮਝ ਦੇਖ ਮਨ ਮਾਹੀਂ ।।੪੦।।

## ਦੋਹਿਰਾ

ਉਹ ਧਨ ਧਾਰੀ ਗੁਰੂ ਜੀ ਸੇ ਸਭ ਵਿਧ ਸਮਰੱਥ।
ਸਭ ਦੁਸ਼ਟਨ ਕੇ ਦਮਨ ਕੋ ਸੀ ਬਲ ਤਿਨਕੇ ਹੱਥ।।੪੧।।
ਤਾਂਤੇ ਮਦਦ ਵਾਸਤੇ ਜਾਣਾ ਦੇਵੀ ਪਾਸ।
ਇਹ ਅਗਯਾਨੀ ਜਨੋਂ ਕਾ ਹੈ ਸਾਰਾ ਬਕਵਾਸ।।੪੨।।

## ਚੌਪਈ

ਫਿਰ ਸੰਤੋਖ ਸਿੰਘ ਜੋ ਗਾਈ। ਕਰਾਮਾਤ ਗੁਰ ਨਾਹਿੰ ਦਿਖਾਈ।।
ਇਸ ਵਿੱਚ ਭੀ ਤੂੰ ਦੇਖ ਵਿਚਾਰ। ਕਿਆ ਤਿਨ ਕੀਨੀ ਗੱਪ ਉਚਾਰ।।
ਵੱਦਤ ਵਿਆਘਾਤੰ ਹੈ ਦੋਸ਼। ਇਸ ਵਿੱਚ ਆਵੇ ਦੇਖ ਖਮੋਸ਼।।
ਕਰਾਮਾਤ ਤੇ ਕਰ ਇਨਕਾਰ। ਸੋਈ ਦਿੱਤੀ ਫੇਰ ਦਿਖਾਰ।।
ਕਲਜੁਗ ਮਹਿੰ ਦੇਵੀ ਪ੍ਰਗਟਾਈ। ਜੋ ਨਹਿ ਕਿਸਹੂੰ ਤੇ ਬਨ ਆਈ।।
ਇਹ ਕਥਾ ਕਰਾਮਾਤ ਨਹਿੰ ਪਿਆਰੇ। ਸਾਰਾ ਜਗ ਮੁਖ ਮਾਹਿੰ ਉਚਾਰੇ।
ਫਿਰ ਖੰਡਨ ਉਹ ਹੋ ਗਈ ਬਾਤ। ਕਰਾਮਾਤ ਗੁਰ ਨਹਿੰ ਦੁਖਰਾਤ।।
ਕਰਾਮਾਤ ਕਾ ਲੱਖਨ ਏਹੀ। ਅਸੰਭਵ ਕੋ ਸੰਭਵ ਕਰ ਦੇਹੀ।।
ਤਾਂਤੇ ਇਹ ਅਨਹੋਨੀ ਬਾਤ। ਜੋ ਗੁਰ ਨੇ ਕਰ ਦੀਨੀ ਭਰਾਤ।।
ਤਾਂ ਇਹ ਕਰਾਮਾਤ ਕਿਉਂ ਨਾਹੀਂ । ਸਮਝ ਦੇਖ ਅਪਨੇ ਮਨ ਮਾਹੀਂ ।।
ਫਿਰ ਉਹ ਕਹਾਂ ਪ੍ਰਤੱਗਯਾ ਗਈ। ਸੰਤੋਖ ਸਿੰਘ ਜੀ ਨੇ ਜੋ ਕਈ।।
ਤਾਂਤੇ ਯਹ ਮਨ ਘੜਤ ਮਸਾਲਾ। ਸੀ ਉਸ ਕਵਿ ਨੇ ਸੋਚ ਨਿਕਾਲਾ।

ਪਰ ਤਿਸ ਦੀਰਘ ਦ੍ਰਿਸ਼ਟੀ ਧਾਰੇ। ਗੁਣ ਅਰ ਦੋਖਨ ਰਿਦੇਵਿਚਾਰੇ।
ਪੁਨ ਗੁਰ ਜੀ ਕੋ ਜੋ ਮਤ ਜੋਈ। ਤਿਸਕੀ ਭੀ ਤਿਨ ਖਬਰ ਨ ਕੋਈ।
ਕੇਵਲ ਕਵਤਾ ਦਾ ਬਲ ਪਾਕੇ। ਭਿਆ ਮੋਦ ਯਹ ਕਥਾ ਬਨਾਕੇ।।
ਜਿਸਕੋ ਸੁਨ ਮਾਨਸ ਅਗਯਾਨੀ। ਮਾਨ ਗਏ ਲਖ ਸੱਤ ਕਹਾਨੀ।।੪੩।।

## ਦੋਹਿਰਾ

ਹੁਣ ਮੈਂ ਦੱਸਾਂ ਤੁੱਧ ਨੂੰ ਆਪਸ ਵਿੱਚ ਵਿਰੋਧ।
ਦੋਨਾਂ ਕਵੀਆਂ ਦਾ ਵਡਾ ਤੂੰ ਮਨ ਅੰਦਰ ਸੋਧ।।੪੪।।

## ਚੌਪਈ

ਪਹਲੇ ਸੁਖਾਸਿੰਘ ਬਤਾਯਾ। ਗੁਰ ਬਿਲਾਸ ਮਹਿ ਜੋ ਤਿਨ ਗਾਯਾ।।
ਦਸਮ ਗੁਰੂ ਕਲਗੀਧਰ ਰਾਈ। ਗਏ ਸ਼ਿਕਾਰ ਏਕ ਦਿਨ ਭਾਈ।।
ਜਬ ਮੁੜ ਕਰ ਘਰ ਮਹਿ ਪਗ ਧਾਰਾ। ਤਬ ਮਨ ਮਹਿ ਇਸ ਭਾਂਤ ਵਿਚਾਰਾ।।
ਜਿਸ ਕਾਰਨ ਪ੍ਰਭ ਮੋਹਿ ਪਠਾਯਾ। ਤਿਸ ਆਗਿਆ ਕੋ ਪਾਲਨ ਆਯਾ।।
ਜੋ ਹੈ ਪੰਥ ਸਾਜਨਾ ਭਾਰਾ। ਸੋ ਚਹੀਹੇ ਅਬ ਬਨੇ ਨ ਬਾਰਾ।।
ਪਰ ਇਸ ਸਾਜਲ ਹੇਤ ਪਿਆਰੇ। ਦੁਰਗਾ ਪੂਜਨ ਕਰਹੁ ਸੁਧਾਰੇ।।
ਤਿਸਕੋ ਜਬ ਪ੍ਰਗਟ ਕਰਵਾਊਂ। ਲੈਕਰ ਵਰ ਤਬ ਪੰਥ ਸਜਾਊਂ।।
ਤਾਂਤੇ ਪੰਥ ਸਾਜਨੇ ਕਾਜਾ। ਦੁਰਗਾ ਪੂਜ ਕਰੀ ਮਹਾਰਾਜਾ।।
ਯਹ ਸੁਖਾ ਮ੍ਰਿਗਿੰਦ ਸੁਨਾਵੈ। ਅਪਨੋ ਚਮਤਕਾਰ ਦਿਖਲਾਵੈ।।
ਫਿਰ ਦੂਜਾ ਸੂਰਜ ਪ੍ਰਕਾਸ਼। ਇਸਤੇ ਉਲਟਾ ਕਰੇ ਬਿਲਾਸ।।
ਜਿਸ ਪਰ ਇਸਨੇ ਏਹੁ ਸੁਨਾਏ। ਹਿੰਦੂ ਤੁਰਕਾਂ ਗੁਰੂ ਦੁਖਾਏ।।
ਜਿਸਤੇ ਸੰਗਤ ਨੂੰ ਦੁਖ ਦੇਵਨ। ਮਾਰਗ ਮਾਹਿ ਲੁਟ ਵਹੁ ਲੇਵਨ।।
ਸੁਨ ਸਿੱਖਨ ਕੀ ਗੁਰ ਫਰਯਾਦ। ਕਰੀ ਬਾਤ ਯਹ ਓੜਕ ਯਾਦ।।
ਇਨਸੇ ਬਦਲਾ ਲੇਣਾ ਚਾਹੀਏ। ਚੁਪਕੇ ਬੈਠ ਨਹੀਂ ਅਬ ਰਹੀਏ।।
ਜੁੱਧ ਜੰਗ ਕੀ ਸ਼ਕਤੀ ਕਾਜ। ਦੁਰਗਾ ਭਜੀ ਗਰੀਬ ਨਵਾਜ।।
ਹੁਣ ਤੂੰ ਮਨ ਮਹਿ ਦੇਖ ਪਿਆਰੇ। ਕੋ ਸਾਚਾ ਹੈ ਦੁਹਨ ਮਝਾਰੇ।।੪੫।।

## ਦਵੈਯਾ

ਪਹਿਲਾ ਆਖੇ ਪੰਥ ਸਾਜਨੇ ਕਾਰਨ ਸੀ ਪ੍ਰਗਟਾਈ। ਦੂਜਾ ਆਖੇ ਬਦਲੇ ਖਾਤਰ ਪੂਜ ਕਰੀ ਸੀ ਮਾਈ।। ਪਹਲਾ ਕਹੇ ਅਕਾਲ ਪੁਰਖ ਨੇ ਸੀ ਗੁਰ ਨੂੰ ਫੁਰਮਾਇਆ। ਦੂਜਾ ਆਖੇ ਹਿੰਦੂ ਤੁਰਕਾਂ ਸੀ ਮਨ ਅਧਕ ਦੁਖਾਇਆ।।੪੬।। ਜਿਸਤੇ ਦੋਨਾਂ ਦੀ ਸੁਨ ਭਾਈ ਮਿਲਦੀ ਬਾਤ ਨ ਕਾਈ। ਇਕ ਕਹੇ ਕੁਛ ਹੋਰ ਬਨਾਕੇ ਦੂਜੇ ਹੋਰ ਸੁਨਾਈ।। ਫਿਰ ਤੂੰ ਜਾਨ ਰਿਦੇ ਮਹਿੰ ਪੱਕੀ ਇਹ ਸਭ ਤਿਨਕੀ ਗਾਥਾ। ਅਪਨੇ ਮਨ ਦੀ ਕਲਪਨ ਕਰੀ ਪ੍ਰੇਮ ਕੇ ਸਾਥਾ।।੪੭।। ਵਿੱਚ ਅੰਧੇਰੇ ਖੜਕੇ ਦੋਨਾਂ ਚਾਇ ਨਸ਼ਾਨੇ ਲਾਏ। ਜਿਤ ਜਿਤ ਵਲ ਨੂੰ ਸ਼ਿਸਤ ਲਗਾਈ ਓਸੇ ਵੱਲ ਚਲਾਏ।। ਪਰ ਅਸਲੀ ਜੋ ਮੱਤ ਗੁਰੂ ਦਾ ਸੋ ਨਾ ਕਿਨੇ ਵਿਚਾਰ। ਹੈ ਅਗਿਆਨ ਆਪਨੇ ਮਨ ਦਾ ਗੁਰ ਜੀ ਉਪੱਰ ਡਾਰਾ।।੪੮।।

## ਦੋਹਿਰਾ

ਤਾਂਤੇ ਇਨ ਕੀ ਬਾਤ ਪਰ ਕਰਦਾ ਜੋ ਵਿਸ੍ਰਾਸ।
ਠੀਕ ਖਾਲਸਾ ਧਰਮ ਦਾ ਕਰ ਦੇਨਾ ਹੈ ਨਾਸ।।੪੯।।

ਸੁਣੀਏ ਦੁਰਗਾ ਭਗਤ ਜੀ ਗੁਰੂਅਨ ਕਾ ਮਤ ਜੋਇ।
ਇਨ ਪੁਰਖਨ ਕੇ ਕਹਨ ਤੇ ਦੁਰਗਾ ਪੂਜ ਨ ਹੋਇ।।੫੦।।

## ਦੁਰਗਾ ਭਗਤ

### ਦੋਹਿਰਾ

ਤੇਰੇ ਇਸ ਇਤਬਾਰ ਨੂੰ ਕਿੱਥੇ ਰੱਖਾਂ ਚਾਇ।
ਜਦ ਗੁਰ ਦੀ ਲੀਲ੍ਹਾ ਕਵੀ ਦੱਸੀ ਅਧਕ ਬਨਾਇ।।੫੧।।
ਅੱਗੇ ਪੜ੍ਹਕੇ ਦੇਖ ਲੈ ਗੁਰ ਜੀ ਕੀਤਾ ਜੋਇ।
ਮਨ ਦੇ ਵਿੱਚ ਵਿਚਾਰਿਆਂ ਸੰਸਾ ਰਹੇ ਨ ਕੋਇ।।੫੨।।
ਥੋੜਾ ਜੇਹਾ ਤੁੱਧ ਨੂੰ ਏਥੇ ਦਿਆਂ ਸੁਨਾਇ।
ਜਿਸ ਦੇ ਸੁਨਨੇ ਤੇ ਸਕਲ ਤੇਰਾ ਭ੍ਰਮ ਮਿਟਾਇ।।੫੩।।
ਜਿਕੁਰ ਪੰਡਤ ਆਇਆ ਅਰ ਮਿਲਕੇ ਗੁਰ ਸਾਥ।
ਪੂਜਨ ਦੁਰਗਾ ਦਾ ਕਿਹਾ ਅਰ ਕੀਨਾ ਜਗ ਨਾਥ।।੫੪।।
ਸੋ ਅੱਗੇ ਮੈਂ ਤੁੱਧ ਨੂੰ ਖੋਲ ਸੁਨਾਵਾਂ ਸਾਰ।
ਜੋ ਸੂਰਜ ਪ੍ਰਕਾਸ਼ ਨੇ ਕੀਤਾ ਆਪ ਉਚਾਰ।।੫੫।।

ਯਥਾ :-

### ਦੋਹਿਰਾ

''ਚਿਤਵਤ ਬਿਦਤ ਪ੍ਰਚੰਡਕਾ ਸ੍ਰੀ ਸਤਿਗੁਰ ਮਹਾਰਾਜ।
ਸੁਪਤ ਜਬਾ ਸੁਖ ਨਿਸ ਵਿਖੈ ਵਡੇ ਗਰੀਬ ਨਿਵਾਜ।।੧।।

ਛੰਦ

ਮੰਗਲ ਮਹਾਨ ਸੁੰਦਰ ਸੁਪੋਰ। ਤਿਆਰੀ ਕਰੀ ਚਹਿ ਦੀਵਾਨ ਮੋਰ।। ਤਿਸਕਾਲ ਅਲੰਕ੍ਰਿਤ ਆਹਿ ਦਾਸ। ਲੇ ਸਾਤ ਕੁੰਭ ਕੋ ਕੁੰਭ ਪਾਸ।।੬।। ਅਧਕੈ ਸੁਗੰਧ ਮਹਿ ਕਾਰ ਸੰਗ। ਬਹੁ ਰਗੜ ਬਦਾਮਨ ਸਹਤ ਭੰਗ।। ਏਲਾ ਲਵੰਗ ਮ੍ਰਿਚਾ ਨਿਕਾਰ। ਮੇਲਿਯੋ ਗੁਲਾਬ ਬਿਚ ਸਰਦ ਧਾਰ।।੭।। ਯੁਤ ਛਤ੍ਰ ਧਾਰਸਤਿ ਗੁਰ ਛਕਾਇ।। ਪੁਨ ਸੌਚ ਸਨਾਨਨ ਕਰਤੇ ਬਨਾਇ।। ਬਹੁ ਦੂਰ ਦੇਸ ਕੇ ਬਸਤ੍ਰਆਇ। ਸੂਖਮ ਬਿਸਾਲ ਮੁਲਕੋ ਸੰਗਾਹਿ।।੮।। ਪੋਸ਼ਸ਼ ਨਵੀਨ ਪਹਰੇ ਪ੍ਰਭਾਤ। ਪੁਨ ਅਲੰਕਾਰ ਸੋਭੰਤ ਗਾਤ।। ਦਿਨ ਚਜਯੋ ਸੰਹਾਸਨ ਪਰ ਬਿਰੰਤ।। ਯੁਤ ਬਸਤ੍ਰ ਸ਼ਸਤ੍ਰ ਅਤਿ ਸੈ ਸੁਭੰਤ।।੯।। ਤਬ ਇਕ ਸਿਖ ਗੁਰ ਨਿਕਟ ਆਇ। ਕਰ ਜੋਰ ਅਰਜ ਐਸੀ ਸੁਨਾਇ।। ਗੁਰ ਪਾਤਸਾਹ ਦਿਜ ਜਹਿ ਸਰਾਹਿ। ਰਾਵਰ ਸਮੀਪ ਕਰ ਗਾਥ ਜਾਹਿ।।੧੦।। ਪੁਰ ਮਹਾਂਦੇਵ ਕੇ ਬਸਤ ਜੋਇ। ਚਲ ਆਇ ਬਾਗ ਮਹਿ ਉਤੱਰ ਸੋਇ। ਕਹਿ ਜਾਹਿੰ ਸੁ ਕੇਸਵਦਾਸ ਨਾਮ। ਬਿਧ ਚੰਡ ਪੂਜਬੇ ਗੁਣਿ ਨ ਧਾਮ।।੧੧।। ਜਹਿ ਸੰਗ ਬ੍ਰਿੰਦ ਨਰ ਜੁਤ ਪ੍ਰਤਾਪ। ਜਗ ਮਾਤ ਸੁਜਾਤਰ ਜਾਤ ਆਪ। ਮੁਝਕੋ ਬੁਲਾਇ ਪੂਛਯੋ ਬ੍ਰਿਤੰਤ। ਮੈਂ ਕਹਯੋ ਆਪ ਕੋ ਸਭ ਨਿਤੰਤ।।੧੨।। ਸੁਨ ਆਨੰਦ ਧਾਰ ਪੁਨ ਪੁਨ ਬੁਝੇਇ। ਚਿੱਤ ਚਹਤ ਗੁਰੂ ਬਲਾਇ ਲੇਇ।। ਕਰ ਦਰਸ ਪ੍ਰਭ ਕੋ ਜਾਊ ਫੇਰ। ਯਹਿ ਆਸੇ ਪਰਖਯੋ ਤਾਹਿ ਹੇਰ।।੧੩।। ਚਲ ਆਇ ਆਪ ਤੇ ਲਖਯੇ ਨਾਹਿ। ਚਿਤ ਚੇਤ ਅਧਕ ਹੁਇ ਮੇਲ ਪਾਹਿ।। ਪ੍ਰਭ ਤੁਮ ਸਮਰੱਥ ਮਨ ਫੇਰ ਲੀਨ। ਬਾਂਛਤ ਰਿਦੈ ਆਗਵਨ ਕੀਨ।।੧੪।। ਸੁਨ ਸ੍ਰੌਨ ਬੈਨ ਗੁਰ ਹਰਖ ਧਾਰ। ਧੰਨ ਧੰਨ ਖੜਗ ਕੇਤਹਿ ਉਚਾਰ।। ਨਿਜ ਸੇਵਕਾਨ ਕੇ ਕਰਤ ਕਾਜ। ਘਟ ਘਟ ਬਯਾਪ

ਰਾਜਾਨ ਰਾਜ।।੧੫।।''

## ਦੋਹਿਰਾ

ਦੇਖੋ ਇਸ ਪ੍ਰਸੰਗ ਵਿੱਚ ਪ੍ਰਗਟ ਹੁੰਦਾ ਏਹੁ।
ਗੁਰ ਜੀ ਨੈ ਉਸ ਬਿੱਪ ਸੋਂ ਕਿਹਾ ਜਤਾਹਿਆ ਨੇਹੁ।।੫੬।।

ਭਾਵ – ਭਾਈ ਸੰਤੋਖ ਸਿੰਘ ਜੀ ਦੇ ਕਥਨ ਤੋਂ ਭੀ ਸਾਬਤ ਹੁੰਦਾ ਹੈ ਕਿ ਗੁਰੂ ਮਹਾਰਾਜ ਜ਼ਰੂਰ ਦੁਰਗਾ ਦੇ ਪ੍ਰਗਟ ਕਰਨ ਲਈ ਚਿੱਤ ਵਿੱਚ ਕਿਸੇ ਐਸੇ ਪੰਡਤ ਦਾ ਚਿੰਤਨ ਕਰਦੇ ਸੇ ਜੋ ਇਸ ਕਾਰਜ ਨੂੰ ਸਿੱਧ ਕਰ ਸਕਦਾ, ਇਸੀ ਵਾਸਤੇ ਜਦ ਕਾਂਸ਼ੀ ਤੇ ਕੇਸ਼ੋਦਾਸ ਦਾ ਆਉਨਾ ਸੁਨਿਆ ਤਦ ਐਸੇ ਪ੍ਰਸੰਨ ਹੋਏ ਜੋ ਅਕਾਲ ਪੁਰਖ ਦਾ ਧੰਨਵਾਦ ਕੀਤਾ ਕਿੰਤੂ ਜੇ ਗੁਰੂ ਜੀ ਇਸ ਬਾਤ ਪਰ ਵਿਸ਼੍ਵਾਸ਼ ਨਾ ਰੱਖਦੇ ਤਾਂ ਉਹ ਇਸ ਤਰ੍ਹਾਂ ਉਸਦੇ ਆਉਨ ਦੀ ਖਬਰ ਸੁਨਕੇ ਕਿਉਂ ਆਨੰਦ ਪ੍ਰਗਟ ਕਰਦੇ, ਜਿਸਤੇ ਭਾਈ ਸੁਖਾ ਸਿੰਘ ਜੀ ਅਤੇ ਭਾਈ ਸੰਤੋਖ ਸਿੰਘ ਜੀ ਦੀ ਇਸ ਵਿੱਚ ਇੱਕ ਰਾਇ ਹੈ। ਤਾਂਤੇ ਇਹ ਬਾਤ ਝੂਠ ਨਹੀਂ ਹੋ ਸਕਦੀ।।

# ਤੱਤ ਖਾਲਸਾ

## ਦੋਹਿਰਾ

ਇਹ ਤਾਂ ਓਹੋ ਬਾਤ ਹੈ ਨਹੀਂ ਨਵੀਂ ਕੁਛ ਮੀਤ।
ਪੀਸੇ ਉਪੱਰ ਪੀਸਿਆ ਸਮਝ ਪਿਆਰੇ ਚੀਤ।।੫੭।।

## ਚੌਪਈ

ਸੰਤੋਖ ਸਿੰਘ ਜੋ ਕਥਾ ਬਨਾਈ। ਸੋ ਕੁਛ ਨਵੀਂ ਬਾਤ ਨਹਿ ਗਾਈ।
ਇਹ ਓਹੋ ਹੈ ਰਿੜਕਿਆ ਪਾਣੀ। ਜੋ ਸੁੱਖਾ ਮ੍ਰਿਗਿੰਦ ਬਖਾਣੀ।।
ਪਰ ਇਤਨਾ ਇਨ ਅਧਕ ਲਗਾਯਾ। ਜੋ ਸੁੱਖਾ ਸਿੰਘ ਨਹੀਂ ਬਤਾਯਾ।।
ਗੁਰ ਜੀ ਕਾਰਨ ਭੰਗ ਘੁਟਾਈ। ਮਿਰਚ ਬਦਾਮ ਲੌਂਗ ਬਹੁ ਪਾਈ।।
ਹੋਰ ਇਲਾਚੀ ਵਿੱਚ ਪੁਵਾਕੇ। ਸਤ ਘੜਿਆਂ ਦਾ ਪਾਣੀ ਪਾਕੇ।।
ਚੰਗੇ ਰਗੜੇ ਲਾਕੇ ਦੱਸੇ। ਅਮਲੀ ਦਾ ਮਨ ਦੇਖ ਤਰੱਸੇ।।
ਇਹ ਇਨ ਵਾਧੀ ਗੱਲ ਬਨਾਈ। ਮਾਨੋਂ ਬਹਕੇ ਆਪ ਘੁਟਾਈ।।
ਹੋਰ ਮਸਾਲੇ ਐਸੇ ਗਾਏ। ਮਾਨੋਂ ਅਪਨੀ ਹੱਥੀਂ ਪਾਏ।।
ਗੱਲੋਂ ਚੁਕ ਗਲਾਇਣ ਕੀਤਾ। ਕਵੀ ਪਣਾ ਸਾਬਤ ਕਰ ਲੀਤਾ।
ਜਿੱਕਰ ਏਹ ਮਸੌਦਾ ਘੜਿਆ। ਮਨ ਭਾਵਤ ਪੋਥੀ ਵਿੱਚ ਜੜਿਆ।
ਏਸੇ ਤਰ੍ਹਾਂ ਕਾਲਕਾ ਵਾਲੀ। ਗੱਲ ਬਨਾਈ ਅਸਲੋਂ ਖਾਲੀ।।੫੮।।

## ਦਵੈਯਾ

ਫਿਰ ਇਨ ਇੱਕ ਹੋਰ ਹੈ ਆਖੀ ਮਨ ਘੜਤੀ ਦੀ ਬਾਤਾ। ਜਿਸ ਨੂੰ ਸੁਖਾ ਸਿੰਘ ਵਿਚਾਰਾ ਪਹਿਲੇ ਨਹੀਂ ਬਤਾਤਾ।। ਉਸ ਨੇ ਦੱਤਾਨੰਦ ਉਜੈਨੀ ਪੰਡਤ ਆਇਆ ਗਾਇਆ। ਜਿਸਤੇ ਹਵਨ ਕਰਾਕੇ ਗੁਰ ਨੇ ਦੇਵੀ ਨੂੰ ਪਰਗਟਾਇਆ।।੫੯।। ਪਰ ਇਹ ਹਰਿ ਸੰਤੋਖ ਬਤਾਵੇ ਕਾਸ਼ੀ ਰਹਿਨੇ ਵਾਲਾ। ਕੇਸ਼ੋ ਦਾਸ ਬਿੱਪ ਸੀ ਆਇਆ ਜਿਨ ਕੀਤਾ ਇਹ ਚਾਲਾ।। ਫਿਰ ਹੁਨ ਦੱਸ ਇਨ੍ਹਾਂ ਦੇ ਵਿੱਚੋਂ ਸੱਚਾ ਕੌਣ ਪਿਆਰੇ।। ਜਿਸ ਪਰ ਨਿਸਚਾ ਕਰਕੇ ਮੰਨੇ ਜੋ ਕੁਛ ਕਥਨ ਤਿਹਾਰੇ।।੬੦।। ਪਹਿਲੇ ਉਸਦਾ ਕਰੋ ਫੈਸਲਾ ਸੀ ਪੰਡਤ ਉਹ ਕਿਹੜਾ।

ਦੁਰਗਾ ਪਰਗਟ ਕਰਨੇ ਤਾਈ ਗੁਰਪੁਰ ਆਯਾ ਜਿਹੜਾ।। ਦੋਨਾਂ ਗ੍ਰੰਥਾਂ ਵਿੱਚੋ ਭਾਈ ਸੱਚਾ ਕੌਨ ਬਤਾਵੇ। ਅਰ ਹੈ ਕੌਨ ਕਵੀ ਵਡ ਗਿਆਨੀ ਹੋਇ ਨਸੰਗ ਸੁਨਾਵੇ।।੬੧।। ਫਿਰ ਇਸਨੇ ਇੱਕ ਹੋਰ ਬਤਾਈ ਬਾਤ ਵਿਚਾਰਨ ਜੋਗਾ। ਜਿਸਦੇ ਸੁਨਣੇ ਤੇ ਜੋ ਅਸਲੀ ਸਿੱਧ ਮਨੋਰਥ ਹੋਗਾ।। ਕਿਸੇ ਸਿੱਖ ਨੇ ਜਾਇ ਗੁਰੂ ਪਹਿ ਐਸਾ ਬਚਨ ਸੁਨਾਇਆ। ਹੇ ਗੁਰ ਕੇਸ਼ੋ ਦਾਸ ਬ੍ਰਹਮਣ ਕਾਂਸ਼ੀ ਵਾਲਾ ਆਇਆ।।੬੨।। ਮੈਥੋਂ ਉਸਨੇ ਕਥਾ ਆਪਦੀ ਬਹਿਕੇ ਪੁੱਛੀ ਸਾਰੀ। ਜੈਸੀ ਮੇਰੇ ਥੋਂ ਬਣ ਆਈ ਖੋਲ੍ਹ ਬਖਾਨੀ ਸਾਰੀ।। ਜਿਸ ਪਰ ਸੁਨ ਪ੍ਰਤਾਪ ਆਪਦਾ ਦਰਸ਼ਨ ਨੂੰ ਉਹ ਚਾਹੇ। ਅਰ ਪ੍ਰਭ ਦੇ ਉਹ ਬਿਨਾਂ ਬੁਲਾਏ ਆਪੇ ਆਵਤ ਨਾਹੇ।।੬੩।। ਪਰ ਅੱਗੇ ਉਹ ਜਾਂਦਾ ਨਾਹੀ ਬਿਨ ਦਰਸ਼ਨ ਗੁਰ ਕੇਰੇ। ਐਸਾ ਉਸਦਾ ਨਿਸਚਾ ਪੂਰਾ ਆਵਤ ਮਨ ਮਹਿੰ ਮੇਰੇ।। ਜਿਸਤੇ ਸਿੱਧ ਬਾਤ ਇਹ ਹੋਈ ਸੀ ਉਹ ਕਿਸੇ ਬੁਲਾਇਆ। ਇਤਨੀ ਦੂਰ ਚੱਲਕੇ ਜਿਹੜਾ ਕਿਸੀ ਮਾਰ ਪਰ ਆਇਆ।।੬੪।। ਜਾਨ ਪ੍ਰਤਾਪ ਗੁਰੂ ਦਾ ਭਾਰੀ ਭਾਹ ਲੋਭ ਮਨ ਅੰਦਰ। ਭੜਕ ਖਲੀ ਜੋ ਪਈ ਨਚਾਵੇ ਭੁੱਲਿਆ ਦੇਵੀ ਮੰਦਰ।। ਤਾਂਤੇ ਐਸੀ ਬਾਤਾਂ ਭਾਈ ਸਰਧਾ ਲਇਕ ਨਾਹੀ । ਮਨ ਭਾਵਤ ਜੋ ਕਵੀਆਂ ਰਚ ਕੇ ਧਰ ਦੀਨੀ ਜਗਮਾਹੀ।।੬੫।।

### ਦੋਹਿਰਾ

ਤਾਂਤੇ ਜੇ ਕੁਛ ਹੋਰ ਹੈ ਮੈਨੂੰ ਖੋਲ੍ਹ ਸੁਨਾਉ।
ਭੰਗ ਘੋਟਨੀ ਦੱਸ ਕੇ ਫੱਕੜਪਣਾ ਨ ਪਾਉ।।੬੬।।

## ਦੁਗਰਾ ਭਗਤ

### ਦੋਹਿਰਾ

ਜੇ ਏਹ ਬਾਤ ਪਸਿੰਦ ਨਾ ਅੱਗੇ ਸੁਨ ਲੈ ਹੋਰ।
ਆਪੇ ਪ੍ਰਗਟ ਹੋਵਸੀ ਸਾਧ ਕਿਧੋਂ ਹੈ ਚੋਰ।।੬੭।।
ਦੇਖੋ ਗੁਰ ਜੀ ਭੇਜਕੇ ਖਾਸ ਆਪਨਾ ਦਾਸ।
ਓਸੇ ਵਕਤ ਮੰਗਾਇਆ ਬਿੱਪਰ ਅਪਨੇ ਪਾਸ।।੬੮।।
ਮੈਂ ਨਾ ਕਹੀ ਬਨਾਇਕੇ ਅਪਨੇ ਮਨ ਥੀ ਗੱਲ।
ਇਹ ਸੂਰਜ ਪਰਕਾਸ਼ ਵਿਚ ਆਪੇ ਪੜ ਲੈ ਚੱਲ।।੬੯।।

ਯਥਾ :-

### ਛੰਦ

"ਤਬ ਦਿਆਰਾਮ ਕੋ ਢਿਗ ਬੁਲਾਹਿ। ਦਿਜ ਲਿਆਉ ਜਾਉ ਨਹਿ ਬਿਲਮ ਲਾਇ। ਸੁਨ ਹੁਕਮ ਗਯੋ ਅਸ਼ਵਾਰ ਹੋਇ। ਤਿਸ ਨਿਕਟ ਜਾਇ ਕਹਿ ਬਾਤ ਸੋਇ।।੨੯।। ਗੁਰ ਕਰਤ ਯਾਦ ਚਲੀਏ ਹਜ਼ੂਰ। ਤੱਤ ਕਾਲ ਚਢਿਓ ਸੁਨ ਬਹਾਲ ਰੂਰ।। ਆਇਓ ਸਮੀਪ ਨਰ ਕਿਤਕ ਸਾਕ। ਪਠਿਆ ਸਿੱਖ ਸ੍ਰੀ ਫਲ ਲੀਨ ਹਾਥ।।੩੦।। ਗੁਰ ਅੱਗਰ ਅਰਪ ਕਰ ਦਰਸ਼ਨ ਕੀਨ। ਤਬ ਚੌਕੀ ਦਾਸ ਡਹਾਇ ਦੀਨ।। ਬਰ ਬਿੱਪਰ ਬੈਠ ਅਵਲੋਕ ਰੂਪ। ਮਨ ਮੋਹਨ ਕ੍ਰਿਸ਼ਨ ਚਿਹਨ ਅਨੂਪ।।੩੧।। ਜਿਤ ਕਹਿਓ ਪੁਰਾਨਨ ਮਹਿ ਸੁਭਾਇ। ਤਿਮ ਸੁੰਦਰ ਤਨ ਗੁਰਯੁਤ ਸੁਹਾਇ।। ਆਕਰਖ ਸੁਚਿੱਤ ਧਰ ਬਸਾਹਿ ਲੇਤ। ਗੁਰ ਕੋ ਸਮਰਥ ਲਖ ਬਲ ਨਕੇਤ।।੩੨।। ਤਬ ਦਿਆਸਿੰਧ ਬੂਝਿਯੋ ਸੁਤੈਨ। ਦਿਜ ਜੂ ਕਹੋ ਤੁਮ ਇਸ਼ਟ ਕੌਨ।। ਕਿਨ ਕੋ ਅਰਾਧ ਸੇਵਤ ਮਹਾਨ। ਕਿਸ ਨਿਕਟ ਚਹਤ ਆਪਨ ਕਲਿਆਨ।। ਦਿਜ ਕਹੈ ਸੁ ਕੇਸਵਦਾਸ ਫੇਰ। ਹਮ ਇਸਟ ਚੰਡਕਾ ਸਭ ਵਡੇਰ।। ਜਹਿ ਨਿਕਟ

ਜਾਚਤੇ ਦੇਵ ਸਰਬ। ਜਹਿ ਖੰਡ ਕੀਨ ਸ਼ਤ੍ਰਨ ਗਰਬ।।੩੪।। ਤਿਸ ਜਗਤ ਮਾਤ ਕੋ ਮੁਖ ਸਥਾਨ। ਹੈ ਜ੍ਵਾਲਾ ਮੁਖੀ ਰਚਯੋ ਜ਼ਹਾਨ।। ਤਿਸ ਦਰਸ ਪਰਸ ਬਹੁਰੋ ਸੁਧਾਰ। ਅਰ ਦੇਸ ਦੂਰ ਤਜ ਕੈ ਪਧਾਰ।।੩੫।। ਸਭ ਆਦਿ ਸਕਤ ਦੇਵਾਨ ਦੇਵ। ਬਹੁ ਆਦਿ ਜਾਹਿ ਕੀ ਕਰਤ ਸੇਵ।। ਲਿਵ ਲਗਹਿ ਸਦਾ ਤਿਸ ਨਾਮ ਕੇਰ। ਮੈਂ ਕਰੋਂ ਧਿਆਨ ਪੂਜਾ ਘਨੇਰ।।੩੬।। ਸੁਨ ਗੁਰੂ ਬੰਦਨਾ ਕੀਨ ਤਾਂਹਿ। ਜਗ ਮਾਤ ਪੂਜ ਬੇ ਹਮੇਂ ਚਾਹਿ।। ਜਿਸ ਤੇ ਪ੍ਰਤੱਛ ਹੋਇ ਦਰਸ ਦੇਹੁ। ਅਹੋਰ ਰੂਪ ਬਰ ਮਾਂਗ ਲੇਹੁ।।੩੭।। ਤੁਮ ਪੈ ਬਿਧਾਨ ਇਹ ਸਗਲ ਆਇ। ਕੀਜੈ ਪ੍ਰਯੋਗ ਸਭ ਬਿਧ ਬਹਾਇ।। ਚਹੀ ਯਹਿ ਸਮੱਗ੍ਰੀ ਤਵ ਜਿਤਕ ਕੇਤ। ਜੋ ਸੁਭਗ ਹੋਇ ਕਹੀਯਹੁ ਤਿਤੇਕ।।੩੮।। ਜਿਮ ਮੰਤ੍ਰ ਪਾਠ ਅਰ ਹਵਨ ਹੋਇ। ਰਹਿ ਕਿਤਕ ਕਾਲ ਲਗ ਕਹਹੁ ਸੋਇ।। ਗਨ ਦਿਜਨ ਭਨੀ ਮਹਮਾਂ ਤੁਹਾਰ। ਬਿਧ ਚੰਡ ਪੂਜ ਥੇ ਮਹਿ ਉਦਾਰ।।੩੯।।"

## ਦੋਹਿਰਾ

ਪਾਸ ਬੁਲਾਕੇ ਪੁੱਛਿਆ ਇਸ਼ਟ ਦੇਵ ਤਿਸ ਕੇਰ।
ਤਦ ਦੁਰਗਾ ਉਸ ਨੈ ਕਹੀ ਸਭ ਤੇ ਅਧਕ ਦਲੇਰ।।੭੦।।
ਅਰ ਇਹ ਭੀ ਤਿਨ ਆਖਿਆ ਮੈਂ ਜਾਨਤ ਬਿਧ ਸੋਇ।
ਜਿਸ ਤੇ ਦੁਰਗਾ ਜਗਤ ਮਹਿ ਪ੍ਰਗਟੇ ਸੁਖ ਦਾ ਹੋਇ।।੭੧।।
ਤਿਸ ਪਰ ਗੁਰ ਜੀ ਤਿਸੀ ਕੋ ਕਹਾ ਰਿਦੇ ਦਾ ਭੇਦ।
ਸਾਨੂੰ ਪ੍ਰਗਟ ਕਰ ਦੇਵੋ ਜੋ ਵਿਧ ਦੱਸੇ ਵੇਦ।।੭੨।।
ਕਿਆ ਇਹ ਬਾਤਾਂ ਝੂਠ ਹਨ ਜੋ ਹਨ ਪਰੰ ਪਰਾਨ।
ਪੋਥੀ ਗ੍ਰੰਥ ਬਤਾਂਇਦੇ ਸੁਨਦੇ ਸਿੱਖ ਸੁਜਾਨ।।੭੩।।

# ਤੱਤ ਖਾਲਸਾ

## ਦੋਹਿਰਾ

ਸੰਤੋਖ ਸਿੰਘ ਦੇ ਕਥਨ ਤੋਂ ਭੀ ਏਹੋ ਹੈ ਸਿੱਧ।
ਟੁੱਟੀ ਥੀ ਅਸਮਾਨ ਤੇ ਆਮਖ ਕਾਰਨ ਗਿੱਧ।।੭੪।।
ਜੋ ਜੋ ਇਸ ਦੇ ਕਥਨ ਮੈਂ ਪ੍ਰਗਟ ਹੁੰਦਾ ਭਾਵ।
ਸੋ ਤੈਨੂੰ ਮੈਂ ਆਖਸਾਂ ਬਿਨ ਪਖ ਪਾਤ ਲਗਾਵ।।੭੫।।

## ਚੌਪਈ

ਇਨ ਕਵੀਅਨ ਮਹਿ ਹੋਰ ਵਿਰੋਧ। ਤੂੰ ਮਨ ਅੰਦਰ ਅਪਨੇ ਸੋਧ।।
ਸੁੱਖਾ ਸਿੰਘ ਬਤਾਵੈ ਐਸੇ। ਬਾਗ ਮਾਂਹਿ ਪੰਡਤ ਆ ਬੈਸੇ।।
ਕਰ ਪ੍ਰਤੱਗਯਾ ਐਸੀ ਭਾਰੀ। ਮੈਂ ਨਾ ਜਾਊਂ ਗੁਰੂ ਅਗਾਰੀ।।
ਪਰ ਜੇ ਗੁਰ ਹਨ ਗੇ ਅਵਤਾਰ। ਮਨ ਦੀ ਗਾਥਾ ਬੁੱਝਨ ਹਾਰ।।
ਤਾਂ ਆਪੇ ਆ ਦਰਸ ਦਿਖਾਵੈਂ। ਮੇਰੇ ਪਾਸ ਬਾਗ ਮਹਿ ਆਵੈਂ।।
ਸੋਈ ਸਤਿਗੁਰ ਕੀਤਾ ਆਇ। ਆਪੇ ਗਏ ਬਾਗ ਮਹਿ ਧਾਇ।।
ਓਸ ਸਮਯ ਸਿੱਖਾਂ ਸੀ ਕਹਾ। ਜਿਨ ਨਹਿ ਭੇਦ ਬਿੱਪ ਦਾ ਲਹਾ।।
ਸਤਿਗੁਰ ਜੀ ਐਥੇ ਮੰਗਵਾਓ। ਆਪ ਓਸਦੇ ਪਾਸ ਨ ਜਾਓ।।
ਪਰ ਗੁਰ ਜੀ ਯਹ ਕਹੀ ਸੁਨਾਇ। ਆਦਰ ਕਰੋ ਗੁਣੀ ਕੋ ਜਾਇ।।
ਕਲਜੁਗ ਕੇ ਗਯਾਨੀ ਸਮਹਾਨਾ। ਕਰਨਾ ਚਹੀਏ ਨਹਿੰ ਅਭਮਾਨਾ।।

ਤਾਂਤੇ ਆਪ ਪ੍ਰਭੂ ਜੀ ਗਏ। ਤਿਸਤੇ ਬਿਧ ਸਭ ਪੂਛਤ ਭਏ।।੭੬।।

### ਦੋਹਿਰਾ

ਇਸਤੇ ਉਲਟ ਸੰਤੋਖ ਹਰਿ ਕਹਿਤ ਬੁਲਾਇਆ ਬਿੱਪ।
ਦਿਆ ਰਾਮ ਨੂੰ ਭੇਜਕੇ ਸ੍ਰੀ ਕਰਣਾ ਆਧਿਪ।।੭੭।।

### ਚੌਪਈ

ਦੇਖ ਵਿਚਾਰ ਇਨ੍ਹਾਂ ਦੇ ਮਾਹੀਂ। ਝੂਠਾ ਕਥਨ ਕੌਨ ਕਾ ਨਾਹੀਂ।।
ਆਪਸ ਮੈਂ ਨਹਿ ਮਿਲਦੇ ਦੋਇ। ਫਿਰ ਕਰ ਸਿੱਧ ਬਾਤ ਕਿ ਆਹੋਇ।।
ਫਿਰ ਜਦ ਪੰਡਤ ਆਯਾ ਪਾਸ। ਅਪਨੇ ਮਨਦੇ ਨਾਲ ਹੁਲਾਸ।।
ਧਰਾ ਨਲੇਰ ਗੁਰੂ ਪਗ ਆਗੇ। ਕਹਿ ਕਰ ਮੁਖ ਤੇ ਸ੍ਰੀ ਵਡਭਾਗੇ।।
ਤਦ ਚੌਂਕੀ ਗੁਰ ਪਾਸ ਡਹਾਕੇ। ਪੁੱਛੀ ਉਸਥੋਂ ਪਾਸ ਬਠਾਕੇ।।
ਤੇਰਾ ਇਸ਼ਟ ਕੌਨ ਹੈ ਪੰਡਤ। ਅਰ ਕਿਸਕੋ ਤੁਮ ਹੋ ਜਗ ਮੰਡਤ।।
ਤਬ ਤਿਨ ਅਪਨੀ ਮੁਕਤੀ ਦਾਤਾ। ਦੇਵੀ ਦੱਸੀ ਜਗ ਵਖਿਆਤਾ।।
ਅਰ ਤਿਸਦਾ ਜੋ ਮੁੱਖ ਸਥਾਨ। ਜ੍ਵਾਲਾ ਮੁਖੀ ਬਤਾਇਆ ਆਨ।।
ਅਰ ਇਹ ਭੀ ਉਸਨੇ ਕਹਿ ਦੀਨਾ। ਅਪਨਾ ਭਾਵ ਸਿੱਧ ਕਰ ਲੀਨਾ।।
ਮੈਂ ਪੂਜਾ ਕੀ ਸਭ ਵਿਧ ਜਾਨੋਂ। ਅਰ ਨਿਜ ਕੋ ਤਿਸ ਸੇਵਕ ਮਾਨੋਂ।।੭੮।।

### ਦੋਹਿਰਾ

ਇਸਤੇ ਪ੍ਰਗਟ ਹੋਵੰਦੀ ਉਸਦੀ ਸਾਰੀ ਚਾਲ।
ਨਾਲ ਜੁਗਤ ਦੇ ਦੱਸਯਾ ਖੋਲ੍ਹ ਆਪਨਾ ਹਾਲ।।੭੯।।

### ਚੌਪਈ

ਫਿਰ ਉਸਨੇ ਜੋ ਮੁਖ ਸਥਾਨ। ਕੀਤੀ ਜ੍ਵਾਲਾ ਮੁਖੀ ਬਖਾਨ।।
ਤਾਂ ਓਥੇ ਉਹ ਕਿਉਂ ਨਾ ਗਿਆ। ਉਲਟੇ ਰਸਤੇ ਸੀ ਕਿਉਂ ਪਿਆ।
ਨੈਣਾਂ ਦੇਵੀ ਜੋ ਸੀ ਗੌਣ। ਪੂਜਨ ਆਯਾ ਉਸਦਾ ਭੌਣ।।
ਤਾਂਤੇ ਸਿੱਧ ਬਾਤ ਇਹ ਹੁੰਦੀ। ਸੀ ਕੁਛ ਬਾਤ ਓਸਨੇ ਗੁੰਦੀ।।
ਤਾਹੀਂ ਆਇ ਗੁਰੂ ਦੇ ਬਾਗ। ਅਪਨਾ ਘਰ ਦਰ ਸਗਲ ਤਿਆਗ।।
ਜਿਸਦੀ ਸੁਨਕੇ ਐਸੀ ਬਾਤ। ਗੁਰ ਜੀ ਨੇ ਭੀ ਕਹਾ ਵਖਿਆਤ।।
ਸੁਨ ਪੰਡਤ ਜੇ ਤੂੰ ਬਿਧ ਜਾਨੈ। ਅਰ ਨਿਸਚਾ ਦੁਰਗਾ ਪਰ ਠਾਨੈ।।
ਤਾਂ ਸਾਨੂੰ ਭੀ ਚਾ ਦਖਰਾਉ। ਜੋ ਤੇਰੇ ਮਨ ਦਾ ਹੈ ਚਾਉ।।
ਇਸ ਤੇ ਸਿੱਧ ਹੋਤ ਨਹੀਂ ਭਾਈ। ਗੁਰ ਸ਼ਰਧਾ ਕਰ ਦੇਵ ਮਨਾਈ।।੮੦।।

ਭਾਵ- ਭਾਈ ਸੁੱਖਾ ਸਿੰਘ ਜੀ ਅਤੇ ਭਾਈ ਸੰਤੋਖ ਸਿੰਘ ਦੀ ਗੁਵਾਹੀ ਵਿੱਚ ਪਰਸਪਰ ਇਤਨਾਂ ਵਿਰੋਧ ਹੈ ਜੋ ਸਾਬਤ ਨਹੀਂ ਕਰਦਾ ਕਿ ਸੱਚਾ ਕੌਣ ਹੈ ਕਿਉਂਕਿ ਸੁੱਖਾ ਸਿੰਘ ਆਖਦਾ ਹੈ ਜੋ ਦੱਤਾਨੰਦ ਪੰਡਤ ਨੇ ਪਰਤੱਗਯਾ ਕੀਤੀ ਸੀ ਕਿ ਜੇ ਗੁਰੂ ਸੱਚੇ ਮਨ ਦੀ ਜਾਨਨਹਾਰੇ ਹੋਨਗੇ ਤਾਂ ਮੇਰੇ ਪਾਸ ਆਪ ਆਉਨਗੇ ਅਤੇ ਮੈਨੂੰ ਨਹੀਂ ਬੁਲਾਉਨ ਗੇ, ਜਿਸ ਪਰ ਐਸਾ ਹੀ ਹੋਇਆ ਏਧਰ ਭਾਈ ਸੰਤੋਖ ਸਿੰਘ ਜੀ ਆਖਦੇ ਹਨ ਕਿ ਜਦ ਕਾਂਸ਼ੀ ਤੇ ਕੇਸ਼ੋ ਦਾਸ ਆਇਕੇ ਬਾਗ ਵਿੱਚ ਉਤਰਿਆ ਤਦ ਗੁਰੂ ਦਾ ਯਸ ਸੁਨਕੇ ਦਰਸ਼ਨ ਕਰਨ ਦੀ ਕਾਮਨਾਂ ਹੋਈ ਅਰ ਕਿਸੇ ਸਿੱਖ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਜਿਸ ਪਰ

ਗੁਰੂ ਜੀ ਨੇ ਉਸਨੂੰ ਬੁਲਾਯਾ ਅਤੇ ਚੌਕੀ ਪਰ ਪਾਸ ਬਠਾਯਾ, ਅਰ ਹਾਲ ਚਾਲ ਪੁੱਛਿਆ, ਇਸਤੇ ਸੋਚ ਸੱਕੀਦਾ ਹੈ ਕਿ ਇਨ੍ਹਾਂ ਵਿੱਚ ਸੱਚਾ ਕਿਸਦਾ ਕਥਨ ਹੈ।।

## ਦੋਹਿਰਾ

ਤਾਂਤੇ ਇਹ ਸਭ ਬਾਤ ਹੈ ਨਿਰੀ ਬਨਾਵਟ ਮੀਤ।
ਸ੍ਰੀ ਸਤਿ ਗੁਰ ਦੀ ਨਹੀਂ ਸੀ ਇਸ ਕੁਰੀਤ ਮਹਿ ਪ੍ਰੀਤ।।੯੧।।
ਤਾਂਤੇ ਜੇ ਕੁਛ ਪਾਸ ਹੈ ਤੇਰੇ ਹੋਰ ਦਲੀਲ।
ਸੋ ਪ੍ਰਗਟ ਕਰ ਦੱਸ ਤੂੰ ਅੱਗੇ ਪੰਥ ਅਪੀਲ।।੯੨।।

# ਦੁਰਗਾ ਭਗਤ

## ਦੋਹਿਰਾ

ਅੱਗੇ ਜੋ ਕੁਛ ਕਵਿ ਜੀ ਲੀਲ੍ਹਾ ਕਹੀ ਬਨਾਇ।
ਉਸ ਤੇ ਮਨ ਵਿੱਚ ਆਵੰਦਾ ਹੋਸੀ ਕੁਛ ਭਲ ਭਾਇ।।੯੩।।

## ਚੌਪਈ

ਜਦ ਪ੍ਰਗਟ ਹੋਈ ਜਗ ਦੰਬਾ। ਧਰਤ ਅਕਾਸ ਸਭੀ ਤਦ ਕੰਬਾ।।
ਉਲਟ ਪੁਲਟ ਧਰਤੀ ਹੋ ਗਈ। ਮਾਨਹੁ ਪ੍ਰਲੈ ਹੀ ਆ ਗਈ।।
ਹੱਲੇ ਪਰਬਤ ਨਾਲ ਭੂਚਾਲਾਂ। ਵਗਨ ਸਮੁੰਦਰ ਵਿੱਚ ਉਛਾਲਾਂ।।
ਜੈਸੀ ਸੁੱਖਾ ਸਿੰਘ ਸੁਨਾਈ। ਓਸੀ ਹਰਿ ਸੰਤੋਖ ਬਤਾਈ।।
ਜਿਸ ਵਿੱਚੋਂ ਮੈਂ ਕੁਝ ਸੁਨਾਵਾਂ। ਤੇਰੇ ਮਨ ਦੀ ਸ਼ੰਕ ਮਿਟਾਵਾਂ।।੯੪।।

ਯਥਾ :-

## ਦੋਹਿਰਾ

''ਡੇਢ ਪਹਰ ਦਿਨ ਕੇ ਰਹੇ ਨੌਮੀਂ ਆਦਿਤ ਵਾਰ।
ਚੇਤ ਮਾਸ ਪਖ ਸੁਕਲ ਮਹਿ ਵਿਦਤੀ ਜਗਤ ਅਧਾਰ।।੧।।

## ਸਵੈਯਾ

ਪੌਨ ਪ੍ਰਚੰਡ ਅਖੰਡ ਦਿਸਾ ਮਹਿ ਮੰਡਲ ਮੈ ਬਡ ਧੂਲ ਉਡਾਈ। ਘੋਰ ਘਟਾਂ ਚਹੂੰ ਓਰ ਘਨਾ ਘਨ ਘੋਖਤ ਘੋਖ ਘਨੌ ਘੁਘਰਾਈ। ਦੀਰਘ ਦਾਰਨ ਨਾਦ ਦਸੋ ਦਿਸ ਔਕੜ ਕਿਓ ਤੜਤਾ ਤੜਫਾਈ। ਏ ਸਭ ਲੱਛਨ ਬੀਚ ਅਕਾਸ ਪ੍ਰਕਾਸ ਭਏ ਡਰਦੇ ਸਮਦਾਈ।।੨।। ਭੂਮ ਬਿਖੈ ਭੁਵਚਾਲ ਬਿਸਾਲ ਕਰਾਲ ਭਯੋ ਭਯ ਦਾ ਸਮਦਾਈ। ਡੋਲ ਡਗਾ ਮਗ ਭੇੜ ਪਹਾੜ ਦੜਾ ਦੜ ਸਿੰਗ ਟੁਟੇ ਅਧਕਾਈ।। ਸਿੰਧ ਨਦੀ ਉਛਲੈ ਛਲਕੈ ਮਛ ਕੱਛ ਪਰਾਛਸ ਯੌ ਡਰ ਪਾਈ। ਕਾਨਨ ਤੇ ਉਖਰੇ ਤਰ ਦੀਰਘ ਮੂਲ ਮਹਾਂਦਿਕ ਕਾਂਡ ਬਢਾਈ।।੩।। ਯੌ ਨਭ ਭੂਮ ਮੈਂ ਸੋਰ ਪਰਯੋ ਚਹੁ ਚੱਕ ਤ੍ਰਾਸ ਪ੍ਰਲੈ ਕਰ ਮਾਨਿਯੋ। ਦੀਰਘ ਨਾਦ ਸੁਨਿਯੋ ਸਭ ਹੂੰ ਬਿਸ ਮੈਂ ਸਭ ਹੋਇ ਕਛੂ ਨਹਿ ਜਾਨਿਯੋ।। ਫੂਟ ਪਰੈ ਬ੍ਰਹਮੰਡ ਹੀ ਕੈ ਬਚ ਜਾਇਕ ਨੂੰ ਅਮ ਭਾ ਬਲ ਠਾਨਿਯੋ। ਕੋ ਉਤਪਾਤਨ ਹੇਤ ਮਹਾਨ ਭਯਾਨ ਬਿਨਾਸ ਸਮਾਨ ਪਛਾਨਿਯੋ।।੪।।''

## ਦੋਹਿਰਾ

ਦੇਖਿਆ ਪਰਗਟ ਹੋਨ ਪਰ ਕਿਹਾ ਕੀਆ ਥਰਥੱਲ।
ਸਾਰਾ ਮਨ ਤਨ ਕੰਬਦਾ ਸੁਨ ਕੇ ਤੇ ਇਹ ਗੱਲ।।੯੫।।
ਫਿਰ ਇਹ ਬਾਤਾਂ ਝੂਠ ਕਦ ਹੋਸਨ ਵਿੱਚ ਜਹਾਨ।

ਜਿਸਨੂੰ ਰਵਿ ਪ੍ਰਕਾਸ਼ ਸੇ ਕਰਦੇ ਗ੍ਰੰਥ ਬਖਾਨ।।੮੬।।
ਅਰ ਸਰਧਾਲੂ ਪੁਰਖ ਜੋ ਸੁਨ ਕਰ ਹੋਨ ਅਨੰਦ।
ਤੇਰੇ ਆਖਨ ਤੇ ਕਦੋਂ ਹੋ ਜਾਸਨਗੇ ਬੰਦ।।੮੭।।

# ਤੱਤ ਖਾਲਸਾ

## ਦੋਹਿਰਾ

ਅਹੋ ਝੂਠ ਦੇ ਕੰਨ ਇਨ ਕੁਤਰੇ ਖੂਬ ਬਨਾਇ।
ਜਿਸ ਪਰ ਭੋਲੇ ਮਾਣਸਾਂ ਲੀਤਾ ਠੀਕ ਫਸਾਇ।।੮੮।।

## ਦਵੈਯਾ

ਬਾਤਾਂ ਨਾਲ ਉਡਾਈ ਉਸਨੇ ਧੂੜ ਅਕਾਸ ਮਝਾਰੀ। ਏਹੋ ਜਿਹੀ ਅੰਧੇਰੀ ਲਿਆਇਆ ਕੰਬੀ ਧਰਤੀ ਸਾਰੀ।। ਬੱਦਲ ਖੂਬ ਚੜ੍ਹਾਇ ਦਿਖਾਏ ਅਰ ਬਿਜਲੀ ਕੜਕਾਈ। ਲਿਆਇ ਭੂਚਾਲ ਪਹਾੜ ਉਡਾਕੇ ਸਾਰੀ ਖਲਕ ਡਰਾਹੀ।।੮੯।। ਬਣ ਭੀ ਚੁਕ ਉਖੇੜ ਬਨਾਏ ਪਰਬਤ ਖੂਬ ਉਡਾਏ। ਸਾਰੇ ਜਗ ਮਹਿ ਸ਼ੋਰ ਮਚਾਕੇ ਪ੍ਰਲੈ ਚੁਕ ਲਿਆਏ।। ਐਸੇ ਢੰਗ ਨਾਲ ਉਨ ਰਚਕੇ ਸਾਰੀ ਬਾਤ ਉਚਾਰੀ। ਮਾਨੋਂ ਅਪਨੇ ਅਖੀਂ ਦੇਖੀ ਬੈਠ ਹਕੀਕਤ ਸਾਰੀ।।੯੦।। ਸਾਲ ਡੇਢ ਸੈ ਮਗਰੋਂ ਉਸਨੇ ਜਦ ਸੀ ਗ੍ਰੰਥ ਬਨਾਇਆ। ਓਸੇ ਵੇਲੇ ਸਾਰਾ ਉਸਨੇ ਚੁੱਕ ਤੁਫਾਨ ਗੁੰਦਾਇਆ।। ਕੌਨ ਸਬੂਤ ਏਸ ਦੇ ਅੰਦ੍ਰ ਜੋ ਸੱਚਾ ਹਮ ਜਾਨੈ। ਕੇਵਲ ਰਚਨਾਂ ਇੱਕ ਕਵੀ ਦੀ ਹੋਰ ਨਹੀਂ ਕਛੁ ਠਾਨੈ।।੯੧।।

## ਦੋਹਿਰਾ

ਲਿਖਦੇ ਏਸ ਘਮੰਡ ਨੂੰ ਕਲਮ ਪਕੜਦਾ ਕੌਣ।
ਬੈਠੇ ਵਿੱਚ ਮਕਾਨ ਦੇ ਉਲਟਾਏ ਤ੍ਰੈਭੌਣ।।੯੨।।
ਉਸ ਵੇਲੇ ਜੇ ਪਕੜ ਕੇ ਲਿਖਦਾ ਕਲਮ ਸੁਮਾਲ।
ਜਿਸਦੀ ਅੱਗੇ ਅਸੀਂ ਭੀ ਦੇਈਏ ਤੁਧ ਮਸਾਲ।।੯੩।।

ਯਥਾ :-

## ਸਵੈਯਾ

ਜਬ ਆਇ ਸਮਾਂ ਵਹੁ ਠੀਕ ਗਿਆ ਤਬ ਸ਼ਾਂਤਿ ਮਹਾਂ ਧਰਨੀ ਪ੍ਰਗਟਾਈ। ਨਭ ਮੰਡਲ ਸਾਫ ਨ ਪੌਨ ਚਲੀ ਧਰ ਪੈ ਸਗਲੀ ਤਬ ਧੂਲ ਦਬਾਹੀ।। ਸਭਕੇ ਮਨ ਮਾਹਿੰ ਆਨੰਦ ਭਯੋ ਡਰ ਖੋਇ ਗਏ ਸੁਖ ਬੇਲ ਫਲਾਈ। ਘਰ ਹੀ ਘਰ ਹੋਤ ਆਨੰਦ ਮਹਾਂ ਮਿਲ ਦੇਖਤ ਲੋਗ ਕਹੈ ਧਨ ਮਾਹੀ।।੯੪।। ਨਹਿ ਪਾਤ ਹਲੈ ਨਹਿ ਵਾਯੂ ਚਲੇ ਰਵਿ ਜੋਤਿ ਭਲੇ ਨਭ ਮੈਂ ਚਮਕਾਵੈ। ਸਭ ਸਿੰਧ ਅਚੱਲਨ ਹੱਲਤ ਹੈ ਮੱਛ ਕੱਛ ਮਹਾਂ ਜਲ ਮੈਂ ਸੁਖ ਪਾਵੈ। ਬਣਪੁੰਜ ਮਹਾ ਤਬ ਫੂਲ ਰਹੇ ਮਨੋਂ ਰੂਪ ਬਸੰਤ ਆਨੰਤ ਦਿਖਾਵੈ। ਇਸ ਭਾਂਤ ਭਲੇ ਜਗ ਸ਼ਾਂਤਿ ਭਯੋ ਜਗ ਮਾਤਕੁ ਆਵਨ ਭਾਵ ਬਤਾਵੈ।।੯੫।।

## ਦੋਹਿਰਾ

ਕਹੋ ਅਸਾਡੀ ਬਾਤ ਮਹਿ ਅਹੇ ਕੌਨ ਸਾ ਦੋਸ਼।
ਸਾਂਤਿ ਰਹੀ ਜੋ ਤਿਸ ਸਮਯ ਬਦਲੇ ਜੋਸ਼ ਖਰੋਸ਼।।੯੬।।
ਕੇਵਲ ਮਨ ਉਸ ਕਵਿ ਦੇ ਆਇ ਗਈ ਇਹ ਗੱਲ।
ਦੇਵੀ ਨੂੰ ਪ੍ਰਗਟਾਈਏ ਪਾ ਕਰਕੇ ਥਰ ਥੱਲ।।੯੭।।
ਜਿਸਤੇ ਹਰਿ ਸੰਤੋਖ ਜੀ ਘੜਾ ਮਸੌਦਾ ਏਹ।

ਆਖੇ ਦੇਵੀ ਪ੍ਰਗਟੀ ਜਗਤੇ ਉਡਾਕੇ ਖੇਹ।।੯੮।।
ਪੜ੍ਹਨੇ ਹਾਰੇ ਭੋਂਦੂਆਂ ਮੰਨ ਲਿਆ ਸਭ ਸੱਚ।
ਹੀਰਾ ਕਰਕੇ ਬੇਚਿਆ ਕਵਿ ਨੇ ਅਪਨਾ ਕੱਚ।।੯੯।।
ਤਾਂਤੇ ਮਨ ਮਹਿੰ ਸਮਝ ਤੂੰ ਗੱਲ ਨ ਹੋਈ ਕੁੱਝ।
ਲਾਲ ਬੁਝੱਕੜ ਜਨਾਂ ਦੀ ਧਾਮੜ ਧੂਮੜ ਬੁੱਝ।।੧੦੦।।
ਨਾਂ ਕੁਝ ਪ੍ਰਗਟ ਹੋਇਆ ਨਾਂ ਕੁਛ ਮਚਾ ਘਮੰਡ।
ਇਹ ਸਾਰਾ ਅਗਯਾਨ ਦਾ ਫੈਲਾ ਆਲ ਪਖੰਡ।।੧੦੧।।

# ਦੂਰਗਾ ਭਗਤ

## ਦੋਹਿਰਾ

ਮੇਰੇ ਮਨ ਨਹਿੰ ਲੱਗਦੀ ਏਹੁ ਤੁਸਾਡੀ ਬਾਤ।
ਜੋ ਦਿਨ ਨੂੰ ਭੀ ਆਖਦੇ ਕਾਲੀ ਬੋਲੀ ਰਾਤ।।੧੦੨।।
ਪ੍ਰਗਟ ਹੋਈ ਕਾਲਕਾ ਸਭਨਾਂ ਪਰ ਪ੍ਰਤੱਖ।
ਪਰ ਇਕ ਤੈਂ ਇਸ ਓਰਤੇ ਮੀਟ ਲਈ ਹੈ ਅੱਖ।।੧੦੩।।
ਉਸ ਦੇ ਪ੍ਰਗਟ ਹੋਨ ਦਾ ਸਮਾਂਚਾਰ ਹੋ ਜੋਇ।
ਸੋ ਸੂਰਜ ਪ੍ਰਕਾਸ਼ ਤੇ ਐਸੇ ਪ੍ਰਗਟ ਹੋਇ।।੧੦੪।।

ਯਥਾ :-

## ਤ੍ਰਿਭੰਗੀ ਛੰਦ

''ਪ੍ਰਗਟੀ ਜਗ ਰਾਨੀ ਸਭ ਗੁਨ ਖਾਨੀ ਜਗ ਬਰ ਦਾਨੀ ਭੂਰ ਪ੍ਰਭਾ। ਕਿਆ ਸੂਰਜ ਇੰਦ੍ਰੈ ਹੈਨ ਮਨਿੰਦਰੈ ਪਿਖ ਦ੍ਰਿਗ ਮੁੰਦ੍ਰੇ ਦੇਵ ਸਭਾ।। ਕਿਆ ਪਾਵਕ ਰਾਸੈ ਤੜਤਾ ਭਾਸੈ ਕਹਾ ਪ੍ਰਕਾਸੈ ਹੁਵੈ ਸਮਤਾ। ਕਹਿ ਨਦਰਿਨ ਠਹਰੈ ਝਾਂਕਤ ਹਹਰੈ ਅੰਗਨ ਬਹਿਰੈ ਧ੍ਰਿਤ ਜਮਨਾ।।੫।। ਜੁਗ ਚਰਨ ਬਿਸਾਲਾ ਨਖਨ ਕਰਾਲਾ ਜੰਘਨ ਤਾਲਾ ਤੂਰ ਜਥਾ। ਕਟਮੈ ਅਲਬਾਲਾ ਹਾਡਨ ਮਾਲਾ ਪਿਖ ਭੈ ਹਾਲਾ ਉਦਰ ਤਥਾ।। ਪ੍ਰਿਸਟੀ ਪਰ ਬਾਲਾ ਲਟਕੇ ਜਾਲਾ ਦੀਰਘ ਕਾਲਾ ਰੰਗ ਸਜਾ। ਤਰਕੇ ਜਲ ਡਾਲਾ ਮੁੰਡਕ ਬਯਾਲਾ ਹੈ ਬਡ ਬਯਾਲਾ ਅਸ਼ਟਭੁਜਾ।।੬।। ਗਰ ਮੈਂ ਧਰਮਾਲਾ ਮੁੰਡਨ ਜਾਲਾ ਬਹੁਤ ਕਰਾਲਾ ਦਾੜ੍ਹ ਵਡੀ। ਦੰਤਨ ਕੀ ਪਾਲਾ ਖਰੀ ਕੁਦਾਲਾ ਦੀਰਘ ਜੁਵਾਲਾ ਤੁੰਡ ਛਡੀ।। ਭ੍ਰਿਕੁਟੀ ਚਢ ਭਾਲਾ ਲੋਚਨ ਲਾਲਾ ਸੀਸ ਬਿਸਾਲਾ ਬਾਲ ਮਹਾਂ। ਤਨ ਸਭ ਬਿਕਰਾਲਾ ਦਿਸ ਪਤ ਵਾਲਾ ਕਰ ਕਰਵਾਲਾ ਲਾਹ ਜਹਾਂ।।੭।। ਗਨ ਜੋਗਨ ਸੰਗਾ ਤਨ ਜਿਨ ਨੰਗਾ ਮਹਾਂ ਕੁਰੰਗਾ ਨਾਚਤ ਹੈਂ। ਬਹੁ ਭੂਤ ਪਰੇਤਾ ਕੇਤਕ ਕੇਤਾ ਗਾਹ ਕਰ ਲੇਤਾ ਮਾਂਚਤ ਹੈਂ। ਮੁਖ ਹੜ ਹੜ ਹਾਸੈ ਬਾਕ ਪ੍ਰਕਾਸੈ ਫਿਰ ਚਹੁ ਪਾਸੈ ਕੀੜ ਕਰੇਂ। ਬਹੁ ਬੀਰ ਬਿਲਾਸੈ ਦੋਇ ਪਚਾਸੈ ਅੱਗ੍ਰ ਪ੍ਰਕਾਸੈ ਮੋਦ ਧਰੈਂ।।੮।। ਕਰਤੀ ਭੂਮ ਚਾਲਾ ਸੈਲ ਬਿਸਾਲਾ ਸਿੰਘ ਉਤਾਲਾ ਫੋਰਤ ਹੈ। ਗਰਜਤ ਰਵ ਭਾਰੀ ਭੀਖਨ ਕਾਰੀ ਗਣਨ ਅਗਾਰੀ ਤੋਰਤ ਹੈ।। ਜਿਤ ਕਿਤ ਦਮ ਕੰਤੀ ਜ੍ਵਾਲਬਮੰਤੀ ਭੈ ਬਰਧੰਤੀ ਆਵਤ ਹੈ। ਕਿਲ ਕਿਤ ਕਿਲ ਕਾਰੀ ਡਾਕਨ ਡਾਰੀ ਬੈਗ ਜੁਧਾਰੀ ਪਾਵਤ ਹੈ।।੯।।

## ਦੋਹਿਰਾ

ਭੀਮ ਭੇਖਤ ਭੈ ਹਰਾ ਗਿਰ ਕੇ ਸਿਰ ਪਰ ਆਹਿ।
ਖਰੀ ਭਈ ਬਰ ਬ੍ਰਹ ਬਚ ਉਚੇ ਕਹਯੋ ਸੁਨਾਇ''।।੧੦।। ਆਦਿ

## ਦੋਹਿਰਾ

ਦੇਖੋ ਕੈਸਾ ਰੂਪ ਧਰ ਅਰ ਕਿਸ ਭਾਂਤ ਕਰਾਲ।।
ਪ੍ਰਗਟ ਹੋਈ ਕਾਲਕਾ ਧਰ ਰੁੰਡਨ ਕੀ ਮਾਲ।।੧੦੫।।
ਪਰਬਤ ਉਤੇ ਖੜ ਗਈ ਚੜ੍ਹੀ ਸਿੰਘ ਬਲਧਾਰ।
ਜਿਨ ਅਪਨੀ ਸ਼ਕਤੀ ਸਹਤ ਰਾਕਸ ਹਨੇ ਹਜ਼ਾਰ।।੧੦੬।।
ਇਸ ਪਰ ਨਿਸਚਾ ਕਰਣ ਹੀ ਬਣਦਾ ਹੈ ਜਗ ਮਾਂਹਿ।
ਕਠਨ ਬਨੀ ਜੋ ਪਕੜ ਦੀਆਂ ਭਗਤਨ ਕੀ ਬਾਂਹਿ।।੧੦੭।।

**ਭਾਵ**-ਇਨ੍ਹਾਂ ਉਪੱਰਲੇ ਛੰਦਾਂ ਤੇ ਪ੍ਰਗਟ ਹੋ ਜਾਂਦਾ ਹੈ ਕਿ ਜੋ ਦੇਵੀ ਕਾਲੇ ਰੰਗ ਨਾਲ ਗਲ ਵਿੱਚ ਮੁਰਦੇ ਦੀ ਹੱਡੀਆਂ ਪਾਕੇ ਆਈ ਜਿਸ ਦੇ ਤੇਜ਼ ਦੀ ਸ਼ਕਤੀ ਬਿਜਲੀ ਜੈਸੀ ਸੀ ਅਰ ਪਿੱਠ ਪਰ ਵਾਲ ਖੜੇ ਸੋ ਹਸਦੀ ਹੋਈ ਨੰਗੀ ਕਲਜੋਗਨੀਆਂ ਨੂੰ ਨਚਾ ਰਹੀ ਸੀ, ਜਿਸ ਦੇ ਪਾਸ ਸੱਪ ਅਤੇ ਸਿਰਾਂ ਦੀ ਮਾਲਾ ਸੀ ਫਿਰ ਮੂੰਹ ਤੇ ਅੱਗੇ ਉਛਾਲਦੀ ਪਹਾੜ ਪਰ ਸ਼ੇਰ ਦੀ ਅਸਵਾਰੀ ਕਰਕੇ ਆ ਖੜੀ ਸੀ, ਜਦ ਇਹ ਬਾਤਾਂ ਭਾਈ ਸੰਤੋਖ ਸਿੰਘ ਜੀ ਕਥਨ ਕਰਦੇ ਹਨ ਤਦ ਸਾਨੂੰ ਮੰਨਨਾਂ ਪੈਂਦਾ ਹੈ ਕਿ ਇਹ ਸਭ ਸੱਚ ਹਨ ਜੋ ਉਸ ਵੇਲੇ ਜ਼ਰੂਰ ਦੇਵੀ ਆਈ ਸੀ ਅਰ ਗੁਰੂ ਜੀ ਨੂੰ ਵਰ ਦਿੱਤਾ ਸਾ।।

# ਤੱਤ ਖਾਲਸਾ

## ਦੋਹਿਰਾ

ਇਹ ਤਾਂ ਚੰਗੀ ਪ੍ਰਗਟੀ ਜਗ ਮਾਤਾ ਅਭਰਾਮ।
ਜਿਸ ਨੇ ਅਟ ਪਰ ਬਹੁਤ ਹੀ ਕੀਤੇ ਆਕੇ ਕਾਮ।।੧੦੮।।

## ਦਵੈਯਾ

ਇਤਨੀ ਪ੍ਰਭਾ ਲੈਕਰ ਆਹੀ ਸੂਰਜ ਮਾਤ ਕਰਾਇਆ। ਅਗਨ ਅਤੇ ਬਿਜਲੀ ਸਮ ਚਮਕੀ ਦੇਖਤ ਨੈਨ ਮੁਦਾਇਆ।। ਦੋ ਲੱਤਾਂ ਅਰ ਨੌਂਹ ਸੋ ਵੱਡੇ ਜੋ ਦੁਰਗਾ ਦੇ ਭਾਈ। ਕਿਆ ਉਹ ਸੂਪਨਾਖਾਂ ਸੀ ਦੂਜੀ ਸਨਮੁਖ ਗੁਰ ਦੇ ਆਈ।।੧੦੯।। ਤਾੜ ਰੁੱਖ ਸਮਲੰਬੀ ਲੱਤਾਂ ਸੱਪ ਲੱਕ ਲਟਕਾਏ। ਕਿਆ ਉਸ ਵੇਲੇ ਸੱਪ ਦਿਖਾਕੇ ਉਸਨੇ ਗੁਰੂ ਡਰਾਏ।। ਮੁਰਦਿਆਂ ਦੇ ਸਿਰ ਦੀ ਪਾ ਮਾਲਾ ਕਿਆ ਸ਼ੋਭਾ ਉਨ ਪਾਈ। ਭੈੜੀ ਰੀਝ ਸਿਰਾਂ ਦੀ ਉਸ ਨੂੰ ਕਹੁ ਖਾਂ ਕਿਉਂ ਸੀ ਆਈ।।੧੧੦।। ਕਿਆ ਮੂੰਗਾ ਅਰ ਮੋਤੀ ਉਸ ਨੂੰ ਹੱਥ ਨ ਸੀ ਜੇ ਆਏ। ਤਾਂ ਕੌਡੇ ਲੈ ਅਖੇ ਕੋਕਲੇ ਕਿਉਂ ਨਾ ਹਾਰ ਗੁੰਦਾਏ। ਵੱਡੀ ਦਾੜ੍ਹਾਂ ਦੰਦ ਕੁਢੰਗੇ ਮੁਖ ਦੀ ਸ਼ਾਨ ਵਿਗਾੜਨ।। ਚਾਟੇ ਵਰਗਾ ਢਿੱਡ ਕੱਢ ਕਿਆ ਲੱਗੀ ਚੌਧਰ ਸਾੜਨ।।੧੧੧।। ਫਿਰ ਜੋ ਰੂਪ ਕਰੂਪ ਬਨਾਕੇ ਮੁਖ ਵਿੱਚ ਅਗਨ ਜਲਾਯਾ। ਕਿਆ ਉਹ ਮੂੰਹ ਸੀ ਚੁਰ ਯਾ ਚੁੱਲ੍ਹਾ ਕੈ ਤੰਦੂਰ ਤਪਾਯਾ।। ਅੱਖਾਂ ਲਾਲ ਗੜੌਂਦੇ ਕਰੀਆਂ ਅਰ ਭੌਹਾਂ ਚੜਵਾਕੇ। ਕੀ ਕਰਨਾ ਸੀ ਦੱਸ ਪਿਆਰੇ ਐਸੀ ਸ਼ਾਨ ਦਿਖਾਕੇ ।।੧੧੨।।ਉਪੱਰ ਪਿੱਠ ਦੇ ਬਾਲ ਜਾਲ ਸਮ ਜੋ ਸਨ ਉਸੇ ਉਗਾਏ। ਸੋ ਤੂੰ ਦੱਸ ਸੇਹ ਸਮ ਹੋਕੇ ਕੀ ਫਲ ਉਸਨੇ ਪਾਏ। ਏਹੋ ਜੇਹੀ ਸੂਰਤ ਤੇ ਕਿਆ ਹੱਥ ਗੁਰੂ ਜੀ ਆਇਆ। ਸੱਗੋਂ ਦੇਵੀ ਪਣ ਦੇ ਤਾਈਂ ਚਾਇ ਕਲੰਕ ਲਗਾਇਆ।।੧੧੩।। ਏਹੋ ਜਿਹੀ ਚੁੜੇਲ ਭੂਤਨੀ ਯਾ ਡਾਇਨ ਹੋ ਕੋਈ। ਦੱਸੋ ਭਲਾ ਭਵਾਨੀ ਸ਼ਿਵ ਦੀ ਕਦੋ ਅਜੇਹੀ ਹੋਈ।। ਏਹੋ ਜੇਹੀ ਨਾਰ ਕਦੇ ਜੇ ਕਿਸੇ ਪੁਰਖ ਦੀ ਹੋਵੇ। ਦੇਖਦਿਆਂ ਉਹ ਨੱਸ ਪਾਸ ਤੇ ਜਾ ਸੋ ਕੋਸ ਖਲੋਵੇ।।੧੧੪।। ਫਿਰ ਈਸ਼੍ਵਰ ਜੋ ਸਤ ਚਿਤ ਕਹਿੰਦੇ ਅਰ ਆਨੰਦ

ਸਰੂਪਾ। ਕਿਉਂ ਕਰ ਅਪਨੀ ਨਾਰ ਬਨਾਵੇ ਏਹੋ ਜਿਹੀ ਕਰੂਪਾ।। ਮਾਨਸ ਖਾਣੇ ਪੁਰਖ ਅਜੇਹੇ ਹੁੰਦੇ ਹਨਗੇ ਘੋਰੀ। ਖੋਪਰੀਆਂ ਵਿੱਚ ਖਾਨ ਮੰਗਕੇ ਪਾਣੀ ਪੀਦੇ ਮੋਰੀ।।੧੧੫।। ਸਾਰੇ ਉੱਤਮ ਪੁਰਖ ਉਨ੍ਹਾਂ ਨੂੰ ਦੂਰ ਦੂਰ ਦੁਰਕਾਂਦੇ। ਨੇੜੇ ਜਾਣਾ ਤਾਂ ਇੱਕ ਪਾਸ ਪਰਛਾਵਾਂ ਨਾ ਪਾਂਦੇ।। ਫਿਰ ਪਰਮੇਸ਼੍ਵਰ ਨੂੰ ਕਿਆ ਇੱਛਾ ਐਸੀ ਕਾਲ ਕਰਾਲੀ। ਜੱਤਲ ਦਾਂਦੋ ਕਾਲੀ ਹਾਂਡੀ ਅਪਨੇ ਸੋਂ ਪਰਨਾਲੀ।।੧੧੬।। ਇਸਤੇ ਅੱਗੇ ਜੇਹੀ ਕੋਕੋ ਤੇਹੇ ਹੋਏ ਬੱਚੇ। ਨੰਗ ਧੜੰਗੇ ਆਇ ਭੂਤਨੇ ਨਾਲ ਓਸਦੇ ਨੱਚੇ।। ਓਹੋ ਜੇਹੀਆਂ ਨਾਲ ਕਰੂਪਾਂ ਨੱਚਨ ਜੋ ਕਲ ਜੋਗਨ। ਨਾਂਸੀ ਖੁਸ਼ੀ ਦਖਾਵਨ ਹਾਰੀ ਸੀ ਉਹ ਭਾਰੀ ਸੋਗਨ।।੧੧੭।। ਭੂਤ ਪਰੇਤ ਜੋਗਨਾਂ ਰਲਕੇ ਸੀ ਜੋ ਨਾਰ ਰਚਾਇਆ।। ਕਿਆ ਤੀਆਂ ਦੇ ਦਿਨ ਸੇ ਡਿੱਠੇ ਜਿਸ ਪਰ ਗਿੱਧਾ ਪਾਇਆ।। ਯਾ ਕੋਈਸੀ ਬਯਾਹੁ ਰਚਾਇਆ ਯਾ ਸੀ ਰਾਸ ਪਵਾਈ। ਸੀ ਵਰ ਦੇਣੇ ਕਾਰਨ ਸੱਦੀ ਕਿਉਂ ਨੱਚਨ ਨੂੰ ਆਈ।।੧੧੮।। ਕੇਹੜਾ ਸਮਾਂ ਨਾਚਦਾ ਹੈ ਸੀ ਜੋ ਸੀ ਕਰਨ ਜ਼ਰੂਰੀ। ਭਗਤਾਂ ਅੱਗੇ ਨਾਚ ਨੱਚਨਾ ਹੈ ਡਾਢੀ ਮਗਰੂਰੀ।। ਐਵੇ ਹਿੜ ਹਿੜ ਹਾਸਾ ਕਰਨਾ ਚੰਗਾ ਨਾਹੀਂ ਨਾਰਾਂ।। ਫਿਰ ਜਦ ਚਾਰ ਚੁਫੇਰੇ ਫਿਰਦੇ ਜਿੰਨ ਭੂਤ ਬਡ ਡਾਰਾਂ।।੧੧੯।। ਇਤਨੇ ਹੀ ਵਿੱਚ ਚੜ੍ਹ ਕਰ ਨਾਹਰ ਗਣ ਅੱਗੇ ਲਾ ਲੀਤੇ । ਬੀਰ ਬਵੰਜਾ ਭੀ ਜਿਨ ਅੱਗੇ ਤੋਰ ਲਏ ਚੁੱਪ ਕੀਤੇ।। ਮੂੰਹੋਂ ਛੱਡਦੀ ਲਾਟਾਂ ਲੰਬੀ ਅਰ ਮਾਰੇ ਕਿਲਕਾਰੀ। ਐਸੇ ਚਾਲੇ ਚਲਦੀ ਹਲਦੀ ਚੜ੍ਹ ਗਈ ਜਾਇ ਪਹਾਰੀ।।੧੨੦।।

## ਚੌਪਈ

ਰੂਪ ਅਜੇਹਾ ਜੋ ਤਿਨ ਕੀਤਾ। ਕਹੁ ਖਾਂ ਕਯਾ ਫਲ ਉਸਤੇ ਲੀਤਾ।।
ਉਸ ਤੇ ਤਾਂ ਚੰਗਾ ਸੀ ਭਾਈ। ਜੇ ਬਣ ਜਾਂਦੀ ਬੁੱਢੀ ਮਾਈ।।
ਸੁੰਦਰ ਕਵਲ ਬਦਨ ਦ੍ਰਿਗ ਨੀਲੇ। ਸੀਲਵੰਤ ਸੋਭਤ ਪਟ ਪੀਲੇ।।
ਅਰ ਬਹੁ ਮੋਲ ਮਣੀ ਗਲ ਮਾਹੀਂ । ਮਾਲਾ ਹਾਥ ਫੜੀ ਸੁਭ ਜਾਹੀਂ ।।
ਗੌਰ ਵਰਨ ਤਨ ਅਧਕ ਅਨੂਪਾ। ਮ੍ਰਿਦ ਬਚਨ ਸੁਨ ਕਰ ਸੁਖ ਰੂਪਾ।।
ਹੋਤ ਅਨੰਦ ਰਿਦਾ ਜਨ ਕੇਰਾ। ਮਹਾਂ ਨੀਤ ਮਹਿ ਜਿਸੇ ਵਸੇਰਾ।।
ਗਲ ਮਹਿ ਮੋਤਨ ਮਾਲ ਸੁਹਾਈ। ਰਤਨ ਜੜਤ ਸਿਰ ਤਾਜ ਸੁਹਾਈ।।
ਸਾਥ ਸੁਸੀਲ ਸੇਵਕਾਂ ਨਾਰੀ। ਮਾਨਹੁ ਕਰਣਾ ਮੈਤ੍ਰੀ ਸਾਰੀ।।
ਆਇ ਗੁਰੂ ਕੇ ਪਾਸ ਪੁਕਾਰੇ । ਮੈਂ ਦੇਵੀ ਹਾਂ ਖਰੀ ਅਗਾਰੇ।।
ਪ੍ਰਗਟ ਹੋਈ ਕਲਜੁਗ ਮਾਹੀਂ । ਬਿਨ ਤੁਮਰੇ ਦੂਸਰ ਕੋ ਨਾਹੀਂ ।।
ਇਨ ਬ੍ਰਹਮਨ ਨੇ ਜੋ ਕੁਛ ਕੀਨਾ। ਸੋ ਮੈਂ ਭਲਾ ਬਹੁਤ ਹੈ ਚੀਨਾ।।
ਐਸੀ ਰੀਤੀ ਹਵਨ ਕਰਾਇਆ। ਜਿਸਕੇ ਬਲ ਮੁਝ ਕੋ ਪ੍ਰਗਟਾਇਆ।।
ਤਾਂਤੇ ਇਸ ਕੋ ਖੀਰ ਖਵਾਓ। ਪੂੜੇ ਘਿਉ ਦੇ ਚਾਇ ਪਕਾਓ।।
ਅੱਛੀ ਤਰ੍ਹਾਂ ਛਕਾਓ ਜਾਕੇ। ਭੇਜੋ ਧਨ ਦੇ ਨਾਲ ਰਜਾਕੇ।।
ਅਰ ਮੈਂ ਦੇਵਾਂ ਇਹ ਤਲਵਾਰ। ਜਿਸਕੇ ਬਲ ਤੁਰਕਨ ਕੋ ਮਾਰ।।
ਹੁਣ ਮੈਂ ਜਾਂਦੀ ਹਾਂ ਮੁੜ ਫੇਰ। ਬਹੁਤੀ ਹੋਇ ਗਈ ਹੈ ਦੇਰ।
ਇਤਨਾ ਕਹਕੇ ਹੁੰਦੀ ਲੋਪ। ਮਤਾ ਪਕਾਕੇ ਅਪਨਾ ਗੋਪ।।
ਫਿਰ ਕਿਆ ਹਾਨ ਓਸ ਦੀ ਹੁੰਦੀ। ਖੁਲੇ ਝਾਟੇ ਥੋਂ ਸਿਰ ਗੁੰਦੀ।।
ਹੁਣ ਤੂੰ ਦਸ ਸੱਚ ਸਮਝਾਇ। ਕਿਹੜੀ ਸੂਰਤ ਹੈ ਸੁਖਦਾਇ।।
ਬਿਨਾਂ ਲਿਹਾਜ਼ ਬਤਾਈਂ ਸੱਚ। ਇਸ ਵਿੱਚ ਕਿਸਦਾ ਹੈਗਾ ਕੱਚ।।
ਤਾਂਤੇ ਹੋਰ ਬਾਤ ਨਹਿ ਕਾਈ। ਸੰਤੋਖ ਸਿੰਘ ਦੇ ਮਨ ਮਹਿੰ ਆਈ।।

ਐਸਾ ਕੋਈ ਰੂਪ ਬਤਾਓ। ਜਿਸਤੇ ਲੋਗਾਂ ਨੂੰ ਡਰ ਪਾਓ।।
ਜਾਂਨਨ ਲੋਗ ਵਡੀ ਭੈ ਦੰਤੀ। ਹੈ ਦੁਰਗਾ ਜਗ ਮਾਹਿ ਅਨੰਤੀ।।
ਇਸੀ ਖਆਲ ਪਰ ਬਨਤ ਬਨਾਕੇ। ਲਿਖ ਮਾਰਿਆ ਵਿੱਚ ਗੁੱਸੇ ਆਕੇ।।੧੨੧।।

## ਦੋਹਿਰਾ

ਏਹੋ ਜੇਹੀ ਗਲ ਪਰ ਕਰ ਲੈਣਾ ਅਤਿਬਾਰ।
ਨਹੀਂ ਬੁੱਧ ਦੀ ਬਾਤ ਕੁਛ ਹੈ ਇਹ ਕੰਮ ਗੁਵਾਰ।।੧੨੨।।
ਤਾਂਤੇ ਸਮਝਨ ਚਾਹੀਏ ਕਿਆ ਹੈ ਸੱਚਾ ਕਾਜ।
ਓਸ ਸਮਯ ਪਰ ਸੋਚਕੇ ਕੀਤਾ ਗੁਰ ਮਹਾਰਾਜ।।੧੨੩।।
ਇਹ ਮਨ ਘੜਤ ਬਨਾਵਟਾਂ ਕਰ ਧਰੀਆਂ ਕਵਿ ਝੂਠ।
ਉਸ ਪਰ ਫਸ ਗਏ ਅੱਗ ਜਨ ਜਿਓਂ ਮਰਕਟ ਭਰ ਮੂਠ।।੧੨੪।।

# ਦੁਰਗਾ ਭਗਤ

## ਦੋਹਿਰਾ

ਇਸ ਮਹਿ ਸ਼ੰਕਾ ਕਰਲ ਦੀ ਹੈ ਕੀ ਡਾਢੀ ਲੋੜ।
ਜੈਸੀ ਇੱਛਾ ਵਰਤ ਦੀ ਸਕੈ ਨ ਕੋਈ ਮੋੜ।।੧੨੫।।
ਚੰਗੇ ਮੰਦੇ ਰੂਪ ਸਭ ਉਸਦੇ ਹਨ ਅਖਤਯਾਰ।
ਅਪਨੀ ਮੂਰਤ ਇੱਕ ਹੀ ਕੀਤੀ ਜਿਨੇ ਅਪਾਰ।।੧੨੬।।
ਏਥੇ ਪ੍ਰਗਟ ਹੋਨ ਦਾ ਹੈ ਸਾਰਾ ਸੰਬਾਦ।
ਸੋ ਤੈਨੂੰ ਮੈਂ ਦੱਸਿਆ ਫਿਰ ਕਿਉਂ ਕਰੈਂ ਬਿਖਾਦ।।੧੨੭।।
ਅੱਗੇ ਦਸਵੇਂ ਪਾਤਸ਼ਾਹ ਜੋ ਭਾਖੇ ਸਿੱਧਾਂਤ।
ਅਰ ਮਾਤਾ ਉੱਤੱਰ ਦਏ ਸੋ ਸੁਨ ਮਨ ਏਕਾਂਤ।।੧੨੮।।
ਗ੍ਰੰਥ ਪੰਥ ਦਾ ਵਡਾ ਹੈ ਇਹ ਸੂਰਜ ਪ੍ਰਕਾਸ਼।
ਦੇਖੋ ਕਿਆ ਹੈ ਦੱਸਦਾ ਜਿਸ ਪਰ ਅਧਕ ਹੁਲਾਸ।।੧੨੯।।

ਯਥਾ :-

## ਚੌਪਈ

"ਜੈ ਜਗ ਦੰਭਾ ਕੈ ਗੁਰ ਖਰੇ। ਸਕਲ ਰੂਪ ਕੇ ਦੇਖਨ ਕਰੇ।।
ਏਕ ਵਾਰ ਨਖ ਸਿੱਖ ਤੇ ਹੇਰ। ਨਮੋਂ ਕਰਤ ਚਖ ਮੀਚੇ ਫੇਰ।।੧੧।।
ਹਾਥ ਜੋਰ ਸਨਮੁਖ ਹੀ ਰਹੇ। ਰਿਦੇ ਮਨੋਰਥ ਦੇਵੀ ਲਹੇ।।
ਪਲਟਯੋ ਚਤੁਰ ਭੁਜੀ ਪੁਨ ਰੂਪ। ਕੰਚਨ ਬਰਨੀ ਭਈ ਅਨੂਪ।।
ਚੜੀ ਸਿੰਘ ਧਰ ਆਯੱਧ ਕਰੇ। ਚਾਰ ਚੰਦ੍ਰਾ ਭਾਲ ਛਬ ਧਰੇ।।
ਮਾਂਗ ਪੁਤ੍ਰ ਦੇਵੋਂ ਅਬ ਤੋਹੀ। ਸੇਵਾ ਕਰਤ ਰਿਝਾਯੋਂ ਮੋਹੀ।।੧੩।।
ਪ੍ਰਿਥਮ ਪ੍ਰਤੱਗਯਾ ਸਿਮਰਹੁ ਸੋਇ। ਚਹਹੁ ਸੁ ਕਹਹੁਸਪੂਰਨ ਹੋਇ।
ਮ੍ਰਿਦ ਬਚ ਮੋਦ ਭਰੇ ਸੁਨ ਫੇਰ। ਬੋਲ ਬਿਲੋਚਨ ਦਰਸ਼ਨ ਹੇਰ।।੧੪।।
ਦਿਹੁ ਵਰ ਮਾਤਾ ਪੰਥ ਉਪਾਵਉ। ਤੁਰਕ ਰਾਜ ਕੋ ਤੇਜ ਖਪਾਵਉ।
ਤੁਮ ਕਰਤੇ ਅਸ ਆਯੁੱਧਪਾਵੇ। ਜਿਹ ਪਖਾਰਨਿਜ ਪੰਥਪਲਾਵੋ।।੧੫।।
ਸਦਾ ਸਹਾਇ ਪੰਕ ਕੀ ਕੀਜੈ। ਦਿਨ ਪ੍ਰਤਿ ਵਧੈ ਇਹੀ ਵਰਦੀਜੈ।।
ਤੋਹਿ ਚਰਤ ਬਸਹਿ ਮਨ ਮੇਰੇ। ਸਿਮਰਹੁ ਜਿਨਕੋ ਸੰਝ ਸਵੇਰੇ।।੧੬।।

ਇਮ ਸੁਨ ਹਸੀ ਵਾਕ ਸੁਭ ਕੀਨੋ। ਪੰਥ ਸਕੇਲ ਪੁੱਤ੍ਰ ਮੈ ਦੀਨੋ।।
ਪੁਨਾ:
ਇਸ ਮਹਿ ਭੇਦ ਇਤਕ ਰਹਿ ਗਇਓ। ਪ੍ਰਥਮ ਦਰਸ ਦ੍ਰਿਗ ਮੀਚਸ ਭਇਓ।।
ਯਾਂਤੇ ਤੁਵ ਤਨ ਤਿਆਗਨ ਪਾਛੇ। ਚਾਲੀ ਵਰਸ ਬਿਤੇ ਜਬ ਆਛੇ।।੧੯।।
ਵਧੈ ਪੰਥ ਜਗ ਵਿਥੈ ਬਿਸਾਲਾ। ਤੇਜ ਤੁਰਕ ਤਨ ਹਤਹ ਕਰਾਲਾ।।
ਪੂਰਨ ਹੋ ਅਭਲਾਪ ਤੁਮਾਰੀ। ਸਾਚ ਹੋਇ ਸਭ ਯਥਾ ਉਚਾਰੀ।।੨੦।।
ਨਿਜ ਕਰ ਤੇ ਸਤਿਗੁਰ ਕੋ ਦਈ। ਯਾਤੇ ਕਰਦ ਨਾਮ ਬਿਦ ਤਈ।
ਇਹ ਲੇ ਕਰ ਜਲ ਯੁਤ ਮਿਸਟਾਨ। ਫੇਰ ਨ ਕਰਹੁ ਆਪਨੇ ਪਾਨ।।੨੧।।
ਸੂਰ ਹੋਇਗਾ ਸਿਦਕ ਤੁਮਾਰਾ। ਹੇਰ ਸਤ੍ਰ ਭਾਜਹਿ ਡਰ ਧਾਰਾ।।
ਅਬ ਦੀਜਹਿ ਕੁਛ ਭੇਟ ਹਮਾਰੀ। ਹੇ ਸੁਤ ਜਿਸ ਥੋ ਹੁਇ ਸੁਖ ਭਾਰੀ।।੨੨।।
ਸੁਨ ਗੁਰ ਕਰਦ ਕਰੀ ਕਰ ਧਾਰਨ। ਹਤਨ ਜਤਨ ਕੀਆ ਰਕਤ ਨਿਕਾਰਨ।।
ਸੋ ਲੇਕਰ ਜਗ ਮਾਤ ਪ੍ਰਸੰਨ। ਪੁਨ ਗੁਰ ਦੇਨ ਭੇਟ ਕਰ ਅੰਨ।।੨੩।।
ਸਤ੍ਰਨ ਸੋ ਹਤ ਹੁਹਿ ਬਿਚ ਬਾਦੇ। ਚਾਰੇ ਦੀਨੇ ਸਹਿਬਜ਼ਾਦੇ।।
ਲਾਖਹੁ ਸਿੰਘ ਧਾਰੇ ਉਰ ਕ੍ਰੱਧਾ। ਹੁਇ ਤੁਮ ਭੇਟ-ਮ੍ਰਿਤਕ ਵਿੱਚ ਜੁੱਧਾ।।੨੪।।
ਇਮ ਬਰ ਦੇਤ ਲੇਤ ਨਿਜ ਭੇਟਾਂ। ਤਤੁ ਛਿਨ ਅਪਨ ਪ੍ਰਕਾਸ ਸਮੇਟਾ।।
ਅੰਤ੍ਰ ਧਿਆਨ ਭਈ ਜਬ ਮਾਈ। ਤਬ ਲੰਕੜੀਏ ਗਿਰਾ ਅਲਾਈ।।੨੫।।
ਮਮ ਬਾਨਾਂ ਕਛਨੀ ਇਹ ਲੀਜੈ। ਅਪਨੇ ਸਰਬ ਪੰਥ ਮਹਿ ਦੀਜੈ।। ਜੰਗ ਸਮਯ ਕੋ ਹੈ ਇਹ ਬਾਨਾ।ਯਾਂ ਤੇ ਹੁਇ ਹੈ ਤੇਜ ਮਹਾਨਾ।।੧੨੬।।
ਪੰਥ ਤੁਮਾਰੇ ਬਲ ਬਿਰ ਧਾਊ। ਜੁੱਧ ਸਹਾਇ ਹੇਤ ਮੈ ਆਊ।।
ਇਮ ਕਹਿ ਲੋਪ ਭਈ ਤਤ ਕਾਲ। ਕਰਦ ਹਾਥ ਧਰ ਥਿਰੇ ਗੁਪਾਲ।।੧੨੭।।
" ਆਦਿ

## ਦੋਹਿਰਾ

ਧੰਨ ਧੰਨ ਦੁਰਗਾ ਅਹੇ ਧੰਨ ਤਾਹਿ ਪ੍ਰਤਾਪ।
ਕਠਨ ਬਨੀ ਪਰ ਹੋਤ ਹੈ ਪ੍ਰਗਟ ਜਗ ਮਹਿ ਆਪ।।੧੩੦।।
ਦੇਖੋ ਇਸ ਪ੍ਰਸੰਗ ਮਹਿ ਕਿਆ ਮੁਖ ਕਹਕਰ ਬੈਨ।
ਦੀਨਾ ਵਰ ਗੁਰ ਦੇਵ ਕੋ ਭਈ ਸਰਬਦਾ ਚੈਨ।।੧੩੧।।
ਲੈਕਰ ਭੇਟਾ ਆਪਨੀ ਅਰ ਦੇਕਰ ਕਰਪਾਨ।
ਭਈ ਲੋਪ ਮਤ ਗੋਪ ਕਹਿ ਸਕਤੀ ਆਦਿ ਮਹਾਨ।।੧੩੨।।
ਹੁਣ ਤੈਨੂੰ ਕੁਛ ਕਹਨ ਹਿਤ ਰਹੀ ਨ ਬਾਕੀ ਬਾਤ।
ਇਸ ਪ੍ਰਸੰਗ ਵਿਚਾਰਿਆਂ ਸਭ ਸੰਸਾ ਮਿਟ ਜਾਤ।।੧੩੩।।

# ਤੱਤ ਖਾਲਸਾ

## ਦੋਹਿਰਾ

ਤੁਮਰੀ ਬੁਧਿ ਦੀ ਕਰਾਂ ਉਪਮਾਂ ਕਿਤਕ ਬਨਾਇ।
ਏਹੋ ਜੇਹੀ ਬਾਤ ਪਰ ਜੋ ਬੈਠੀ ਭਰਮਾਇ।।੧੩੪।।
ਸੰਤੋਖ ਸਿੰਘ ਜੀ ਕਵਿ ਨੇ ਜੋ ਕੁਛ ਕਿਹਾ ਬਨਾਇ।
ਸੋ ਸਭ ਅਪਨੇ ਮਨ ਘੜੇ ਦਏ ਗਪੋੜੇ ਲਾਇ।।੧੩੫।।

## ਚੌਪਈ

ਪਹਿਲੈ ਤਾਂ ਤਿਨ ਏਹ ਸੁਨਾਈ। ਜੋ ਦੇਵੀ ਬਦ ਰੂਪ ਬਨਾਈ।।
ਪਰਬਤ ਉਪੱਰ ਉਸਦਾ ਖੜਨਾ। ਗਣ ਲੈ ਨਾਲ ਸਿੰਘ ਪਰ ਚੜ੍ਹਨਾ।।
ਫਿਰ ਨੰਗੇ ਬਹੁ ਭੂਤ ਪਰੇਤਾ। ਨਚਦੇ ਫਿਰਨ ਲਾਇ ਬਲ ਜੇਤਾ।।
ਕਈ ਨਾਲ ਕਲਜੋਗਨ ਨਾਰਾਂ। ਨੱਚਨ ਨੰਗੀ ਵਾਂਗ ਗੁਵਾਰਾਂ।।
ਅਰ ਦੁਰਗਾ ਦੇ ਵੱਡੇ ਬਾਲ। ਖੜੇ ਪਿੱਠ ਪਰ ਵਾਂਗੁਰ ਜਾਲ।।
ਏਹੋ ਜੇਹਾ ਰੂਪ ਕਰੂਪ। ਲਿਖਕੇ ਦੱਸੀ ਜਿਸ ਦੀ ਉਪ।।
ਐਸੀ ਮੂਰਤ ਕਰਕੇ ਦੱਸੀ। ਅੱਗ ਉਗਲਦੀ ਜਾਂਦੀ ਨੱਸੀ।।
ਜੋ ਚੁੜੇਲ ਤੇ ਭੀ ਦੁਰ ਦਰਸੀ। ਨਾਂ ਜਾਣੈ ਗੁਰ ਕਿਉਂ ਗੁਰਪਰਸੀ।।
ਫਿਰ ਪਹਾੜ ਪਰ ਜਾਕੇ ਭਾਈ। ਹੋਰ ਰੂਪ ਬਟਵਾਕੇ ਆਈ।।
ਚਤਰ ਭੁਜੀ ਅਰ ਗੋਰਾ ਰੰਗ। ਦੇਖਨ ਤੇ ਮਨ ਹੁੰਦਾ ਦੰਗ।।
ਦੱਸੋ ਇਸ ਵਿੱਚ ਕੀ ਵੱਡਿਆਈ। ਵਾਂਗ ਬਰੂਪੀ ਖੇਲ ਦਿਖਾਈ।।
ਸ੍ਾਂਗ ਦਖਾਉਨ ਤੇ ਕਿਆ ਸਰਦਾ ਹੀਜ ਪਿਆਜ ਦਿਖਾਯਾ ਘਰ
ਦਾ।।੧੩੬।।

## ਦਵੈਯਾ

ਸੁਖਾ ਸਿੰਘ ਵਿਚਾਰੇ ਨੇ ਸਾ ਥੋੜਾ ਜਿਹਾ ਗਾਇਆ। ਜਿਸਨੂੰ ਇਸ ਸੰਤੋਖ ਸਿੰਘ ਨੇ ਲੱਸੀ ਵਾਂਗ ਵਧਾਇਆ।। ਕਰ ਬਤੁੰਗੜਾ ਬਾਤਾਂ ਦਾ ਇਨ ਐਸੀ ਭੰਡੀ ਪਾਈ। ਜਿਸਤੇ ਸੁਨਨੇ ਵਾਲਿਆਂ ਨੂੰ ਇੱਕ ਲੀਲ੍ਹਾ ਨਵੀਂ ਦਿਖਾਈ।।੧੩੭।। ਪਹਿਲੇ ਕਾਲਯੋਂ ਗੋਰਾ ਕਰਨਾ ਰੰਗ ਕੰਦੂਰੀ ਜੇਹਾ। ਸੁੱਖਾ ਸਿੰਘ ਵਿਚਾਰੇ ਨੇ ਨਾ ਕਿਸੀ ਜਗ੍ਹਾ ਪਰ ਕੇਹਾ। ਇਹ ਸੰਤੋਖ ਹਰੀ ਨੇ ਲਾਇਆ ਵਧਕੇ ਹੋਰ ਮਸਾਲਾ। ਜਿਕਰ ਗੱਲ ਓਸਦੀ ਫੱਬੇ ਓਹੋ ਢੰਗ ਨਿਕਾਲਾ।।੧੩੮।। ਫਿਰ ਪਹਾੜ ਪਰ ਜਾਕੇ ਚੜ੍ਹਨਾ ਸਿੰਘ ਕਰਨ ਅਸਵਾਰੀ। ਇਹ ਭੀ ਪਹਿਲੇ ਕਵੀ ਕੋਲ ਤੇ ਦੱਸੀ ਏਸ ਨਿਆਰੀ।। ਜਿਸਤੇ ਮਨ ਵਿਚ ਆਈ ਹੋਊ ਲਿਖਣੇ ਵੇਲੇ ਬਾਤਾ। ਸਿੰਘ ਚੜ੍ਹਾਕੇ ਪਰਬਤ ਉਤੇ ਚਹੀਏ ਖੜਨੀ ਮਾਤਾ।।੧੩੯।। ਨਹੀਂ ਸਬੂਤ ਏਸਦਾ ਕੋਈ ਕਿਸਨੇ ਇਸਨੂੰ ਦੱਸਿਆ। ਕੌਣ ਸੁਨੇਹਾ ਲੇ ਕੇ ਉਸਦਾ ਕੈਥਲ ਨੂੰ ਸੀ ਨੱਸਿਆ।। ਇਸਥੋਂ ਅੱਗੇ ਗੁਰੂ ਜੀ ਨੇ ਜੋ ਦੇਖਤ ਨੈਨ ਮਿਚਾਏ। ਸੁਖਾ ਸਿੰਘ ਵਿਚਾਰੇ ਨੈ ਨਾ ਕਿਸੀ ਜਗ੍ਹਾ ਪਰ ਗਾਏ।।੧੪੦।। ਇਹ ਢਕੌਸਲਾ ਮਨ ਤੇ ਘੜਕੇ ਲਿਖ ਦਿੱਤਾ ਅਨਹੋਇਆ। ਸਾਲ ਡੇਢ ਸੈ ਮਗਰੋਂ ਕੱਢਿਆ ਜੋ ਸੀ ਕਿਤੇ ਲਕੋਇਆ।। ਜਿਸਦਾ ਫਲ ਇਹ ਦੱਸਿਆ ਉਸਨੇ ਚਾਲੀ ਸਾਲ ਵਿਤਾਏ । ਨਿਜ ਪੁਰ ਨੂੰ ਗੁਰ ਜੀ ਦੇ ਮਗਰੋਂ ਵਧੇ ਪੰਥ ਅਧਿਕਾਏ।।੧੪੧।। ਦੱਸੋ ਭਲਾ ਬਾਤ ਇਹ ਕਿਸਨੇ ਇਸ ਨੂੰ ਆਕੇ ਦੱਸੀ। ਐਵੇਂ ਖਾਲੀ ਰਿੜਕੀ ਇਸਨੇ ਪਾਇ ਮਧਾਣੀ ਲੱਸੀ।। ਇਸਤੇ ਪਹਿਲੇ ਕਿਸੇ ਕਵੀ ਨੇ ਨਾ ਇਹ ਬਾਤ ਉਚਾਰੀ। ਜੋ ਸੂਰਜ ਪ੍ਰਕਾਸ਼ ਵਿੱਚ ਇਹ ਗੱਪ ਕਵੀ ਨੇ ਮਾਰੀ।।੧੪੨।। ਇਸਤੇ ਅੱਗੇ ਹੋਰ ਗਪੌੜਾ ਇਸਨੇ ਵਧ ਕਰ ਲਾਇਆ। ਅੰਮ੍ਰਿਤ ਦਾ ਭੀ ਢੰਗ ਗੁਰੂ ਨੂੰ ਦੁਰਗਾ ਹੀ ਸਿਖਲਾਇਆ।। ਪਹਲੇ ਦਿੱਤੀ ਕਰਦ ਹੱਥ ਵਿੱਚ ਫਿਰ ਇਸ ਭਾਂਤ ਉਚਾਰੀ। ਪਾਣੀ ਪਾਕੇ ਮਿੱਠਾ ਗੇਰੋ ਅਪਨੇ ਹਾਥ ਸੁਧਾਰੀ।।੧੪੩।। ਨਾਲ ਕਰਦ ਦੇ ਓਸ ਹਲਾਓ ਫਿਰ ਸਿੱਖਾਂ ਪਲਵਾਓ। ਜਿਸਤੇ ਉਸਦੇ ਬਲ ਨੂੰ ਪਾਕੇ ਜੰਗ ਭਲੇ ਕਰਵਾਓ।। ਇਸ ਤੇ ਸਾਬਤ ਹੁੰਦਾ ਹੈ ਜੋ ਗੁਰ ਨੂੰ ਖਬਰ ਨ ਕਾਈ। ਇਹ ਸਾਰੀ ਮ੍ਰਯਾਦਾ ਤਿਨਕੋ ਦੁਰਗਾ ਤੇ ਹੱਥ ਆਈ।।੧੪੪।। ਜੇ

ਪ੍ਰਗਟ ਨਾ ਹੁੰਦੀ ਦੇਵੀ ਤਾਂ ਇਹ ਅੰਮ੍ਰਿਤ ਜੋਈ। ਅਰ ਇਸ ਪੰਥ ਖਾਲਸੇ ਤਾਈਂ ਕਦੋਂ ਜਾਣਦਾ ਕੋਈ। ਗੁਰਜੀ ਆਇ ਜਗਤ ਦੇ ਅੰਦਰ ਐਵੇਂ ਹੀ ਚਲ ਜਾਂਦੇ। ਜੋਗੀ ਵਾਲੀ ਫੇਰੀ ਕਰਕੇ ਚੁਪਕੇ ਹੀ ਤੁਰ ਪਾਂਦੇ।।੧੪੫।। ਜੋ ਅਕਾਲ ਨੇ ਕਹਿਕੇ ਭੇਜੇ ਸੋ ਪੂਰਾ ਨਾ ਹੁੰਦਾ। ਇਹ ਦੇਵੀ ਨੇ ਸਫਲਾ ਕੀਤਾ ਜੋ ਮਨਸੂਬਾ ਗੁੰਦਾ।। ਇਹ ਭੀ ਇਸਦੀ ਹੀ ਹੈ ਲੀਲ੍ਹਾ ਭੰਗ ਖਾਹਿ ਕਰ ਗਾਈ। ਜੋ ਸੁਖਾ ਸਿੰਘ ਪਹਿਲੇ ਇਸਤੇ ਕਿਤੇ ਨਹੀਂ ਹੈ ਗਾਈ।।੧੪੬।। ਹੋਰ ਅਨਰਥ ਏਸਨੇ ਗੁੰਦਯਾ ਜੋ ਨਾ ਕਿਸੇ ਸੁਹਾਵੇ। ਬਿਨਾਂ ਮੂਰਖਾਂ ਲੋਗਾਂ ਦੇ ਜੋ ਮਨ ਅੰਦਰ ਨਹਿ ਭਾਵੇ।। ਅਰ ਗੁਰ ਜੀ ਦੀ ਜਿਸ ਦੇ ਅੰਦਰ ਰੰਚਕ ਨਾਂਹਿ ਵਡਾਈ। ਸੱਗੋਂ ਆਤਮ ਘਾਤੀ ਗੁਰ ਨੂੰ ਦੱਸੇ ਸਾਡਾ ਭਾਈ।।੧੪੭।।

## ਚੌਪਈ

ਆਖੇ ਦੁਰਗਾ ਮੰਗੀ ਭੇਟ। ਭਰਨੇ ਖਾਤ੍ਰ ਅਪਨਾ ਪੇਟ।।
ਓਹੋ ਕਰਦ ਗੁਰੂ ਕਰ ਪਾਈ। ਅਪਨੇ ਤਨ ਪਰ ਖੂਬ ਚਲਾਈ।।
ਰੁਧਰ ਨਕਾਲ ਆਪਨਾ ਦੀਆ। ਨਿਜ ਹਤਨੇ ਹਿਤ ਯਤਨ ਸੁ ਕੀਯਾ।
ਜਿਸ ਪਰ ਚੱਟ ਲਹੂ ਖੁਸ਼ ਹੋਈ। ਆਖੇ ਇੱਛਾ ਰਹੀ ਨ ਕੋਈ।।
ਇਸਤੇ ਅੱਗੇ ਹੋਰ ਬਤਾਇਆ। ਜੋ ਅਨਰਥ ਦਾ ਅਰਥ ਦਿਖਾਇਆ।।
ਕਹੀ ਗੁਰੂ ਚਾਰੇ ਮਮ ਬੇਟੇ। ਸੋ ਭੀ ਦੁਰਗਾ ਤੈਨੂੰ ਭੇਟੇ।।
ਤੁਰਕਾਂ ਤੇ ਮਰਵਾਕੇ ਰਣ ਮੈਂ। ਤੈਨੂੰ ਦੇਹੁ ਭੇਟ ਯਹ ਗਣ ਮੈਂ ।।
ਫੇਰ ਮਰਨ ਲੱਖਾਂ ਹੀ ਸਿੱਖ। ਖਾਂਈ ਕੱਢ ਉਨ੍ਹਾਂ ਦੀ ਮਿੱਖ।
ਇਹ ਸੰਤੋਖ ਸਿੰਘ ਦੀ ਬੁੱਧ। ਜਿਸ ਨੂੰ ਆਖਨ ਮੂਰਖ ਸੁੱਧ।।
ਦਸਦੀ ਹੈ ਅਪਨੀ ਚਤੁਰਾਈ। ਮੁਰਦੇ ਖਾਨੀ ਦੱਸੀ ਮਾਈ।।
ਕਿਆ ਅਪਨੇ ਹੀ ਲੱਗੀ ਖਾਨ। ਕਿਉਂ ਨਾ ਖਾਧੇ ਮਰੇ ਪਠਾਣ।।
ਸਾਹਿਬ ਜਾਦੇ ਹੋਨ ਸ਼ਹੀਦ। ਲੜ ਕਰ ਉਪਰ ਧਰਮ ਅਕੀਦ।।
ਫੇਰ ਉਨ੍ਹਾਂ ਨੂੰ ਖਾਵੇ ਦੇਵੀ। ਐਸੀ ਪਾਪਣ ਜੋ ਦੁਖ ਦੇਵੀ।।
ਫਿਰ ਸਿੱਖਾਂ ਦਾ ਖਾਵੇ ਮਾਸ। ਲੋਹੂ ਦੇ ਭਰ ਛਕੇ ਗਲਾਸ।।
ਇਹ ਤਾਂ ਕੀਤੀ ਚੰਗੀ ਭੰਡੀ। ਰੰਡੀ ਦੇ ਘਰ ਹੋ ਗਈ ਮੰਡੀ।।
ਵਰ ਖਾਤਰ ਸੀ ਉਸ ਪ੍ਰਗਟਾਇਆ। ਸਗੋਂ ਟੱਬਰ ਚੁੱਕ ਮੁਕਾਯਾ।।
ਚੱਬ ਚੱਬ ਸਿੰਘਾਂ ਦੇ ਹੱਡ। ਲੱਗੀ ਭਰਨ ਪੇਟ ਦੀ ਖੱਡ।।
ਚੰਗੀ ਤੁਰਕੀ ਸਭਾ ਉਠਾਈ। ਪਹਿਲੇ ਅਪਨੀ ਕਦੋਂ ਬਿਛਾਈ।।
ਸੱਗੋਂ ਗੁਰ ਦਾ ਵੰਸ ਮੁਕਾਯਾ। ਮਗਰੋਂ ਸਿੱਖਾਂ ਪਰ ਝੜ ਲਾਯਾ।।
ਲੱਖਾਂ ਮੁਰਦੇ ਗਈ ਨਘਾਰ। ਖਾਕੇ ਦੱਸੇ ਖਬਰ ਨ ਸਾਰ।।
ਮੁੱਸਲਮਾਨਾਂ ਤੇ ਮਰ ਵਾਕੇ। ਖਾਂਦੀ ਬੈਠੀ ਜੀਭ ਹਲਾਕੇ।।
ਦੇਖੋ ਕੇਹੜੀ ਗੱਲੇ ਪਰਚੀ। ਮੁਸਲਮਾਨ ਬਨਾਇ ਬਬਰਚੀ।।੧੪੮।।

## ਦਵੈਯਾ

ਜੇਕਰ ਗੁਰੂ ਜੀ ਦੇ ਤਨ ਕੇਰਾ ਲਹੂ ਓਸ ਨੇ ਪੀਤਾ। ਅਰ ਚਾਰੇ ਫਿਰ ਸਾਹਿਬ ਜ਼ਾਦੇ ਲੁਕਮਾਂ ਅਪਨਾ ਕੀਤਾ। ਕਈ ਹਜ਼ਾਰਾਂ ਸਿੱਖ ਓਸ ਨੇ ਖਾਕੇ ਜੀਭ ਹਲਾਈ। ਏਹੋ ਜੇਹੀ ਡਾਇਣ ਨੂੰ ਕਿਉਂ ਆਖਨ ਚਹੀਏ ਮਾਈ।।੧੪੯।। ਅਪਨੇ ਪੁੱਤ੍ਰ ਪੋਤਿਆਂ ਦੀ ਤਾਂ ਸਭਨਾਂ ਨੇ ਸੁੱਖ ਮੰਗੀ। ਕਿਉਂ ਉਹ ਖਾਣ ਉਲਾਦ ਪਈ ਹੋ ਭੁੱਖੀ ਨੰਗ ਧੜੰਗੀ।। ਨਾਲੇ ਭੈੜੀ ਬਨ ਬਨ ਦੱਸੇ ਫਿਰ ਹੋ ਮੋਹਨ ਮੂਰਤ। ਕਹੋ ਮਾਤ ਹੋ ਕਿਉਂ ਸੀ ਕਰਦੀ ਬਹੁ ਰੂਪਨ

ਦੀ ਸੂਰਤ।।੧੫੦।। ਤਾਂ ਤੇ ਏਹੁ ਗਪੌੜੇ ਮਾਰੇ ਹਨ ਮਨ ਘੜਤੀ ਲਾਏ। ਗੁਰ ਕੀ ਬਾਣੀ ਅੰਦਰ ਜਿਨਕਾ ਖੋਜ ਨ ਨਜ਼ਰੀ ਆਏ।। ਅਰ ਨਾ ਸੁਖਾ ਸਿੰਘ ਬਤਾਵੇ ਫਿਰ ਸੂਰਜ ਪ੍ਰਕਾਸ਼ੀ। ਕਿੱਥੋਂ ਕੱਢ ਲਿਆਇਆ ਸੀ ਇਹ ਮਨੋਂ ਚੌਧਵੀਂ ਰਾਸੀ।।੧੫੧।। ਇਸ ਤੇ ਅੱਗੇ ਹੋਰ ਵਧਾਕੇ ਇਹ ਸੰਤੋਖ ਮ੍ਰਿਗਿੰਦਾ। ਅਪਨੇ ਗ੍ਰੰਥ ਵਿੱਚ ਹੈ ਕਰਦਾ ਸਤਗੁਰ ਜੀ ਦੀ ਨਿੰਦਾ।। ਲੰਕੜੀਏ ਨੇ ਕੱਛ ਲਿਆਕੇ ਗੁਰ ਜੀ ਨੂੰ ਸੀ ਦਿੱਤੀ। ਅਰ 'ਾਨ ਅੰਦ੍ ਖੁਸ਼ੀ ਧਾਰਕੇ ਕਲਗੀਧਰ ਨੇ ਲਿੱਤੀ।।੧੫੨।।

## ਚੌਪਈ

ਇਸ ਪਰ ਮੈਂ ਇੱਕ ਪੁੱਛਾਂ ਤੈਨੂੰ। ਸੱਚਾ ਪਤਾ ਬਤਾਦੇ ਮੈਨੂੰ।।
ਕਿਹੜੀ ਕੱਛ ਓਸ ਨੇ ਦੀਨੀ। ਜੋ ਕਰ ਪ੍ਰੇਮ ਗੁਰੂ ਨੇ ਲੀਨੀ।।
ਕਿਆ ਜੋ ਤੇੜ ਓਸ ਦੇ ਪਾਈ। ਓਸੇ ਵੇਲੇ ਸੀ ਉਤਰਾਈ।।
ਆਪ ਗਿਆ ਹੋ ਨੰਗ ਮਲੰਗ। ਮੂਲ ਨ ਕੀਤੀ ਮਨ ਵਿਚ ਸੰਗ।।
ਫਿਰ ਉਸਦਾ ਜੋ ਹੁਤਾ ਉਤਾਰ। ਸੋ ਪਹਿਰਿਆ ਗੁਰ ਜੀ ਅਵਤਾਰ।।
ਕੈਸੀ ਸ਼ਰਮ ਨਾਕ ਹੈ ਬਾਤ। ਜੋ ਗੁਰ ਜੀ ਪਰ ਦੋਖ ਲਗਾਤ।।
ਬਾਂਦਰ ਦੀ ਕਛਨੀ ਉਤਰਾਈ। ਹੋਇ ਪ੍ਰਸੰਨ ਆਪ ਗੁਰ ਪਾਈ।।
ਹਾਇ ਗੁਰੂ ਪਰ ਦੋਸ਼ ਲਗਾਂਦੇ। ਨਹਿ ਸੰਤੋਖ ਹਰੀ ਸ਼ਰਮਾਂਦੇ।।
ਰਾਮ ਚੰਦ ਦੇ ਜਦ ਸਾ ਪਾਸ। ਰਹਿੰਦਾ ਹਨੂਮਾਨ ਹੋ ਦਾਸ।।
ਉਸ ਵੇਲੇ ਰਘਵਰ ਨੇ ਭਾਈ। ਲੈਕੇ ਕੱਛ ਨ ਅਪਨੇ ਪਾਈ।।
ਜਿਸਦੇ ਬਲ ਤੇ ਮਰਦਾ ਰਾਵਨ। ਛੇਤੀ ਸੀਤਾ ਨੂੰ ਲੈ ਜਾਵਨ।।
ਪਰ ਉਸ ਵੇਲੇ ਰਾਮ ਵਿਚਾਰੇ। ਰੱਖੀ ਧੋਤੀ ਜੰਗ ਮਝਾਰੇ।।
ਨਾਂ ਹਨੂਮਾਨ ਉਨ੍ਹਾਂ ਨੂੰ ਦਿੱਤੀ। ਅਰ ਨਾਂ ਲਛਮਨ ਹੀ ਨੇ ਲਿੱਤੀ।।
ਫਿਰ ਗੁਰ ਨੂੰ ਸੀ ਕਿਉਂ ਇਹ ਦੇਨੀ। ਅਰਧਰ ਪ੍ਰੇਮ ਓਸਤੇਲੇਨੀ।
ਅਰ ਜੇ ਕਹੋ ਹਨੂ ਦੇ ਪਾਸ। ਜੋ ਸੀ ਕਛ ਵਡੋ ਬਲ ਜਾਸ।।
ਸੋ ਰਘਵਰ ਤੇ ਸੀ ਤਿਨ ਪਾਈ। ਨ ਸੀ ਹਨੂੰ ਦੀ ਅਪਨੀ ਕਾਈ।।
ਫਿਰ ਭੀ ਮਨ ਵਿਚ ਦੇਖ ਵਿਚਾਰ। ਨਹੀਂ ਗੁਰੂ ਜੀ ਦਾ ਅਧਕਾਰ।।
ਜੋ ਰਘਬਰ ਦਾ ਅਹੇ ਉਤਾਰਾ। ਲੈਕੇ ਅਪਨਾ ਕਰਨ ਗੁਜ਼ਾਰਾ।।
ਮੰਗਤਿਆਂ ਤੇ ਮੰਗਨ ਜਾਹੀਂ। ਨਹਿ ਸ਼ੋਭਾ ਪਾਵਤ ਜਗ ਮਾਹੀਂ।।
ਭਲਾ ਦੱਸ ਬਸਤ੍ਰ ਗਜ ਢਾਈ। ਨਹੀਂ ਗੁਰੂ ਜੀ ਦੇ ਢਿਗ ਭਾਈ।।
ਯਾ ਦਰਜ਼ੀ ਨਾਂ ਸੀ ਕੋ ਪਾਸ। ਫਿਰ ਕਿਉਂ ਕੀਤਾ ਏਹੁ ਬਿਲਾਸ।।
ਹੋਰ ਬਾਤ ਸੁਨ ਦੇਕੇ ਚਿੱਤ। ਏਸ ਕਵੀ ਦੀ ਮੇਰੇ ਮਿੱਤ।।
ਕਹਤ ਗੁਰੂ ਕੋ ਹੈ ਅਵਤਾਰ। ਰਾਮ ਕ੍ਰਿਸ਼ਨ ਸਮ ਮੁਖੋ ਉਚਾਰ।।
ਜਿਨ ਕਾ ਦਾਸ ਹਨੂੰ ਥਾ ਭਾਰਾ। ਜਾਨਤ ਹੈ ਜਿਸ ਕੋ ਜਗ ਸਾਰਾ।।
ਉਹੋ ਗੁਰੂ ਰਾਮਾ ਅਵਤਾਰੀ। ਮੰਗਨ ਕਛ ਆਪ ਬਲਹਾਰੀ।।
ਧੰਨਯ ਭਾਗ ਅਰ ਬੁੱਧਿ ਏਹੁ। ਹੇ ਪਰਮੇਸ਼੍ਰ ਕਿਸੇ ਨ ਦੇਹੁ।।
ਜੋ ਸੰਤੋਖ ਹਰੀ ਨੇ ਪਾਈ। ਕਥਾ ਬਨਾਈ ਜੋ ਮਨ ਆਈ।।੧੫੩।।

## ਦੋਹਿਰਾ

ਹਨੂਮਾਨ ਦੀ ਕੱਛ ਵਿੱਚ ਸੀ ਸ਼ਕਤੀ ਵਡ ਭਾਰ।
ਸੋ ਸ਼ਕਤੀ ਗੁਰ ਪੈ ਨ ਸੀ ਦੇਖੋ ਰਿਦੇ ਵਿਚਾਰ।।੧੫੪।।

ਜੋ ਗੁਰ ਪੂਰਨ ਪੁਰਖ ਥੇ ਪਰਮ ਧੁਜਾ ਜਗ ਮਾਂਹਿ।
ਬੰਦਰ ਕੀ ਕਛਨੀ ਬਿਨਾਂ ਤਿਨ ਕੀ ਭੁਜ ਬਲ ਨਾਂਹਿ।।੧੫੫।।

## ਚੌਪਈ

ਜੋ ਸਮਰਥ ਗੁਰੂ ਜਗ ਰਾਈ। ਨਵਨਿਧ ਜਿਨਕੇ ਹਾਥ ਬਤਾਈ
ਫਿਰ ਕਿਉਂ ਮੰਗਨ ਕੱਛ ਬਿਗਾਨੀ। ਸਮਝ ਦੇਖ ਮਨ ਮਹਿ ਅੱਗਯਾਨੀ
ਜੇ ਤੂੰ ਕਹੇਂ ਏਸ ਪਰ ਏਹੁ। ਲੰਕੜੀਂਏ ਦਾ ਰੱਖ ਸਨੇਹੁ।।
ਸੀ ਉਹ ਕੱਛ ਦੂਸਰੀ ਲਿਆਇਆ। ਕਿਆ ਦਰਜ਼ੀ ਸੀ ਪਾਸ ਬਠਾਇਆ?
ਤਾਂਤੇ ਯਹ ਸਭ ਮਨਦੇ ਢੰਗੇ। ਮਾਰੇ ਕਵੀਅਨ ਮੰਦੇ ਚੰਗੇ।।
ਅਰ ਗੁਰਮਤ ਤੋਂ ਹਨ ਸਭ ਦੂਰ। ਸ਼ੋਭਾ ਪਾਵਨ ਨਾਹਿ ਹਜ਼ੂਰ।।
ਤਾਂਤੇ ਮਨ ਮਹਿ ਕਰੋ ਵੀਚਾਰ। ਜੋ ਗੁਰ ਬਾਣੀ ਕਰੇ ਉਚਾਰ।।
ਉਸਤੇ ਉਲਟ ਬਾਤ ਹੈ ਜੋਈ। ਸਰਧਾਂ ਲਾਇਕ ਅਹੇ ਨ ਸੋਈ।
ਯਾਂਤੇ ਕਹੀ ਕਥਾ ਜੋ ਸਾਰੀ। ਸਿੱਧ ਨ ਕਰਤ ਬਾਤ ਕੁਛ ਥਾਰੀ।।
ਜੋ ਕੁਛ ਆਖੇ ਰਵਿ ਪ੍ਰਕਾਸ। ਪੂਰਨ ਕਰਤ ਨ ਤੇਰੀ ਆਸ।।
ਤਾਂਤੇ ਇਨਸੇ ਮਨ ਪਲਟਾਕੇ। ਆਦਰ ਲਹੌ ਗੁਰੂ ਮਤ ਪਾਕੇ।।੧੫੬।।

## ਦੋਹਿਰਾ

ਇਸੇ ਤਰ੍ਹਾਂ ਜੋ ਆਖਯਾ ਗੁਰ ਨੇ ਮੀਟੇ ਨੈਨ।
ਜਿਸ ਪਰ ਦੇਵੀ ਨੇ ਬਹੁਰ ਭਾਖੇ ਐਸੇ ਬੈਨ।।੧੫੭।।
ਤਵ ਤਨ ਤਿਆਗੇ ਹੋਹਿਗੇ ਜਬਕੇ ਚਾਲੀ ਸਾਲ।
ਤਬ ਤੋਰੇ ਇਸ ਪੰਥ ਕਾ ਵਧ ਹੈ ਤੇਜ ਵਿਸਾਲ।।੧੫੮।।
ਇਹ ਕਿਸ ਨੇ ਹੈ ਦਸਿਆ ਏਸ ਕਵੀ ਨੂੰ ਜਾਇ।
ਸਾਲ ਡੇਢ ਸੈ ਮਗਰ ਤੇ ਗੱਪ ਸਨੇਹਾ ਆਇ।।੧੫੯।।
ਕਿਸ ਨਜੂਮ ਦੇ ਗ੍ਰੰਥ ਵਿੱਚ ਖਿਖ ਤਿਨ ਪਾਈ ਫਾਲ।
ਅਰ ਗੱਲਾਂ ਕਦ ਕੀਤੀਆਂ ਉਸਨੇ ਦੇਵੀ ਨਾਲ।।੧੬੦।।
ਨਾ ਗੁਰ ਜੀ ਨੇ ਦਸਿਆ ਨਾ ਦੇਵੀ ਤਿਸ ਕੋਲ।
ਨਾ ਸੁਖਾ ਸਿੰਘ ਆਖਦਾ ਇਸਦਾ ਕੋਈ ਬੋਲ।।੧੬੧।।
ਫਿਰ ਸੱਚੀ ਇਸ ਬਾਤ ਨੂੰ ਕਿਕੁਰ ਮੰਨੈ ਕੋਇ।
ਬਿਨ ਮੂਰਖ ਅਗਯਾਨੀਆਂ ਸਰਧਾ ਕਿਸਨੂੰ ਹੋਇ।।੧੬੨।।

ਭਾਵ – ਭਾਈ ਸੰਤੋਖ ਸਿੰਘ ਜੀ ਨੇ ਜੋ ਕੁਛ ਦੇਵੀ ਦੇ ਪ੍ਰਗਟ ਹੋਨ ਪਰ ਗਪਾਸ਼ਟਕ ਮਾਰਿਆ ਹੈ ਸਭ ਇਕ ਮਨ ਘੜੇ ਮਸਲੇ ਬਨਾਏ ਹਨ, ਕਿਉਂਕਿ ਉਸ ਸਮੇਂ ਦਾ ਕੋਈ ਪੁਸਤਕ ਯਾ ਸ੍ਰੀ ਮੁਖਵਾਕ ਸਾਨੂੰ ਨਹੀਂ ਮਿਲਦਾ ਜਿਸਤੇ ਭਾਈ ਸਾਹਿਬ ਦਾ ਕਥਨ ਥੋੜਾ ਜੇਹਾ ਭੀ ਸੱਚਾ ਠਹਿਰੇ।।

ਭਾਈ ਸੰਤੋਖ ਸਿਘ ਜੀ ਨੂੰ ਇਸ ਕਵਿਤਾ ਰਚਨੇ ਵੇਲੇ ਪੂਰਬ ਅਪਰ ਵਿਰੋਧ ਦਾ ਭੀ ਖਿਆਲ ਨਹੀਂ ਰਿਹਾ ਕਿਉਂਕਿ ਉਨ੍ਹਾਂ ਨੇ ਨਾਲੇ ਤਾਂ ਗੁਰੂ ਜੀ ਨੂੰ ਰਾਮ ਕ੍ਰਿਸ਼ਨ ਸਮਾਨ ਅਵਤਾਰ ਮੰਨਯਾ ਹੈ, ਅਰ ਕਰਨ ਕਾਰਨ ਸਮਰੱਥ ਲਿਖਯਾ ਹੈ, ਕਿੰਤੂ ਦੂਜੀ ਵਲੇ ਉਨ੍ਹਾਂ ਵਿੱਚ ਇਤਨੀ ਸਮਰੱਥਾ ਭੀ ਨਹੀਂ ਸੀ ਜੋ ਦੇਵੀ ਤੇ ਤਲਵਾਰ ਲਏ ਬਿਨਾਂ ਲੜ ਸਕਦੇ, ਏਸੇ ਤਰ੍ਹਾਂ ਉਨ੍ਹਾਂ ਨੂੰ ਤਿੰਨ ਗਜ਼ ਕਪੜਾ ਨਹੀਂ ਸੀ ਮਿਲਦਾ ਜਿਸ ਕਰਕੇ ਲੰਕੜੀਏ ਨੇ ਕਛ ਦਿੱਤੀ ਜਿਸਤੇ ਇਹ ਸਾਬਤ ਹੁੰਦਾ ਹੈ ਕਿ ਦੇਵੀ ਦੇ ਬਾਂਦਰ ਦੀ ਕਛ

ਵਿੱਚ ਭੀ ਗੁਰੂ ਜੀ ਨਾਲੋਂ ਸ਼ਕਤੀ ਜ਼ਿਆਦਾ ਸੀ।।

ਇਸਤੇ ਅੱਗੇ ਉਸ ਨੇ ਇਹ ਕਥਨ ਕੀਤਾ ਹੈ ਕਿ ਦੇਵੀ ਨੇ ਅਪਨੇ ਹੱਥ ਦੀ ਤਲਵਾਰ ਦਿੱਤੀ ਜਿਸ ਦਾ ਨਾਉਂ ਕਰਦ ਹੈ, ਉਸ ਨਾਲ ਪਤਾਸੇ ਪਾ ਕੇ ਅਪਨੇ ਹੱਥ ਨਾਲ ਹਲਾਕੇ ਸਿੱਖਾਂ ਨੂੰ ਪਲਾਉਨ ਦੀ ਯੁਕਤੀ ਭੀ ਦੱਸੀ ਜਿਸਤੇ ਸਾਬਤ ਹੁੰਦਾ ਹੈ ਕਿ ਜੋ ਕੁਛ ਕੀਤਾ ਸੋ ਦੇਵੀ ਨੇ ਹੀ ਕੀਤਾ ਕਿੰਤੂ ਗੁਰੂ ਜੀ ਨੂੰ ਕੁੱਝ ਭੀ ਖਬਰ ਨਹੀ ਸੀ। ਪ੍ਰੰਤੂ ਜਦ ਗੁਰੂ ਜੀ ਨੇ ਅੰਮ੍ਰਿਤ ਛਕਾਯਾ ਸੀ ਜਿਸ ਦਾ ਅੱਜ ਤਕ ਪ੍ਰਚਾਰ ਹੈ ਸੋ ਖੰਡੇ ਦਾ ਹੈ, ਜਿਸਤੇ ਸਾਬਤ ਹੁੰਦਾ ਹੈ ਕਿ ਭਾਈ ਸੰਤੋਖ ਸਿੰਘ ਜੀ ਏਥੇ ਭੁੱਲ ਗਏ ਹਨ।।

ਫਿਰ ਜੋ ਉਸ ਵੇਲੇ ਦੇਵੀ ਨੂੰ ਦੇਖਕੇ ਗੁਰੂ ਜੀ ਨੇ ਨੇਤ੍ਰ ਮੀਟ ਲੈਣ ਦਸਕੇ ਚਾਲੀ ਸਾਲ ਮਗਰੋਂ ਪੰਥ ਦਾ ਤੇਜ ਵਧਨ ਦੀ ਪੇਸ਼ੀਨਗੋਈ ਕੀਤੀ ਹੈ ਸੋ ਕਿਆ ਇਹ ਉਨ੍ਹਾਂ ਨੂੰ ਕਿਸੇ ਦੇਵੀ ਦੇ ਭੂਤਨੇ ਨੇ ਆਕੇ ਖਬਰ ਦਿੱਤੀ ਸੀ? ਇਸਤੇ ਪਾਇਆ ਜਾਂਦਾ ਹੈ ਕਿ ਇਹ ਕਿਸ ਵਾਸਤੇ ਉਸਨੇ ਦੇਵੀ ਦਾ ਨਾਮ ਲੈ ਦਿੱਤਾ ਹੈ ਕਿ ਗੁਰੂ ਜੀ ਦੇ ਮਗਰੋਂ ਮੁਸਲਮਾਨੀ ਬਾਦਸ਼ਾਹਤ ਦੇ ਪੈਰ ਸਿੱਖਾਂ ਨੇ ਪੰਜਾਬ ਵਿੱਚੋਂ ਹਲਾ ਦਿੱਤੇ ਸਨ, ਪ੍ਰੰਤੂ ਅੱਛਾ ਹੁੰਦਾ ਜੇ ਉਹ ਕਵੀ ਇਸ ਕਥਾ ਨੂੰ ਇਸਤਰ੍ਹਾਂ ਲਿਖਦੇ ਜਿਸਦਾ ਨਮੂਨਾ ਅਸੀਂ ਹੇਠਾਂ ਲਿਖਕੇ ਦਸਦੇ ਹਾਂ, ਯਥਾ :

### ਦੋਹਿਰਾ

ਪ੍ਰਗਟ ਹੋਈ ਜਾਲਫਾਂ ਸੂਹੇ ਚੋਲਯਾਂ ਨਾਲ।
ਗਲ ਵਿੱਚ ਮਾਲਾ ਮੋਤੀਆਂ ਸਿਰ ਪਰ ਗੁੰਦੇ ਬਾਲ।।੧੬੩।।

### ਚੌਪਈ

ਸਿਰ ਪਰ ਮੁਕਟ ਹਾਥ ਮਹਿ ਮਾਲਾ। ਕਵਲਨੈਨ ਮੁਖ ਚੰਦ ਵਿਸਾਲਾ।।
ਪੂਬ ਰੇਸ਼ਮੀ ਲਹਿੰਗਾ ਪਾਯਾ। ਝੱਗਾ ਗੋਟੇ ਦਾਰ ਸੁਹਾਯਾ।।
ਓਢ ਪੱਟ ਦਾ ਚਾਇ ਦੁਪੱਟਾ। ਰੰਗ ਸੁਹਾਵਾ ਜਿਸਦਾ ਖੱਟਾ।।
ਚਿੱਟਾ ਗੋਟਾ ਅਤੇ ਕਨਾਰੀ। ਦੇਵਤ ਥਾ ਛਬ ਤਨ ਪਰ ਭਾਰੀ।।
ਜੋੜਾ ਚਰਨ ਚਾਂਦਨੀ ਸੋਹੇ। ਪਿਖ ਦੇਵਨ ਕਾ ਭੀ ਮਨ ਮੋਹੇ।।
ਸੁੰਦਰ ਭੂਖਨ ਅਧਕ ਬਰਾਜੇ। ਜਿਨਕੋ ਦੇਖ ਕਿਰਨ ਰਵਿ ਲਾਜੇ।।
ਸੀਲ ਭਰੇ ਦ੍ਰਿਗ ਮੀਠੇ ਬੈਨਾ। ਸੁਨਤ ਦੇਖ ਮਨ ਆਵਤ ਚੈਨਾ।।
ਨਿਰਖ ਗੁਰੂ ਜੀ ਕੋ ਮੁਸਕਾਈ। ਮਾਨੁਹ ਦਾਰਮ ਗਏ ਲੁਕਾਈ।।
ਹਾਥ ਵਿਖੇ ਮਾਲਾ ਕੋ ਫੇਰਤ। ਸਰਬ ਓਰ ਕਰਣਾਂ ਕਰ ਹੇਰਤ।।
ਦੂਤੀ ਹਾਥ ਮਹਿ ਤੇਗ ਬਿਰਾਜੈ। ਦਾਮਨ ਦੇਖ ਜਾਂਹਿ ਕੋ ਲਾਜੈ।।
ਸਾਥ ਦਾਸੀਆਂ ਸੋਹਤ ਚੰਗੀ। ਕਵਲ ਬਦਨ ਪਿਖ ਲਜਤ ਅਨੰਗੀ।।੧੬੪।।

### ਦੋਹਿਰਾ

ਦੇਖ ਗੁਰੂ ਕੋ ਹਸ ਪਈ ਬੋਲੀ ਧਰ ਮਨ ਪ੍ਰੇਮ।
ਅਹੋ ਸਗਰ ਪੂਜਨ ਭਯਾ ਜੋ ਤੁਮ ਕੀਨਾ ਨੇਮ।।੧੬੫।।
ਜਿਸ ਕੋ ਸੁਨ ਗੁਰ ਨੇ ਕਹਾ ਤੁਮ ਕ੍ਰਿਪਾ ਤੇ ਦੇਵ।
ਸਫਲ ਭਈ ਜੋ ਕਰੀ ਥੀ ਹਮ ਨੇ ਤੁਮਰੀ ਸੇਵ।।੧੬੬।।
ਤਾਂਤੇ ਤੁਰਕਾਂ ਹਨਨ ਹਿਤ ਕਰੀਯਹੁ ਕਛੂ ਉਪਾਇ।
ਜਿਸ ਤੇ ਭਾਰਤ ਵਰਖ ਕਾ ਸਭੀ ਦੂਖ ਮਿਟਜਾਇ।।੧੬੭।।

## ਚੌਪਈ

ਸੁਨਤ ਬਚਨ ਮੁਖ ਸੱਤ ਬਖਾਨੀ। ਤਬ ਬੋਲੀ ਜਗਦੰਬਾ ਰਾਨੀ।।
ਇਹ ਮੇਰੀ ਤਲਵਾਰ ਸੰਭਾਰੋ। ਇਸਕੇ ਬਲ ਸਭ ਤੁਰਕਨ ਮਾਰੋ।।
ਧੰਨਾ ਭਗਤ ਧੁਲਾਇਆ ਜੱਟ। ਆਇ ਗਿਆ ਉਹ ਕਰਕੇ ਝੱਟ।।
ਦੇਵੀ ਕਿਹਾ ਭਗਤ ਜੀ ਜਾਵੋ। ਰੂਈ ਅਪਨੇ ਘਰੋਂ ਲਿਆਵੋ।।
ਮੰਨ ਹੁਕਮ ਉਹ ਘਰ ਨੂੰ ਗਿਆ। ਬੋਰਾ ਚੁੱਕ ਰੂਈਂ ਦਾ ਲਿਆ।।
ਧਰ ਦਿੱਤਾ ਦੁਰਗਾ ਦੇ ਅੱਗੇ। ਜੱਟ ਭਗਤ ਉਸ ਨਾਹਰ ਵੱਗੇ।।
ਝੰਡਾ ਬਾਢੀ ਫੇਰ ਬੁਲਾਇਆ। ਉਸ ਤੇ ਚਰਖਾ ਇਕ ਮੰਗਾਇਆ।।
ਦਾਦੂ ਪੀਂਜਾ ਭਗਤ ਬੁਲਾਕੇ। ਸਾਰੀ ਰੂਈਂ ਨੂੰ ਪਿੰਜਵਾਕੇ।।
ਲੱਗੀ ਦੁਰਗਾ ਕੱਤਨ ਫੇਰ। ਲਾ ਦਿੱਤੇ ਸੂਤ੍ਰ ਦੇ ਢੇਰ।।
ਫੇਰ ਕਬੀਰ ਜੁਲਾਹਾ ਸੱਦ। ਕਰੇ ਪਖੰਡਾਂ ਨੂੰ ਜੋ ਰੱਦ।।
ਕਿਹਾ ਭਗਤ ਜੀ ਬੁਣ ਦੇ ਤਾਣੀ। ਹੁਕਮ ਦੇਤ ਤੁਮਕੋ ਜਗ ਰਾਣੀ।।
ਤਦ ਕਬੀਰ ਨੇ ਖੱਡੀ ਪੁੱਟ। ਸਾਰੇ ਟੱਬਰ ਨੇ ਤਦ ਜੁੱਟ।।
ਬੁਣਕੇ ਰੇਜਾ ਅੱਗੇ ਧਰਿਆ। ਜਿਸ ਪਰ ਹੁਕਮ ਜੁਵਾਲਾ ਕਰਿਆ।।
ਨਾਮਾਂ ਛੀਂਬਾ ਭਗਤ ਬੁਲਾਓ। ਗਯਾਰਾਂ ਕੱਛਾਂ ਤੁਰਤ ਬਨਾਓ।।
ਆਇ ਭਗਤ ਨੇ ਕੈਚੀ ਵਾਹੀ। ਅਰ ਸੂਈ ਇਸ ਭਾਂਤ ਚਲਾਈ।।
ਲੈ ਕੱਛਾਂ ਸਭ ਅੱਗੇ ਧਰੀਆਂ। ਭੇਟਾਂ ਚੜੀ ਦੀ ਚਾ ਕਰੀਆਂ।।
ਇਮਨਾਬਾਦੀ ਲਾਲੋ ਫੇਰ। ਲਿਆ ਬੁਲਾਇ ਨ ਕੀਨੀ ਦੇਰ।।
ਕਹੀ ਬਣਾਓ ਕੰਘੇ ਭਾਈ। ਅਰ ਕੜਿਆਂ ਦੀ ਕਰੋ ਘੜਾਈ।।
ਲੁਹਾਰਾਂ ਅਤੇ ਤਖਾਣਾ ਕੰਮ। ਜਾਵਣ ਦਾ ਉਹ ਹੈਸੀ ਥੰਮ।।
ਓਸੇ ਵੇਲੇ ਕਰੇ ਤਿਆਰ। ਰੱਖੇ ਦੇਵੀ ਪਾਸ ਸੁਧਾਰ।।
ਜਿਸ ਪਰ ਸਭ ਸਾਮਾਨ ਬਨਾਕੇ। ਕਹੀ ਗੁਰੂ ਨੂੰ ਫਿਰ ਸਮਝਾਕੇ।।
ਹੁਣ ਆਨੰਦ ਪੁਰੀ ਨੂੰ ਜਾਓ। ਨਾਲ ਤੇਗ ਸਿੱਖਾਂ ਅਜ਼ਮਾਓ।।
ਪੰਜ ਪਿਆਰੇ ਨਿਕਸਨ ਜੋਇ। ਕਾਰਜ ਸਿੱਧ ਤਿਨਾਂ ਤੇ ਹੋਇ।।
ਹਿਕ ਇਕ ਕੱਛ ਤਿੰਨ੍ਹਾਂ ਪਹਰਾਵੋ। ਅਰਛੇਵੀਂ ਨਿਜਤਨ ਪਹਲਾਵੋ।।
ਬਾਕੀ ਇਕ ਇਕ ਰੱਖ ਸੰਭਾਲ। ਪਾਂਚਾ ਬਦਲੋ ਨਾਵਨ ਨਾਲ।।
ਕੰਘਾ ਕੜਾ ਕ੍ਰਿਪਾਨ ਸਜਾਕੇ। ਕਰੋ ਸਿੰਘ ਅੰਮ੍ਰਿਤ ਛਕਵਾਕੇ।।
ਜਿਨਕੇ ਬਲ ਕਰ ਤੁਰਕ ਨਸਾਉਨ। ਮੁੜ ਕਰਬਹੁਰ ਨ ਮੁਖ ਦਿਖਾਉਨ।।੧੬੮।।

## ਦੋਹਿਰਾ

ਸੁਨ ਕਰ ਸਤਿਗੁਰ ਆਖਯਾ ਕਰਾਂ ਕਾਜ ਭਲ ਜਾਇ।
ਪਰ ਕੁਛ ਭੋਜਨ ਆਪ ਨੂੰ ਦੇਸਾਂ ਅਬੀ ਛਕਾਇ।।੧੬੯।।

## ਚੌਪਈ

ਕਹੀ ਚੰਡਕਾ ਦੇਹੁ ਅਹਾਰ। ਖਾਣੇ ਪਰ ਨਹਿੰ ਹੈ ਇਨਕਾਰ।।
ਜਿਸਪਰ ਹੁਕਮ ਗੁਰੂ ਜੀ ਕੀਨਾ। ਭੋਜਨ ਤੁਰਤ ਤਿਆਰ ਕਰ ਲੀਨਾ।।
ਚਾਵਲ ਦਾਲ ਖੀਰ ਅਰ ਪੂਰੀ। ਜ਼ਰਦਾ ਅਤੇ ਪੁਲਾਓ ਅੰਗੂਰੀ।।
ਫਿਰਨੀ ਦੁਧ ਫੇਨੀਆਂ ਸੰਗ। ਭੱਲੇ ਪਾਪੜ ਲਾਇਆ ਰੰਗ।।
ਬੈਂਗਨ ਮੂਲੀ ਪਾਲਕ ਸੋਏ। ਆਲੂ ਤੇ ਕਚਨਾਰ ਸਮੋਏ।।

ਨਾਲ ਮੂੰਗਰੇ ਕੁਲਫੇ ਸਾਗ। ਗੁੱਛੀ ਖੰਬਾਂ ਖਾਨ ਸਭਾਗ।।
ਚਟਨੀ ਕਈ ਅਚਾਰ ਸੁਹਾਏ। ਸੁੰਦ੍ਰ ਫੁਲਕੇ ਤਹਾਂ ਪਕਾਏ।।
ਕਈ ਤਰ੍ਹਾਂ ਦੇ ਬਨੇ ਪਲਾਉ। ਖਾਹਿ ਖਾਹਿ ਮਨ ਉਪਜਯੋ ਚਾਉ।
ਛਕ ਭੋਜਨ ਬਹਕੇ ਤ੍ਰਿਪਤਾਈ। ਸਤਿ ਸ੍ਰੀ ਅਕਾਲ ਗਜਾਈ।।
ਦੇ ਅਸੀਸ ਸੀਸ ਧਰ ਹਾਥ। ਗਈ ਪਹਾੜ ਦਾਸ ਲੈ ਸਾਥ।।
ਇਤ ਗੁਰ ਜੀ ਸਭ ਵਸਤ ਸਮਾਲ। ਆਏ ਪੁਰ ਸਭ ਸਿੱਖਾਂ ਨਾਲ।।੧੭੦।।

### ਦੋਹਿਰਾ

ਜੇ ਐਸਾ ਲਿਖ ਦੇਵੰਦਾ ਸੀ ਤਦ ਕਿਆ ਉਸ ਦੋਸ਼।
ਮੰਨਣ ਵਾਲੇ ਪੁਰਖ ਜੋ ਕਰਦੇਸ਼ਨ ਕੁਛ ਰੋਸ਼?।।੧੭੧।।
ਪਰ ਉਸ ਕਵਿ ਦੀ ਅਕਲ ਵਿਚ ਆਈ ਨਾਂ ਇਹ ਗੱਲ।
ਜਿਸ ਤੇ ਸਾ ਤਿਸ ਸੁੱਝਿਆ ਪਾਇ ਦਿਆਂਤਰ ਥੱਲ।।੧੭੨।।
ਅਪਨੇ ਮਨ ਦੇ ਖਯਾਲ ਨੂੰ ਰੌਣਕ ਦਿੱਤੀ ਚਾਇ।
ਲੋਗਾਂ ਨੂੰ ਭਰਮਾਇਆ ਨੰਗੇ ਭੂਤ ਨਚਾਇ।।੧੭੩।।

### ਦੋਹਿਰਾ

ਸਤੋਖ ਸਿੰਘ ਕਵਿਰਾਜ ਕਾ ਕਥਨ ਨ ਸਰਧਾ ਜੋਗ।
ਭੂਲ ਗਏ ਜਿਸ ਦੇਖਕੇ ਜੋ ਅੱਗਯਾਨੀ ਲੋਗ।।੧੭੪।।

**ਭਾਵ**-ਭਾਈ ਸੰਤੋਖ ਸਿੰਘ ਜੀ ਨੇ ਜੋ ਕੁਛ ਕਥਨ ਕੀਤਾ ਹੈ ਸੋ ਅਸਲ ਵਿੱਚ ਪੌਰਾਣਕ ਢੰਗ ਪਰ ਕਿੱਸਾ ਜੋੜ ਦਿੱਤਾ ਹੈ, ਜਿਸ ਤਰ੍ਹਾਂ ਉਸਨੇ ਅਪਨੇ ਚਿੱਤ ਵਿੱਚ ਉਸ ਦੀ ਸੁੰਦ੍ਰਤਾ ਸਮਝੀ ਓਸੇ ਤਰ੍ਹਾਂ ਕਥਨ ਕਰ ਦਿੱਤਾ ਜਿਸ ਨੂੰ ਅਗਿਆਨੀ ਲੋਗ ਧੌਲੇ ਪਰ ਕਾਲਾ ਲਿਖਿਆ ਜਾਣਕੇ ਸੱਚ ਮੰਨ ਬੈਠੇ, ਕਿੰਤੂ ਜੇ ਕਦੇ ਉਹ ਇਸ ਸਾਡੇ ਕਥਨ ਅਨੁਸਾਰ ਹੀ ਲਿਖ ਦੇਂਦਾ ਤਦ ਜ਼ਰੂਰ ਸੀ ਜੋ ਲੋਗ ਏਸ ਨੂੰ ਉਸ ਨਾਲੋਂ ਕਈ ਗੁਣਾਂ ਅੱਛਾ ਮੰਨਦੇ ਕਿਉਂਕਿ ਗੁਵਾਹੀ ਤਾਂ ਨਾ ਕੋਈ ਭਾਈ ਸਾਹਿਬ ਦੇ ਕਥਨ ਪਰ ਹੈ ਨਾ ਸਾਡੇ ਪਰ ਜਿਸ ਤੇ ਮਨ ਘੜਤ ਢਕੌਂਸਲੇ ਹੀ ਹਨ ਜਿਸ ਤਰ੍ਹਾਂ ਆਏ ਲਾ ਦਿੱਤੇ ਤਾਂਤੇ ਅਜੇਹੇ ਲੇਖ ਪ੍ਰਮਾਣ ਸੂਨ ਹੋਨੇ ਤੇ ਸਰਧਾ ਜੋਗ ਨਹੀਂ ।।

ਪ੍ਰੰਤੂ ਭਾਈ ਸੁਖਾ ਸਿੰਘ ਜੀ ਦੇ ਕਥਨ ਦਾ ਇਨ੍ਹਾਂ ਨਾਲੋਂ ਬਹੁਤ ਭੇਦ ਹੈ, ਜਿਸਤੇ ਪਰਸਪਰ ਵਿਰੋਧ ਹੋਣ ਦੇ ਕਾਰਨ ਮੁਕਦਮੇ ਦੇ ਗੁਵਾਹਾਂ ਸਮਾਨ ਵਿਚਾਰ ਕਰਨ ਤੇ ਇਹ ਸਭ ਮਨ ਆਇਆ ਰੰਗ ਦਿਖਾਇਆ ਵਾਲੀ ਬਾਤ ਪਰਗਟ ਹੁੰਦੀ ਹੈ, ਹੋਰ ਦੇਵੀ ਦਾ ਪ੍ਰਗਟ ਹੋਨਾ ਕਿਤੇ ਭੀ ਸਿੱਧ ਨਹੀਂ ਹੁੰਦਾ ਅਤੇ ਨਾ ਪ੍ਰਗਟ ਕਰਨੇ ਵਿੱਚ ਗੁਰੂ ਜੀ ਦਾ ਨਿਸ਼ਚਾ ਹੀ ਪਾਇਆ ਜਾਂਦਾ ਹੈ।।

### ਦੋਹਿਰਾ

ਇਹ ਸੂਰਜ ਪ੍ਰਕਾਸ਼ ਦਾ ਦੱਸਿਆ ਮੈਂ ਕੁਛ ਹਾਲ।
ਕਰ ਵਿਚਾਰ ਨਰ ਜੇ ਪੜ੍ਹੇ ਲੇ ਸੀ ਤੱਤ ਨਕਾਲ।।੧੭੫।।

## ਗੁਰਬਿਲਾਸ ਭਾਈ ਸੁਖਾ ਸਿੰਘ ਅਤੇ ਸੂਰਜ ਪ੍ਰਕਾਸ਼ ਦਾ ਪ੍ਰਸਪਰ ਵਿਰੋਧ

੧ ਭਾਈ ਸੁਖਾ ਸਿੰਘ ਜੀ ਅਪਨੇ ਗ੍ਰੰਥ ਵਿੱਚ ਲਿਖਦੇ ਹਨ ਕਿ ਜਦ ਗੁਰੂ ਜੀ ਸ਼ਿਕਾਰ

ਖੇੜਕੇ ਆਏ ਤਦ ਖਯਾਲ ਹੋਇਆ ਕਿ ਪੰਥ ਸਾਜੀਏ ਕਿੰਤੂ ਇਸ ਕਾਰਜ ਲਈ ਦੇਵੀ ਪ੍ਰਗਟ ਕਰੀਏ।। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਜਦ ਹਿੰਦੂ ਅਤੇ ਮੁਸਲਮਾਨ ਸਿੱਖਾਂ ਨੂੰ ਦੁੱਖ ਦੇਨ ਲੱਗੇ ਤਦ ਗੁਰੂ ਜੀ ਨੇ ਉਨ੍ਹਾਂ ਤੇ ਬਦਲਾ ਲੈਣਾ ਚਾਹਿਆ ਅਰ ਸੋਚਯਾ ਕਿ ਜਿਨ੍ਹਾਂ ਦੀ ਦੁਰਗਾ ਸਹਾਇਤਾ ਕਰਦੀ ਹੈ ਉਨ੍ਹਾਂ ਦੀ ਹੀ ਰਣ ਵਿੱਚ ਫਤਹ ਹੁੰਦੀ ਹੈ ਜਾਂਤੇ ਦੇਵੀ ਦਾ ਪੂਜਨ ਕਰਨਾ ਚਾਹੀਏ।।

੨ ਭਾਈ ਸੁਖਾ ਸਿੰਘ ਜੀ ਲਿਖਦੇ ਹਨ ਕਿ ਉਜੈਨ ਦਾ ਦੱਤਾ ਨੰਦ ਨਾਮੇਂ ਪੰਡਤ ਆਇਆ, ਅਤੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਕਾਂਸ਼ੀ ਦਾ ਕੇਸ਼ੋ ਦਾਸ ਪੰਡਿਤ ਆਇਆ।।

੩ ਭਾਈ ਸੁਖਾ ਸਿੰਘ ਜੀ ਲਿਖਦੇ ਹਨ ਕਿ ਪੰਡਤ ਨੇ ਪ੍ਰਤੱਗਯਾ ਕੀਤੀ ਸੀ ਕਿ ਜੇ ਗੁਰੂ ਸੱਚੇ ਅੰਤਰਜਾਮੀ ਹੋਏ ਤਾ ਮੇਰੇ ਪਾਸ ਆਪ ਆਉਨਗੇ ਅਰ ਮੈਨੂੰ ਨਹੀਂ ਬੁਲਾਉਨਗੇ ਇਸ ਵਾਸਤੇ ਉਸਦੇ ਰਿਦੇ ਦੀ ਬੁੱਝਕੇ ਬਾਗ ਵਿਚ ਗੁਰੂ ਜੀ ਆਪ ਗਏ ਅਤੇ ਦੇਵੀ ਦੇ ਪੂਜਨ ਦਾ ਹਾਲ ਪੁਛਿਆ ਅਤੇ ਉਸਨੇ ਦੱਸਿਆ। ਭਾਈ ਸੰਤੋਖ ਸਿੰਘ ਜੀ ਇਸਤੇ ਉਲਟ ਲਿਖਦੇ ਹਨ ਕਿ ਗੁਰੂ ਜੀ ਨੇ ਪੰਡਤ ਨੂੰ ਅਪਨੇ ਪਾਸ ਬੁਲਾਇਆ ਅਰ ਉਹ ਬਹਲੀ ਪਰ ਚੜ੍ਹਕੇ ਗੁਰੂ ਜੀ ਦੇ ਦਰਬਾਰ ਵਿੱਚ ਗਿਆ।।

੪ ਭਾਈ ਸੁਖਾ ਸਿੰਘ ਜੀ ਦੇ ਗੁਰ ਬਿਲਾਸ ਤੇ ਸਾਬਤ ਹੁੰਦਾ ਹੈ ਕਿ ਪੰਡਤ ਨੇ ਢਾਈ ਸਾਲ ਤਕ ਹਵਨ ਕੀਤਾ ਪਰ ਕੁਝ ਨਾ ਹੋਇਆ ਜਿਸ ਪਰ ਗੁਰੂ ਜੀ ਲੇ ਪੰਡਤ ਨੂੰ ਪੁੱਛਿਆ ਉਸ ਨੇ ਚਾਰ ਸਾਲ ਦਾ ਕੰਮ ਦੱਸਿਆ।। ਭਾਈ ਸੰਤੋਖ ਸਿੰਘ ਜੀ ਆਖਦੇ ਹਨ ਕਿ ਪੰਜਮੇਂ ਮਹੀਨੇ ਸੁਪਨੇ ਵਿੱਚ ਗੁਰੂ ਜੀ ਨੂੰ ਦਰਸ਼ਨ ਦਿੱਤਾ ਅਰ ਪ੍ਰਗਟ ਹੋਨ ਦੇ ਨਿਸ਼ਾਨ ਜਤਾਏ।।

੫ ਭਾਈ ਸੁਖਾ ਸਿੰਘ ਜੀ ਆਖਦੇ ਹਨ ਕਿ ਗੁਰੂ ਜੀ ਦੇ ਪਾਸ ਆਕੇ ਪ੍ਰਗਟ ਹੋਈ ਅਤੇ ਭਾਈ ਸੰਤੋਖ ਸਿਘ ਜੀ ਲਿਖਦੇ ਹਨ ਕਿ ਸ਼ੇਰ ਪਰ ਸਵਾਰ ਹੋਕੇ ਪਹਾੜ ਪਰ ਖੜੀ ਹੋ ਗਈ ਸੀ।।

੬ ਭਾਈ ਸੁਖਾ ਸਿੰਘ ਜੀ ਆਖਦੇ ਹਨ ਕਿ ਗੁਰੂ ਜੀ ਨੇ ਵਰ ਮੰਗਿਆ ਕਿ ਮੈਂ ਪੰਥ ਚਲਾਵਾਂ ਜਿਸ ਪਰ ਤੇਗ ਵਰ ਦੇਕੇ ਲੋਪ ਹੋ ਗਈ ਅਤੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਗੁਰੂ ਜੀ ਨੇ ਇੱਕਵਾਰ ਦੇਖਕੇ ਅੱਖੀ ਮੀਟ ਲਈਆਂ ਜਿਸ ਪਰ ਦੇਵੀ ਨੇ ਆਖਯਾ ਕਿ ਆਪਦੀ ਦੇਹ ਤਿਆਗ ਥੋਂ ੪੦ ਸਾਲ ਮਗਰੋਂ ਪੰਥ ਦਾ ਪ੍ਰਤਾਪ ਵਧੇਗਾ ਕਿਉਂਕਿ ਤੁਸੀਂ ਅੱਖੀਆਂ ਮੀਟ ਲਈਆਂ ਹਨ।

੭ ਭਾਈ ਸੁਖਾ ਸਿੰਘ ਜੀ ਆਖਦੇ ਹਨ ਕਿ ਪੰਡਤ ਨੇ ਗੁਰੂ ਤੇ ਭੇਟਾ ਲਈ ਸਾਹਿਬਜ਼ਾਦੇ ਮੰਗੇ, ਅਤੇ ਭਾਈ ਸੰਤੋਖ ਸਿੰਘ ਜੀ ਆਖਦੇ ਹਨ ਕਿ ਗੁਰੂ ਜੀ ਨੂੰ ਦੇਵੀ ਨੇ ਖੁਦ ਅਪਨੀ ਭੇਟਾ ਲੈਨ ਲਈ ਕਿਹਾ ਜਿਸ ਪਰ ਗੁਰੂ ਜੀ ਨੇ ਕਰਦ ਨਾਲ ਅਪਨਾ ਹੀ ਲੋਹੂ ਦਿੱਤਾ ਅਰ ਅਪਨੇ ਹਤਨੇ ਦਾ ਯਤਨ ਕੀਤਾ, ਇਸਤੇ ਅੱਗੇ ਇਹ ਭੀ ਆਖਿਆ ਕਿ ਚਾਰੇ ਸਾਹਿਬਜ਼ਾਦੇ ਜਦ ਜੰਗ ਵਿੱਚ ਸ਼ਹੀਦ ਹੋਨਗੇ ਉਹ ਭੀ ਮੈਂ ਆਪਦੀ ਭੇਟਾ ਦੇਵਾਂਗਾ ਏਸੇ ਤਰ੍ਹਾਂ ਜੋ ਹਜ਼ਾਰਾਂ ਸਿੱਖ ਯੁੱਧ ਵਿਚ ਮਰਨਗੇ ਸੋ ਭੀ ਸਭ ਤੇਰੀ ਹੀ ਭੇਟਾ ਹੋਨਗੇ, ਜਿਸ ਦਾ ਤਾਤਪਰਜ ਇਹ ਹੈ ਕਿ ਗੁਰੂ ਜੀ ਨੇ ਦੇਵੀ ਨਾਲ ਇਕਰਾਰ ਕੀਤਾ ਕਿ ਅਸੀਂ ਤੁਹਾਡੇ ਤਾਈਂ ਅਪਨੇ ਸਾਰੇ ਸਿੱਖ ਜੋ ਯੁੱਧ ਜੰਗਾਂ ਵਿੱਚ ਮਰਨ ਗੇ ਭੇਜ ਦੇ ਰਹੇਗੇ, ਇਸਤੇ ਦੇਖਿਆ ਜਾਂਦਾ ਹੈ ਕਿ ਇਨ੍ਹਾਂ ਦੋਨਾਂ

ਕਵੀਆਂ ਦਾ ਆਪਸ ਦਾ ਇਸ ਮਾਮਲੇ ਵਿੱਚ ਪਰਸਪਰ ਕਿਤਨਾ ਵਿਰੋਧ ਹੈ ਜਿਸ ਤੇ ਸਾਬਤ ਹੁੰਦਾ ਹੈ ਕਿ ਇਹ ਸਾਰਾ ਕਿੱਸਾ ਇੱਕ ਬਨਾਵਟੀ ਹੈ ਜਿਸਤੇ ਮੰਨਣੇ ਦੇ ਯੋਗ ਨਹੀਂ ਹੈ।।

### ਦੋਹਿਰਾ

ਤਾਂਤੇ ਤਜ ਕਰ ਮੂੜਤਾ ਗਹੋ ਗਯਾਨ ਮਨ ਮਾਂਹਿ।
ਐਸੇ ਕਵੀਅਨ ਵਾਕ ਪਰ ਰੰਚਕ ਭੂਲੋ ਨਾਂਹਿ।।੧੭੬।।

## ਬਾਵਾ ਸੁਮੇਰ ਸਿੰਘ ਸਾਹਿਬ ਵਾਲੇ ਗੁਰ ਬਲਾਸ ਦੇ ਸਿਧਾਂਤ ਦਾ ਸੰਖੇਪ ਵਿਰਤਾਂਤ

### ਸਵੈਯਾ

ਦਸਮੇਂ ਗੁਰਦੇਵ ਦਿਆ ਨਿਧ ਜੂ ਕਰਨਾਂ ਕਰਕੇ ਨਿਜ ਹਾਥ ਪਸਾਰੋ। ਭਵ ਸਿੰਧ ਵਿਖੇ ਬਹਿ ਜਾਤਨ ਕੋ ਨਿਜ ਦੇ ਸ਼ਕਤੀ ਗਹਿ ਪਾਰ ਉਤਾਰੋ।। ਭ੍ਰਮ ਫਾਸ ਵਿਖੇ ਪਸੁ ਬੰਧ ਭਏ ਤਿਨਕੇ ਸਭ ਬੰਧਨ ਦੂਰ ਬਿਦਾਰੋ। ਕਵਿ ਦਿੱਤ ਹਰੀ ਅਗ ਜੀਵਨ ਕੋ ਕਰ ਵਕ ਮਯੂਖਨ ਕੋ ਉਜਿਆਰੋ।।੧।। ਤਵ ਪੰਥ ਗ੍ਰੰਥ ਗੁਰੂ ਤਜ ਕੈ ਮਨ ਮੱਤ ਕਰੈ ਇਸ ਆਪ ਬਚਾਓ। ਗੋਰ ਮੜ੍ਹੀ ਮਟ ਪੂਜਤ ਹੈਂ ਇਨ ਪਾਪ ਪਿਸਾਚਨ ਤੇ ਛੁਟਕਾਓ।। ਦੇਵਲ ਦੇਵ ਪੁਜੈ ਨ ਸੁਝੈ ਕਰਕੇ ਕਰਨਾ ਸੁਭ ਮਾਰਗ ਪਾਓ। ਪਤ ਖੋਵਤ ਬੇਮੁਖ ਹੋ ਗੁਰ ਤੇ ਮੁੜ ਫੇਰ ਇਸੇ ਚਰਣੀਂ ਨਿਜ ਲਾਓ।।੨।।

### ਦੋਹਿਰਾ

ਇਨ ਅਪਨੇ ਅੱਗਯਾਨ ਕੋ ਅਰਪਨ ਕਰ ਗੁਰ ਮਾਂਹਿ।
ਦੋਖ ਲਗਾਇਆ ਲਾਜ ਤਜ ਰੰਚ ਡਰੇ ਮਨ ਨਾਂਹਿ।।੩।।
ਭਟਕ ਭਟਕ ਹੀ ਨਹਿ ਮਰੈਂ ਕਰੋ ਦਿਆ ਗੁਰਦੇਵ।
ਤਜੈ ਉਪਾਸਨ ਔਰ ਕੀ ਕਰੈਂ ਤਿਹਾਰੀ ਸੇਵ।।੪।।
ਇਸ ਦੇਵੀ ਕਾ ਜੋ ਪੜਾ ਇਨ ਮਹਿ ਆਨ ਘਮੰਡ।
ਸ੍ਰੀ ਮੁਖ ਵਾਕ ਪ੍ਰਚੰਡ ਤੇ ਖੰਡਨ ਕਰੋ ਪਖੰਡ।।੫।।

## ਦੁਰਗਾ ਭਗਤ

### ਦੋਹਿਰਾ

ਤੂੰ ਦੁਰਗਾ ਦਾ ਸੇਵਨਾ ਮਾਨਤ ਨਹਿ ਕਿਸ ਹੇਤ।
ਬਾਬਾ ਸਿੰਘ ਸੁਮੇਰ ਜਿਸ ਆਪ ਗੁਵਾਹੀ ਦੇਤ।।੬।।

### ਚੌਪਈ

ਪਟਨਾ ਤਖਤ ਗੁਰੂ ਦਾ ਭਾਰਾ। ਜਿਸ ਜਾਗਾ ਗੁਰ ਧਰ ਅਵਤਾਰਾ।।
ਤਿਸਕੇ ਰਹਨ ਹਾਰ ਵਡ ਪੂਰਾ। ਸਿੱਖੀ ਮਤ ਮਹਿ ਨਹੀਂ ਅਧੂਰਾ।।
ਕੱਛ ਕੜੇ ਕ੍ਰਿਪਾਨ ਸੁਹਾਏ। ਨੀਲਾ ਬਾਣਾ ਅਧਿਕ ਸਜਾਹੇ।।
ਚੱਕ੍ਰ ਕਰਦਾਂ ਸਜੀ ਘਨੇਰੀ। ਸ੍ਰੀ ਸਾਹਿਬ ਗਾਤ੍ਰ ਮਹਿ ਹੇਰੀ।।
ਸੀਸੁ ਦਮਾਲਾ ਸੁੰਦ੍ਰ ਸੋਹੇ। ਦੇਖ ਰੂਪ ਜਿਨ ਕੋ ਮਨ ਮੋਹੇ।।
ਵਿੱਦਯਾ ਮਾਨ ਕਵੀਸ਼ਰ ਭਾਰੇ। ਗਯਾਨ ਬੁੱਧ ਯਸ਼ ਮਹਿ ਉਜਿਆਰੇ।।

ਅਰ ਗੁਰ ਅੰਸ ਵਡੇ ਪ੍ਰਤਾਪੀ। ਜਿਨ ਮਿਥਯਾਨਹਿ ਗਿਰਾ ਅਲਾਪੀ।।
ਸੁਮੇਰ ਸਿੰਘ ਸਾਹਿਬ ਜਿਨ ਨਾਮਾਂ। ਅਹੇ ਮਹੰਤ ਗੁਰੂ ਕੇ ਧਾਮਾਂ।।
ਤਿਨ ਇੱਕ ਅਪਨਾ ਗ੍ਰੰਥ ਬਨਾਯਾ। ਗੁਰ ਬਲਾਸ ਜਿਸ ਨਾਮ ਰਖਾਯਾ।।
ਤਿਸ ਮਹਿ ਦਸਮ ਗੁਰੂ ਕੀ ਕਥਾ। ਕਹੀ ਬੁੱਧਿ ਮਹਿ ਆਈਜਥਾ।।
ਉਸ ਵਿੱਚ ਦੇਵੀ ਦੀ ਵਡਆਈ। ਜੋ ਬਾਵਾ ਜੀ ਮੁਖੋਂ ਅਲਾਈ।।
ਸੋ ਆਖਨ ਤੇ ਬਾਹਰ ਸਾਰੀ। ਸੁਨਤ ਅਨੰਦ ਦੇਤ ਮਨ ਭਾਰੀ।।
ਜੇ ਕਰ ਤੂੰ ਉਸ ਨੂੰ ਸੁਨ ਲੇਵੇਂ । ਮੁੜਕੇ ਉਤ੍ਰ ਫੇਰ ਨ ਦੇਵੇਂ ।।
ਜਦ ਮੈਂ ਪੜ੍ਹਿਆ ਓਹ ਗ੍ਰੰਥ। ਜਿਸ ਨੂੰ ਮੰਨੇ ਸਾਰਾ ਪੰਥ।।
ਤਦ ਨਿਸਚਾ ਮੇਰਾ ਦ੍ਰਿੜ ਭਯਾ। ਮਨ ਦਾ ਭਰਮ ਸਭੀ ਮਿਟ ਗਯਾ।
ਸੀ ਦੁਰਗਾ ਗੁਰ ਠੀਕ ਮਨਾਈ। ਜਿਸ ਪਰ ਧਰ ਥਲ ਪ੍ਰਗਟ ਆਈ।।
ਤਿਸਕੀ ਆਗਿਆ ਗੁਰ ਨੇ ਪਾਇ। ਦਿੱਤਾ ਸਾਰਾ ਪੰਥ ਸਜਾਇ।।
ਤਾਂਤੇ ਜੇ ਤੂੰ ਮੈਨੂੰ ਆਖੇਂ । ਰੰਚਕ ਰੋਸ਼ ਨ ਮਨ ਮਹਿ ਰਾਖੇਂ ।।
ਤਾਂ ਤੈਨੂੰ ਮੈਂ ਦਿਆਂ ਸੁਨਾਇ। ਤੇਰੀ ਸ਼ੰਕਾ ਸਭ ਮਿਟ ਜਾਇ।।
ਧੰਨ ਹੈਨ ਗੁਰ ਅੰਸ ਅਜੇਹੇ। ਜਿਨ ਪ੍ਰਸੰਗ ਗੁਰੂ ਦੇ ਕੇਹੈ।।੭।।

# ਤੱਤ ਖਾਲਸਾ

## ਦੋਹਿਰਾ

ਮੇਰਾ ਹਠ ਇਸ ਵਿੱਚ ਨਹਿ ਕਿਸੀ ਤਰ੍ਹਾਂ ਦਾ ਭਰਾਤ।
ਕਿਉਂ ਮੰਨਾ ਨਾ ਓਸ ਨੂੰ ਜੋ ਹੈ ਸੱਚੀ ਬਾਤ।।੮।।

## ਚੌਪਈ

ਤੈਂ ਜੋ ਤਿਨ ਕੀ ਕਰੀ ਵਡਾਈ। ਸੋ ਮੇਰੇ ਮਨ ਕੋ ਸੁਖਦਾਈ।।
ਐਸੇ ਸਿੰਘ ਪੰਥ ਦੇ ਮੁਖੀਆ। ਮੇਟ ਭਰਮ ਦੁਖ ਕਰਤੇ ਸੁਖੀਆ।।
ਤਿਨਕੇ ਬਚਨ ਸੱਤ ਜੇ ਹੋਵਤ। ਕੌਨ ਕੰਠ ਮਹਿ ਨਾਹਿ ਪਰੋਵਤ।।
ਪਰ ਇਸ ਮਹਿ ਇੱਕ ਬਾਤ ਪਿਆਰੇ। ਹੈ ਸਭ ਹੀ ਜਨਕੇ ਅਧਿਕਾਰੇ।।
ਉਪਰਲੀ ਤਨ ਕੀ ਛਬ ਦੇਖ। ਅਰ ਸੁੰਦ੍ਰ ਸਾਜਿਆ ਵਡ ਵੇਖ।।
ਬਹੁਰ ਕੁਲੀਨ ਦੀਨ ਵਡਿਆਈ। ਹੈ ਚੰਗੀ ਜੇ ਹੋ ਸਚਿਆਈ।।
ਪਰ ਇਨ ਸਭ ਸ਼ੁਭ ਗੁਣ ਕੇ ਸੰਗਾ। ਨਹੀਂ ਸਤਕੋ ਜਾਂ ਮਹਿ ਰੰਗਾ।।
ਸੋ ਸਰਧਾ ਕੇ ਯੋਗ ਨ ਪਿਆਰੇ। ਕਹਿਤ ਬੁੱਧਿਜਨ ਸਗਲ ਪੁਕਾਰੇ।
ਸਰਧਾ ਵਾਕ ਸੱਤ ਪਰ ਹੋਵਤ। ਬਾਹਰ ਭੇਖ ਨ ਕੋਈ ਜੋਵਤ।।
ਬਾਲ ਬ੍ਰਿੱਧ ਅਰ ਰੂਪ ਕਰੂਪਾ। ਸੱਤ ਬਚਨ ਕਰ ਪਾਵਤ ਊਪਾ।।
ਅਤਿ ਸੁੰਦ੍ਰ ਚਾਤ੍ਰ ਵਡ ਭਾਰੀ। ਮਿੱਥਯਾ ਬੋਲ ਦੇਤ ਪਤ ਹਾਰੀ।।
ਏਹੋ ਬਾਤ ਬਬੇਕ ਅਲਾਈ। ਜੋ ਪ੍ਰਬੋਧ ਚੰਦ੍ਰ ਮਹਿ ਗਾਈ।।
ਸਭਾ ਮਾਹਿੰ ਜਬ ਕਾਮ ਨਕਾਰਾ। ਅਪਨਾ ਹੀ ਯਸ਼ ਗਾਵਤ ਸਾਰਾ।।
ਅਰ ਅਪਨੇ ਮਨ ਪਿਤ ਕੀ ਸ਼ੋਭਾ। ਭਾਖਤ ਪਾਇ ਜਨ ਨਮਨਰੋਭਾ।।
ਕਹੇ ਅਸੀਂ ਪਿਤ ਆਗਿਆਕਾਰੀ। ਅਰ ਬਬੇਕ ਤਿਸਤੇ ਇਨਕਾਰੀ।।
ਇਸ ਹੀ ਤੇ ਮਨ ਬਾਪ ਹਮਾਰੇ। ਪਕਰ ਬਬੇਕ ਦੂਰ ਕਰ ਡਾਰੇ।।
ਜਿਸ ਕੀ ਯਹ ਬਾਨੀ ਤਬ ਸੁਨਕੇ। ਕਹਯੋ ਬਿਬੇਕ ਸੀ ਸਕੋਧੁਨਕੇ।।
ਸੋ ਆਗੇ ਮੈਂ ਤੋਹ ਸੁਨਾਵਾਂ। ਤੇਰੇ ਮਨ ਕੀ ਸ਼ੰਕ ਮਿਟਾਵਾਂ,

ਯਥਾ :-

"ਹੇ ਮੂਰਖ ਜੇ ਯੌ ਕਹੈ ਮੋਹੀ। ਮਨ ਕਾ ਤਿਆਗ ਕੀਯੋ ਕਿਉ ਤੋਹੀ।। ਭਲੇ ਪ੍ਰਕਾਰ ਸੁਨਾਊਂ ਬਾਤਾ। ਪੰਡਤ ਗੁਰੂ ਔਰ ਪਿਤ ਮਾਤਾ।। ਅਯੋਗ ਚੇਸ਼ਟਾ ਬਿਚਰਿਆ ਲੋਰੇਂ। ਤਿਆਗੈ ਤਾਂਹਿ ਭਲੇ ਜੇ ਹੋਰੇਂ। ਅਯੋਗ ਬਚਨ ਖੰਡਹਿ ਬ੍ਰਹਮਾਂ ਕੋ। ਮਾਨਹਿ ਬਚਨ ਯੋਗ ਨੀਚਨ ਕੋ" ਤਾਂਤੇ ਬਾਤ ਸਿੱਧ ਇਹ ਹੋਈ। ਊਪਰ ਵੇਖ ਨ ਰੀਝਤ ਕੋਈ।। ਜਿਸ ਬਾਨੀ ਮਹਿ ਹੋ ਸੱਚਆਈ। ਸਰਧਾ ਯੋਗ ਵਹੀ ਹੈ ਭਾਈ। ਤਾਂਤੇ ਮੈਨੂੰ ਆਖ ਸੁਨਾਉ। ਸਾਰਾ ਖੋਲ੍ਹ ਭੇਦ ਸਮਝਉ।। ਕਿਆ ਬਾਵਾ ਜੀ ਗ੍ਰੰਥ ਬਨਾਇਆ। ਜਿਸ ਮਹਿ ਦੁਰਗਾ ਨੂੰ ਪ੍ਰਗਟਾਇਆ।। ਜੇ ਸੱਚਾ ਹੋਇਆ ਪ੍ਰਸੰਗ।। ਤਾਂ ਮੰਨਾਂਗਾ ਹੋਇ ਨਸੰਗ।। ਅਰ ਜੇ ਇਹ ਭੀ ਪਹਿਲਿਆਂ ਵਾਂਗ। ਪਾਨੀ ਵਿੱਚ ਚਲਾਵੇ ਡਾਂਗ। ਤਾਂ ਮੰਨਨ ਮੈਨੂੰ ਹੈ ਔਖਾ।। ਇਹ ਰਸਤਾ ਮੈਂ ਦੱਸਿਆ ਸੌਖਾ। ਤਾਂਤੇ ਖੋਲ ਜਰਾ ਏਹ ਭੇਤ। ਕਿਆ ਬਾਵਾ ਜੀ ਬੀਜਿਆ ਖੇਤ। ਹੈ ਕੁਮਾਦ ਕੈ ਕਾਨੇ ਫਿੱਕੇ। ਮੂੰਹ ਦੇਖੇ ਨਾਂ ਲਾਈਂ ਟਿੱਕੇ ।।੯।।

# ਦੁਰਗਾ ਭਗਤ

## ਦੋਹਿਰਾ

ਤੇਰੇ ਅੱਗੇ ਆਉਣਾ ਜੋ ਕੁਛ ਸਾਰਾ ਹਾਲ।
ਦੇਖ ਲਈਂ ਅਜ਼ਮਾਇਕੇ ਕੈਸਾ ਉਨ੍ਹਾਂ ਖਿਆਲ।।੧੦।।
ਉਹ ਇਸ ਤਰ੍ਹਾਂ ਸੁਨਾਉਂਦੇ ਹਨ ਸਾਰਾ ਪ੍ਰਸੰਗ।
ਜਿਸ ਦੇ ਸ੍ਰਵਨ ਕਰਨ ਤੇ ਮਨ ਵਿੱਚ ਹੋਇ ਉਮੰਗ।।੧੧।।

ਯਥਾ :-

## ਚੌਪਈ

"ਜਬ ਸਤਿਗੁਰ ਗੁਰ ਗਾਦੀ ਰਾਜੇ। ਕੀਏ ਮਨੋਰਥ ਪੂਰਨ ਕਾਜੇ।।
ਪੂਛੀ ਛਿਪ੍ਰ ਬਿਪਰ ਹੈ ਜੋਈ। ਲੇਹੁ ਦਿਵਾਨੀ ਮਮ ਘਰ ਸੋਈ।।੩।।
ਮਤੀ ਦਾਸ ਅਰ ਸਤੀ ਦਾਸ ਜਨ। ਰਹੇ ਪਿਤਾ ਢਿਗ ਪ੍ਰਾਨ ਦਾਨ ਸਨ।।
ਦੁਰਗਾ ਮਲ ਹੀਰਾ ਨੰਦ ਛਿਪਰ ਗੁਰ ਹਿਰ ਰਾਇ ਨਿਕਟ ਰਹੇ ਬਿਪਰ।।੪।।
ਅਬ ਤਿਨਕੀ ਕੁਲ ਕੋ ਜੋ ਕੋਈ। ਹਾਜ਼ਰ ਹੋਇ ਹੁਕਮ ਦਿਆ ਸੋਈ।।
ਸਾਹਿਬ ਚੰਦ ਧਰਮਚੰਦ ਦੋਊ। ਹਾਥ ਜੋਰ ਠਾਢੇ ਭੇ ਸੋਊ।।੫।।
ਕਾਰਬਾਰ ਗੁਰ ਦੁਵਾਰ ਅਪਾਰਾ। ਹੈ ਅਤਿ ਕਠਨ ਹੋਇ ਕਿਮ ਸਾਰਾ।।
ਸਤਿਗੁਰ ਕਹੀ ਕਰਤ ਜਿਮ ਆਗੇ। ਤਿਮਹੀ ਕਰੋ ਕ੍ਰਿਪਨਤਾ ਤਿਆਗੇ।।੬।।
ਧਰਮ ਚੰਦ ਲਹਿਕਾਰ ਖਜ਼ਾਨਾ। ਸਾਹਿਬਚੰਦ ਘਰਬਾਰ ਦਿਵਾਨਾ।।
ਦੇਵੀ ਦਿੱਤਾ ਦਿਜ ਵਰ ਗੁਨੀ। ਪੌਰਾਣੀਕ ਪ੍ਰਮਾਣਕ ਮੁਨੀ।।੭।।
ਜਿਹ ਸਭ ਸਾਹਿਬ ਗਾਦੀ ਥਿਰੇ। ਸਦਾ ਸਮੀਪੀ ਸਰਧਾ ਕਰੇ।
ਇੱਕ ਦਿਨ ਭਾਰਤ ਕਥਾ ਪ੍ਰਕਾਸ਼। ਭੀਮਸੈਨ ਬਲ ਬਰਨ ਬਿਲਾਸੀ।।੮।।
ਜਿਹ ਕੁੰਦਕ ਇਵਗਜ ਬਿਗਰਾਏ। ਅਬ ਲੌਘੂਮਤ ਅਕਾਸਨ ਆਏ।।
ਦਸ ਹਜ਼ਾਰ ਮਤ ਗਜ ਬਲ ਤਾਂਕੇ। ਭੀਮਸੈਨ ਸਮ ਕੋ ਬੋਲ ਬਾਕੇ।।੯।।
ਪ੍ਰਭ ਪੂਛੀ ਅਸਥਲ ਕਿਮਪਾਯੋ। ਪੰਡਿਤ ਕਹਿ ਦਿਜਲਾਖ ਜਿਮਾਯੋ।।
ਜਗ ਕਰਿਯੋ ਪੂਜੀ ਜਿਗ ਦੰਬਾ। ਤਾਂਤੇ ਭਯੋ ਸੁਬਲ ਅਵਲੰਬਾ।।੧੦।।

ਜੱਗ ਕਰਨ ਤੇ ਅਸਥਲ ਹੋਈ। ਬੇਦ ਪੁਰਾਨ ਸੰਤ ਕਹਿ ਸੋਈ।।
ਹਮਹੂੰ ਜੱਗ ਕਰੈ ਕਰਵੈ ਹੋਂ। ਕਿਧੌ ਕਥਾ ਮਾਤ੍ਰ ਸਮਝੈ ਹੋ।।੧੧।।
ਪੰਡਿਤ ਕਹਾ ਨ ਜਾਗ ਕਰੈ ਹੌਂ। ਤੌ ਕਾਪੈ ਚਾਕਰੀ ਕਰੈ ਹੌਂ।।
ਸ੍ਰੀ ਮੁਖ ਕਹੀ ਜਗ ਹਮ ਕਰ ਹੈਂ। ਮਨ ਮਾਨੀ ਦਖਨਾਹੂੰਧਰ ਹੈਂ।।੧੨।।
ਪ੍ਰਗਟ ਭਵਾਨੀ ਦਰਸ਼ਨ ਦੈ ਹੈ। ਜਗ ਕੁੰਡ ਕੇ ਅਨਤਨ ਜੈ ਹੈ''।।

ਦੋਹਿਰਾ

ਬਾਵਾ ਜੀ ਨੇ ਦੱਸਿਆ ਜੋ ਉਤੱਮ ਆਚਾਰ।
ਜੋ ਗੁਰ ਗਾਦੀ ਬੈਠ ਕੇ ਕੀਤਾ ਪਰਮ ਉਦਾਰ।।੧੨।।

**ਭਾਵ** - ਬਾਵਾ ਜੀ ਨੇ ਦੇਵੀ ਪ੍ਰਗਟ ਕਰਨ ਦਾ ਕਾਰਨ ਇਹ ਦੱਸਿਆ ਕਿ ਜਦ ਗੁਰੂ ਜੀ ਗੱਦੀ ਪਰ ਬੈਠ ਗਏ ਤਦ ਉਨ੍ਹਾਂ ਨੇ ਛਿਪ੍ਰ ਜਾਤੀ ਦੇ ਬ੍ਰਹਮਨ ਬੁਲਾਏ ਅਰ ਅਪਨੇ ਘਰ ਬਾਰ ਦਾ ਸਾਰਾ ਪ੍ਰਬੰਧ ਉਨ੍ਹਾਂ ਦੇ ਹੱਥ ਵਿੱਚ ਦੇਣ ਲਈ ਆਖਯਾ, ਭਾਵੇਂ ਬ੍ਰਹਮਨਾਂ ਨੇ ਇਨਕਾਰ ਭੀ ਕੀਤਾ ਪ੍ਰੰਤੂ ਤਾਂਭੀ ਗੁਰੂ ਜੀ ਨੇ ਉਨ੍ਹਾਂ ਦੇ ਹੀ ਹਵਾਲੇ ਸਭ ਕਾਰੋ ਬਾਰ ਕਰ ਦਿੱਤਾ, ਜੈਸਾ ਕਿ ਧਰਮ ਚੰਦ ਦੇ ਹੱਥ ਖਜ਼ਾਨੇ ਦਿੱਤੇ ਅਰ ਸਾਹਿਬ ਚੰਦ ਨੇ ਘਰ ਬਾਰ ਦੀ ਦੀਵਾਨੀ ਲੀਤੀ, ਇੱਸੇ ਤਰਾਂ ਇੱਕ ਦੇਵੀ ਦਿੱਤਾ ਨਾਮੇ ਪੁਰਾਣਕ ਸਾ ਉਹ ਪੁਰਾਣਾਂ ਦੀ ਕਥਾ ਸੁਨਾਉਂਦਾ ਹੁੰਦਾ ਸੀ, ਜਿਸਤੇ ਇੱਕ ਦਿਨ ਭੀਮ ਚੰਦ੍ਰ ਦੇ ਬਲ ਦੀ ਕਥਾ ਆਈ ਕਿ ਉਨ੍ਹਾਂ ਨੇ ਲੜਾਈ ਵਿੱਚ ਖੁੱਦੋ ਵਾਂਗ ਹਾਥੀ ਭੁਵਾ-੨ ਕੇ ਮਾਰੇ ਜਿਸਤੇ ਉਹ ਅੱਜ ਤਕ ਆਕਾਸ ਵਿੱਚ ਹੀ ਭੌਂਦੇ ਹਨ।।

ਇਸ ਪਰ ਗੁਰੂ ਜੀ ਨੇ ਪੁੱਛਿਆ ਕਿ ਭੀਮ ਵਿੱਚ ਇਤਨਾ ਬਲ ਕਿਸ ਤਰਾਂ ਹੋ ਗਿਆ ਸੀ ਜਿਸ ਦਾ ਉਤੱ੍ਰ ਦੇਵੀ ਦਿੱਤੇ ਨੇ ਇਹ ਦਿੱਤਾ ਕਿ ਉਸਨੇ ਸਵਾ ਲੱਖ ਬ੍ਰਹਮਨ ਨੂੰ ਭੋਜਨ ਛਕਾਯਾ ਸਾ ਅਰ ਜੱਗ ਕਰਕੇ ਹਵਨ ਕੀਤਾ ਫਿਰ ਦੇਵੀ ਨੇ ਵਰ ਦਿੱਤਾ ਸੀ, ਇਸ ਪਰ ਗੁਰੂ ਜੀ ਨੇ ਕਥਨ ਕੀਤਾ ਕਿ ਕਿਆ ਤੁਸੀਂ ਭੀ ਅਜੇਹਾ ਜੱਗ ਕਰ ਸਕਦੇ ਹੋ ਕਿ ਐਵੈਂ ਗੱਲਾਂ ਨਾਲ ਹੀ ਪ੍ਰਚਾਉਦੇ ਹੋ ਇਸ ਨੂੰ ਸੁਨਕੇ ਪੰਡਤ ਨੇ ਬੇਨਤੀ ਕੀਤੀ ਕਿ "ਜੇ ਅਸੀਂ ਜੱਗ ਨਹੀਂ ਕਰਾਏਂਗੇ ਤਾਂ ਕਿਆ ਕਿਸੇ ਦੀ ਨੌਕਰੀ ਕਰਕੇ ਖਾਵੇਂਗੇ" ਜਦ ਉਸ ਪੰਡਤ ਨੇ ਇਤਨਾ ਦਮ ਮਾਰਿਆ ਤਦ ਗੁਰੂ ਜੀ ਨੇ ਕਿਹਾ ਕਿ ਅੱਛਾ ਅਸੀਂ ਭੀ ਜੱਗ ਕਰਾਉਂਦੇ ਹਾਂ ਤੁਸੀਂ ਸਾਨੂੰ ਭੀ ਦੇਵੀ ਪ੍ਰਗਟ ਕਰ ਦੇਵੋ।।

ਦੋਹਿਰਾ

ਇਹ ਇਸ ਦਾ ਸਭ ਭਾਵ ਹੈ ਕਹੀ ਕਵੀ ਜੋ ਗਾਥ।
ਇਸ ਨੂੰ ਆਪ ਵਿਚਾਰੀਏ ਨੀਕੇ ਮਨ ਕੇ ਸਾਥ।।੧੩।।
ਜੈਸੇ ਸੁੱਖਾ ਸਿੰਘ ਅਰ ਸ੍ਰੀ ਸੰਤੋਖ ਮ੍ਰਿਗੇਸ।
ਦੁਰਗਾ ਪੂਜਨ ਹੇ ਕਿਹਾ ਤਿਮ ਇਨ ਦਿਆ ਸੰਦੇਸ।।੧੪।।

## ਤੱਤ ਖਾਲਸਾ

ਦੋਹਿਰਾ

ਕਹਾਂ ਕਹੌਂ ਇਸ ਅਕਲ ਕਾ ਜੋ ਤੁਮ ਮਹਿ ਪ੍ਰਤਾਪ।
ਬਿਨ ਸੋਚੇ ਹੀ ਬਾਤ ਕੇ ਦ੍ਰਿੜ ਕਰ ਲੇਵਤ ਆਪ।।੧੫।।

ਚੌਪਈ

ਪਹਿਲੇ ਤਾਂ ਇਹ ਬਾਤ ਅਸ਼ੁੱਧ। ਸਮਝ ਦੇਖ ਤੂੰ ਅਪਨੀ ਬੁੱਧ।।

ਜੋ ਬਾਵਾ ਜੀ ਨਮੀਂ ਬਨਾਕੇ। ਦੱਸੀ ਹੈ ਪੁਸਤਕ ਮਹਿ ਪਾਕੇ।।
ਜੋ ਗੁਰ ਦੇਵੀਂ ਦਿੱਤ ਪਾਸ। ਸੁਨੇ ਪੁਰਾਨ ਧਾਰ ਮਨ ਆਸ।।
ਭੀਮਚੰਦ ਕਾ ਬਲ ਸੁਨ ਭਾਈ। ਅਧਕ ਉਮਗ ਮਨ ਭੀਤਰ ਆਈ।।
ਸੋ ਇਹ ਪਹਿਲੇ ਕਵੀਅਨ ਬਾਤ। ਨਹੀਂ ਕਹੀ ਪੜ੍ਹ ਦੇਖ ਭਰਾਤ।।
ਸੁੱਖਾ ਸਿੰਘ ਬਤਾਵੇ ਐਸੇ। ਖੇਲ ਸ਼ਕਾਰ ਗੁਰੂ ਮੁੜ ਬੈਸੇ।।
ਆਕਰ ਅਪਨੈ ਮਹਲ ਮਝਾਰੀ। ਤਬ ਯਹ ਮਨ ਕੇ ਮਾਂਹਿ ਵਿਚਾਰੀ।।
ਪੰਥ ਸਾਜਨਾ ਚਹੀਏ ਭਾਰਾ। ਜਿਸ ਤੇ ਸੁਖ ਪਾਵੇ ਸੰਸਾਰਾ।।
ਇਸ ਤੇ ਉਲਟ ਰਵਿ ਪ੍ਰਕਾਸ਼। ਵਰਨਨ ਕਰਦਾ ਨਾਲ ਹੁਲਾਸ।।
ਆਖੇ ਜਦ ਸਤਿਗੁਰ ਨੇ ਸਿੱਖੀ। ਹਿੰਦ ਤੁਰਕ ਥੋਂ ਦੁਖੀਆ ਪਿੱਖੀ।।
ਅਰ ਸੰਗਤ ਨੇ ਆ ਪਗ ਮਾਹੀਂ । ਅਨਕ ਭਾਂਤ ਕੇ ਦੁੱਖ ਮਹਾਂ ਹੀਂ ।।
ਕਹੇ ਹਿੰਦੂ ਤੁਰਕਨ ਤੇ ਹੋਵਤ। ਆਵਤ ਜਾਤ ਤਿਨੋਂ ਪਤ ਖੋਵਤ।।
ਜਿਸ ਪਰ ਰਿਸ ਗੁਰ ਪੰਥ ਚਲਾਨਾ। ਅਰ ਦੇਵੀ ਕਾ ਜੋ ਪ੍ਰਗਟਾਨਾ।
ਕੀਨਾ ਸ਼ਕਲ ਉਪਾਇ ਨਵੀਨ। ਹਰਿ ਸੰਤੋਖ ਏਹ ਕਹਿ ਦੀਨ।।
ਸੁਮੇਰ ਸਿੰਘ ਜੀ ਨੇ ਜੋ ਗਾਯਾ।। ਸੋ ਦੋਨਾਂ ਤੇ ਉਲਟ ਬਤਾਯਾ।।
ਦੇਵੀ ਦਿੱਤੇ ਦੀ ਸੁਨ ਕਥਾ। ਆਇ ਗਈ ਗੁਰ ਜੀ ਮਨ ਜਥਾ।।
ਤਿਸੀ ਤਰ੍ਹਾਂ ਬਲ ਪਾਵਨ ਹੇਤਾ। ਉਦੱਮ ਕਰਾ ਨਾਥ ਜੂ ਏਤਾ।।
ਹੁਨ ਹਿਨ ਤੀਨੋਂ ਮਾਂਹਿ ਪਿਆਰੇ। ਸਾਚਾ ਕੌਨ ਕਹੋ ਮਨ ਧਾਰੇ।।
ਦੋ ਪਹਿਲੇ ਕੇ ਬਾਵਾ ਏਹੁ। ਠੀਕ ਗਵਾਹੀ ਅਪਨੀ ਦੇਹੁ।।
ਯਾ ਪਹਿਲਿਆਂ ਨੇ ਝੂਠ ਬਤਾਯਾ। ਕੈ ਬਾਵਾ ਜੀ ਜੱਕੜ ਲਾਯਾ।।
ਇਸ ਪਰ ਪਹਿਲੇ ਕਰੋਂ ਵਿਚਾਰ। ਸੱਚ ਝੂਠ ਫਿਰ ਲੇਹੁ ਨਤਾਰ।।੧੬।।

## ਦਵੈਯਾ

ਦੇਖੋ ਬਾਵਾ ਜੀ ਨੇ ਸਭ ਤੇ ਨਵੇਂ ਢੰਗ ਕਰ ਦੀਨੇ। ਆਖੇ ਗੱਦੀ ਬੈਠ ਗੁਰੂ ਨੇ ਬ੍ਰਹਮਨ ਹੀ ਸੱਦ ਲੀਨੇ।। ਕਿਸੇ ਦੀਵਾਨ ਬਨਾਇਆ ਅਪਨਾ ਸੌਂਪਿਆਂ ਕਿਸੇ ਖਜ਼ਾਨਾ। ਕੋਈ ਪਾਸ ਰਹੇ ਹਰ ਵੇਲੇ ਕਥਾ ਸੁਨਾਇ ਪੁਰਾਨਾ।।੧੭।। ਅਰ ਬ੍ਰਹਮਨ ਤਾਂ ਗੁਰੂ ਨੂੰ ਆਖਨ ਸਾਥੋਂ ਕੰਮ ਨ ਹੋਂਦੇ। ਪਰ ਸਤਿਗੁਰ ਜੀ ਬਦੋਬਦੀ ਸਨ ਉਨ ਕੋ ਅੱਗੇ ਢੋਂਦੇ।। ਕਿਆ ਕੋ ਸਿੱਖ ਨ ਸੀ ਅਤਬਾਰੀ ਰੱਖੇ ਸਾਂਭ ਖਜ਼ਾਨਾ। ਜਿਸ ਤੇ ਸਿੱਖ ਦਿਵਾਨੇ ਦੇਖੇ ਬ੍ਰਹਮਨ ਕਰਾ ਦੀਵਾਨਾ।।੧੮।। ਨੰਦ ਚੰਦ ਦੀਵਾਨ ਗੁਰੂ ਦਾ ਅੱਜ ਤੀਕ ਸਭ ਕਹਿੰਦੇ। ਜਿਸਦਾ ਨੱਗਰ ਡਹਰੋਲੀ ਹੈ ਹਠੀ ਸਿੰਘ ਜਹਿ ਰਹਿੰਦੇ।। ਹਨ ਸੰਤਾਨ ਦੀਵਾਨ ਸਕਲ ਹੀ ਸਿੱਖ ਸੇਵਕਾਂ ਵਾਲੇ। ਤਿਨ ਕੋ ਤਜ ਕਰ ਬਾਵਾ ਜੀ ਕਿਉਂ ਸਾਹਿਬ ਚੰਦ ਨਿਕਾਲੇ।।੧੯।। ਕੇ ਹੀ ਬਾਤ ਅਚੰਭੇ ਵਾਲੀ ਬਾਵਾ ਜੀ ਲਿਖ ਮਾਰੀ। ਗੱਦੀ ਬੈਠ ਗੁਰੂ ਜੀ ਪਹਿਲੇ ਏਹੋ ਕਰੀ ਤਿਆਰੀ।। ਸੱਦੋ ਬ੍ਰਹਮਨ ਛੇਤੀ ਤਿਨ ਕੋ ਸੌਂਪ ਖਜ਼ਾਨੇ ਸਾਰੇ। ਅਰ ਘਰ ਬਾਰ ਹਵਾਲੇ ਕਰਕੇ ਬੈਠੋ ਹੋਇ ਕਨਾਰੇ।।੨੦।। ਭੁੱਖੀ,ਪਿੱਲੀ ਰਾਖੀ ਕੀਤੀ ਦੁੱਧ ਦਹੀ ਦੀ ਚੰਗੀ।। ਬਿਨ ਪੁੱਛੇ ਹੀ ਚੱਟਮ ਕਰਸੀ ਸਕਲ ਦਰਬ ਬਿਨ ਮੰਗੀ।। ਅੰਧੇ ਨੂੰ ਕੀ ਚਹੀਏ ਭਾਈ ਦੋਨੋਂ ਨੈਨ ਬਤਾਓ। ਖੁੱਲਾ ਮਿਲਿਆ ਖਜ਼ਾਨਾ ਗੁਰੂ ਦਾ ਬੈਠੇ ਮੌਜ ਉਡਾਓ।।੨੧।। ਫਿਰ ਜੋ ਅੰਦਰ ਬਾਹਰ ਗੁਰ ਦੇ ਲੈ ਬੈਠੇ ਮੁਖਤਿਆਰੀ। ਜਾਨ ਗਏ ਇਹ ਕਾਨ ਮਿਲੀ ਹੈ ਦੌਲਤ ਦੀ ਇੱਕ ਭਾਰੀ।। ਲੁੱਟਨ ਪੁੱਟਨ ਨੂੰ ਮਨ ਚਾਹਿਆ ਢੂੰਡਨ ਦਾਉ ਘਨੇਰੇ। ਅਰ ਲੋਭੀ ਨੂੰ ਹਨ ਮਿਲ ਜਾਂਦੇ ਢੰਧ ਫਰੇਬ ਬਥੇਰੇ।।੨੨।। ਧਰਮਚੰਦ ਨੇ ਸਾਂਭ ਖਜ਼ਾਨਾ ਧਰਮ

ਆਪਨਾ ਜਾਨਾ। ਅਪਨੇ ਭਾਈਚਾਰੇ ਤਾਈ ਉਮਤੇ ਮਜ਼ੇ ਉਡਾਨਾ।। ਅੱਗੋਂ ਦੇਵੀ ਦਿੱਤ ਨੇ ਤਾ ਅਪਨੇ ਦੇਵਨ ਹਾਰੀ ਹੋਰ ਦੇਵਤਿਆਂ ਨਾਲੋਂ ਚੰਡੀ ਮਨ ਦੇ ਵਿੱਚ ਵਿਚਾਰੀ।।੨੩।। ਜਿਸਤੇ ਪੜ੍ਹ ਪੌਰਾਨ ਗੁਰੂ ਦਿਗ ਗੱਲਾਂ ਭੀਮ ਸੁਨਾਵੈ। ਕਰਕਰ ਕਰਕਰ ਕਰਕੇ ਗੁਰ ਨੂੰ ਮਤਲਬ ਉਪੱਰ ਲਿਆਵੈ। ਪਰ ਗੁਰ ਜਾਣੀ ਜਾਨ ਰਿਦੇ ਦੀ ਤਾੜ ਗਏ ਸਭ ਗਾਥਾ। ਪੁਛਨ ਲੱਗੇ ਕਹੋ ਮਿਸਰ ਜੀ ਕਿਉਂ ਬਲ ਥਾ ਤਿਸ ਹਾਥਾ।।੨੪।। ਜਿਸ ਪਰ ਬ੍ਰਹਮ ਭੋਜ ਹੀ ਦਸਿਆ ਕਰਨਾ ਜੱਗ ਜ਼ਰੂਰੀ। ਆਕੇ ਭਾਈ ਚਾਰਾ ਖਾਵੇ ਖੀਰ ਕਚੌਰੀ ਪੂਰੀ।। ਅੱਗੇ ਲੰਬਾ ਝੇੜਾ ਪਾਇਆ ਦੁਰਗਾ ਪੂਜਨ ਕੇਰਾ। ਜਿਸਤੇ ਖੂਬ ਲਗਾਉਨ ਗੱਫੇ ਤਹਾਂ ਲਗਾਕੇ ਡੇਰਾ।੨੫।। ਅਪਨੇ ਹੀ ਸਭ ਮਤਲਬ ਦਾ ਜਿਨ ਦੇਖੋ ਜਾਲ ਫੈਲਾਇਆ। ਗੋਰਖ ਧੰਦਾ ਰਚਕੇ ਚਾਹੁਨ ਸਾਰਾ ਦਰਬ ਖਪਾਹਿਆ।। ਸੱਚੇ ਪਾਤਸ਼ਾਹ ਨੂੰ ਕੱਚੇ ਛਲਨਾ ਚਾਹੁਨ ਐਸੇ । ਜਗ ਦੇ ਜੀਵਾਂ ਨਾਲ ਕਰੇਂਦੇ ਹੇਰ ਫੇਰ ਹਨ ਜੈਸੇ।।੨੬।। ਜਦ ਸਤਿਗੁਰ ਜੀ ਕਿਹਾ ਬਿੱਪ ਨੂੰ ਤੁਮ ਭੀ ਜੱਗ ਕਰਾਵੋਂ। ਕੇ ਐਵੇਂ ਬਹ ਪਾਸ ਅਸਾਡੇ ਗੱਪਾਂ ਹੀ ਚਾ ਲਾਵੋਂ।। ਜਿਸ ਪਰ ਗੁੱਸਾ ਖਾਕੇ ਬੋਲਯਾ ਜੇ ਨਾ ਜੱਗ ਕਰਾਈਏ। ਤਾਂ ਕਿਯਾ ਹੋਇ ਕਿਸੇ ਦੇ ਨੌਕਰ ਟੁਕੜਾ ਪਿਆ ਕਮਾਈਏ।।੨੭।। ਸੁਣਕੇ ਉਸ ਦੀ ਸ਼ੇਖੀ ਨੂੰ ਗੁਰ ਕਿਹਾ ਕਰਾਵੋ ਪਿਆਰੇ। ਲੌ ਹਮ ਜੱਗ ਕਰਨ ਨੂੰ ਬੈਠੇ ਅਬ ਹੀ ਹੋਇ ਤਿਆਰੇ।। ਪਰ ਉਹ ਤਾਂ ਸਭ ਗੱਲਾਂ ਦੀ ਹੀ ਖੱਟੀ ਸੀ ਬਹ ਖਾਂਦਾ। ਖਾਲੀ ਸੰਖ ਬਜਾਵੇ ਦੀਪਾ ਬੋਲਿਆ ਹੋ ਸ਼ਰਮਾਂਦਾ।।੨੮।। ਸਾਨੂੰ ਤਾਂ ਇਹ ਵਿਧੀ ਨ ਆਵੇ ਜਿਸਤੇ ਨਹੀ ਕਰਾਈਏ। ਐਵੇਂ ਝੂਠੀ ਗੱਪ ਕਾਸਨੂੰ ਗੁਰ ਜੀ ਅੱਗੇ ਲਾਈਏ।। ਕਾਂਸ਼ੀ ਅਰ ਕਸ਼ਮੀਰੀ ਪੰਡਤ ਹਨ ਵਿੱਦਯਾ ਦੇ ਪੂਰੇ। ਜੱਗ ਹਵਨ ਉਹ ਜਾਨਨ ਕਰਨੇ ਹਨ ਪੰਡਤ ਵਡਸੂਰੇ।।੨੯।।

### ਦੋਹਿਰਾ

ਮਨ ਵਿਚ ਦੇਖ ਵਿਚਾਰਕੇ ਹੇ ਦੁਰਗਾ ਦੇ ਦਾਸ।
ਸ਼ਰਮ ਨ ਆਈ ਓਸ ਨੂੰ ਮਿੱਥਯਾ ਕਰਤ ਬਲਾਸ।।੩੦।।

## ਦੁਰਗਾ ਭਗਤ

### ਦੋਹਿਰਾ

ਸ਼ਰਮ ਭਲਾ ਕਿਸ ਗੱਲ ਦੀ ਹੈਸੀ ਇਸਦੇ ਵਿੱਚ।
ਜਿਸ ਪਰ ਪੰਡਤ ਹੋ ਗਿਆ ਆਗੇ ਗੁਰ ਦੇ ਜਿੱਚ।।੩੧।।
ਸਗੋਂ ਉਸਨੇ ਦੱਸਯਾ ਜੱਗ ਕਰਾਵਨ ਹਾਰ।
ਬਾਵਾ ਸਿੰਘ ਸੁਮੇਰ ਜੂ ਕਰਦੇ ਜਿਸੇ ਉਚਾਰ।।੩੨।।

ਯਥਾ :-

### ਚੌਪਈ

"ਕਾਂਸੀ ਕਾਸ਼ਮੀਰ ਦੇ ਪੰਡਤ। ਕਰਮਾਂ ਕਹਿ ਅਸ ਕਾਰਜ ਮੰਡਤ"
ਸਕਲ ਸ਼ਾਸਤ੍ਰ ਸੋਧਨ ਸੁਖਕਾਰੀ। ਹੈਂ ਤਹਿੰਕੇ ਦਿਜ ਸਭ ਅਧਕਾਰੀ।।

### ਦੋਹਿਰਾ

ਇਸ ਵਿਚ ਪੰਡਤ ਦੱਸਯਾ ਜੋ ਸੀ ਅਸਲ ਉਪਾਇ।
ਯੱਗ ਕਰਾਵਨ ਹਾਰ ਜਿਨ ਦਿੱਤੇ ਬਿੱਪ ਬਤਾਇ।।੩੩।।
ਇਸ ਮਹਿ ਰਿਹਾ ਲੁਕਾਵ ਕਯਾ ਦਿੱਤਾ ਸੱਚ ਬਖਾਨ।
ਬਿਰਥਾ ਦੋਸ਼ ਲਗਾਇਆ ਤੈਂ ਪੰਡਤ ਪਰ ਜਾਨ।।੩੪।।

ਫਿਰ ਸੋ ਬ੍ਰਹਮਨ ਪਾਸ ਗੁਰ ਲੀਨੇ ਤੁਰਤ ਬੁਲਾਇ।
ਇਸ ਮਹਿ ਬੁਰੀ ਨ ਬਾਤ ਕੁਛ ਦੇਖੋ ਮਨ ਭਲ ਭਾਇ।।੩੫।।
ਉੱਤਮ ਕੁੱਲ ਸੁੱਚਮ ਘਨੀ ਅਰ ਸੰਤੋਖੀ ਲੋਗ।
ਬ੍ਰਹਮਨ ਸਮ ਇਸ ਜਗਤ ਮਹਿ ਦੂਸਰ ਹੂਆ ਨ ਹੋਗ।।੩੬।।
ਫਿਰ ਐਸੇ ਜਨ ਰਾਖਨੇ ਗੁਰ ਜੀ ਅਪਨੇ ਪਾਸ।
ਜਾਨਤ ਥੇ ਸੁਖਦਾਇ ਅਤਿ ਮਨ ਮਹਿ ਧਾਰ ਹੁਲਾਸ।।੩੭।।
ਤੁਮਰਾ ਦੋਖ ਅਰੋਪਨਾ ਇਸ ਕਾਰਜ ਮਹਿ ਜੋਇ।
ਨਹੀਂ ਬੁੱਧਿ ਕੀ ਬਾਤ ਹੈ ਮੂਰਖਤਾ ਅਤਿ ਸੋਇ।।੩੮।।

# ਤੱਤ ਖਾਲਸਾ

## ਦੋਹਿਰਾ

ਕਿਉਂ ਗੋਹੇ ਦਾ ਕਰਤ ਹੈਂ ਧਿੰਗੋ ਧਿੰਗ ਕੜਾਹੁ।
ਝੂਠੋਂ ਸੱਚ ਬਣਾਉਨਾ ਕੱਢਿਆ ਕਿੱਥੋਂ ਰਾਹੁ।।੩੯।।

## ਦਵੈਯਾ

ਪਹਿਲੇ ਤਾਂ ਉਸ ਕੀਤੀ ਆਕੜ ਮੈਂ ਹੀ ਜਗ ਕਰਾਊਂ। ਤੇ ਇਤਨੀ ਭੀ ਵਿਧੀ ਨ ਜਾਨਾ ਤਾਂ ਕਿਆ ਦਾਸ ਕਹਾਊਂ।। ਜਿਸ ਪਰ ਪ੍ਰੀਛਾ ਲੈਨ ਹੇਤ ਗੁਰ ਕਹੀ ਕਰਾਵੋ ਭਾਈ। ਇਸ ਹੀ ਵੇਲੇ ਸਵਾਧਾਨ ਹੋ ਦੇਵੋ ਵਿਧੀ ਬਤਾਈ।।੪੦।। ਐਥੇ ਪੋਲ ਪ੍ਰਗਟ ਸਭ ਹੋਇਆ ਕਰ ਬੈਠਯਾ ਇਨਕਾਰੇ। ਆਖੀ ਮੈਨੂੰ ਰੀਤ ਜੱਗ ਦੀ ਕਰਨੇ ਕੀ ਨਹਿ ਸਾਰੇ।। ਪਰ ਕਾਂਸ਼ੀ ਕਸ਼ਮੀਰ ਰਹਨ ਜੋ ਪੰਡਤ ਸਾਡੇ ਭਾਈ। ਉਨ ਕੋ ਸਾਰੀ ਵਿਧੀ ਵੇਦ ਦੀ ਭਲੀ ਭਾਂਤ ਸੋਂ ਆਈ।।੪੧।। ਓਥੋਂ ਸਦ ਬੁਲਾਓ ਉਨ ਕੋ ਕਰਵਾਉਨਗੇ ਹਵਨਾ। ਜਿਸ ਤੇ ਪ੍ਰਗਟ ਹੋ ਜਗ ਦੰਬਾ ਯਸ਼ ਹੋਵੇ ਤ੍ਰਿਭਵਨਾ।। ਜਿਮ ਤੇ ਉਸ ਬ੍ਰਹਮਨ ਦੀ ਸ਼ੇਖੀ ਉਡ ਗਈ ਉਸ ਹੀ ਵੇਲੇ। ਝੂਠ ਬੋਲ ਕੇ ਸੀ ਜੋ ਚਹੁੰਦਾ ਲੈਣੇ ਪੈਸੇ ਧੇਲੇ।।੪੨।।

## ਦੋਹਿਰਾ

ਜੇ ਉਸ ਨੂੰ ਨਹਿ ਯਾਦ ਸੀ ਵਿਧੀ ਕਰਾਵਨ ਜੱਗ।
ਤਾਂ ਗੁਰ ਜੀ ਦੇ ਪੁਛਨੋਂ ਕਿਉਂ ਨਾ ਭਯਾ ਅਲੱਗ।।੪੩।।
ਪੰਡਤ ਬਣ ਬਣ ਬੈਠਦਾ ਜੱਗ ਕਹਾਵਨ ਹਾਰ।
ਪੁੱਛਨ ਤੇ ਠੈਂ ਠੈਂ ਕਰੀ ਦੇ ਕਰਕੇ ਇਨਕਾਰ।।੪੪।।
ਕਿਆ ਉਸ ਸੱਚ ਸੁਨਾਹਿਆ ਦੱਸਯਾ ਕੌਣ ਉਪਾਇ।
ਬਣ ਬਣ ਦੀ ਜਿਨ ਲੱਕੜੀ ਸੱਗੋਂ ਲਈ ਬੁਲਾਇ।।੪੫।।

## ਚੌਪਈ

ਫਿਰ ਜੋ ਹੈ ਤੈਂ ਕਰੀ ਵਡਾਈ। ਉੱਤਮ ਕੁਲ ਅਰ ਸੁੱਚਮਤਾਈ
ਫਿਰ ਸੰਤੋਖੀ ਕਹੇ ਪੁਕਾਰ। ਬਾਵਾ ਜੀ ਦੇ ਮਤ ਅਨੁਸਾਰ।।
ਸੋ ਭੀ ਸਭ ਮਿਥਯਾ ਹੈ ਭਾਈ। ਨਹੀਂ ਸੱਤ ਇਸ ਮਹਿੰ ਇੱਕ ਰਾਈ
ਬਾਵਾ ਜੀ ਪੂਰਬ ਦੇ ਵਿਚ। ਕਰੇ ਬ੍ਰਹਮਨ ਲੋਗਾਂ ਜਿੱਚ।।
ਲੋਟੇ ਧੋਇ ਧੋਇ ਦਿਖਲਾਇ। ਮੱਥੇ ਟਿੱਕੇ ਖੂਬ ਲਗਾਇ।।
ਬਾਵਾ ਜੀ ਨੂੰ ਚੁੱਕ ਰਿਝਾਇਆ। ਅਪਨਾ ਮੱਦਦਗਾਰ ਬਨਾਇਆ।
ਪਰ ਦਸਮੇ ਗੁਰ ਅੰਤ੍ਰਯਾਮੀ। ਜਾਨਨਹਾਰ ਰਿਦੇ ਦੀ ਸ੍ਵਾਮੀ।।

ਸੋ ਬਾਹਰ ਪਾਖੰਡਨ ਮਾਹੀ । ਰੀਝਤ ਨਹਿ ਕਬ ਹੀ ਲਖ ਤਾਂਹੀ
ਜਿਸਤੇ ਦਸਮ ਗ੍ਰੰਥ ਜੂ ਮਾਹਿੰ। ਕਹਤ ਧੋਪ ਜੂ ਉੱਤਮ ਨਾਹਿੰ
ਕ੍ਰਿਸ਼ਨ ਚਰਤ ਮਹਿੰ ਸਗਲ ਬਤਾਯਾ। ਜੋ ਇਨ ਲੋਗਨ ਕੀ ਹੈ ਮਾਯਾ।।
ਸੋ ਮੈਂ ਉਹੀ ਕਬਿੱਤ ਸੁਨਾਊਂ। ਬਾਵਾ ਜੀ ਕਾ ਭਰਮ ਉਠਾਊਂ।।
ਅਰ ਤੂੰ ਭੀ ਦੁਰਗਾ ਕੇ ਦਾਸ। ਸੁਨ ਕਰਕੇ ਮਨ ਹੋਹ ਹੁਲਾਸ।।
ਸੱਚਾ ਕਥਨ ਗੁਰੂ ਦਾ ਮੰਨੀਂ। ਬਾਵਾ ਜੀ ਦਾ ਸੁਣੀ ਨ ਕੰਨੀਂ।।
ਕ੍ਰਿਸ਼ਨ ਦੇਵ ਜੋ ਕੁਛ ਹੈ ਆਖੀ। ਤਿਸ਼ਕੀ ਦੇਤ ਗੁਰੂ ਧੌ ਸਾਖੀ।।੪੬।।

ਯਥਾ :- ਕਬਿੱਤ

''ਬਡੇ ਹੈਂ ਕੁਮਤੀ ਔਕੁਜਤੀ ਕੂਰ ਕਾਯਰ ਹੈਂ ਬਡੇ ਹੈਂ ਕੁਝ।। ਔ ਕੁਜਾਤਿ ਬਡੇ ਜਗ ਮੈਂ । ਬਡੇ ਚੋਰ ਚੂਹਰੇ ਚਪਾਤੀ ਲੀਏ ਤਜੈ ਪ੍ਰਾਣ ਕਰੈਂ ਅਤਿ ਯਾਰੀ ਬਾਟ ਪਾਰੀ ਔਰ ਮਗ ਮੈਂ ।। ਬੈਠੇ ਹੈਂ ਅਜਾਨ ਮਾਨੋ ਕਹੀਐ ਸਿਆਨੇ, ਕਛੂ ਜਾਨੈ ਨਹਿ ਗਯਾਨ ਸੋ ਕੁਰੰਗ ਬਾਂਧੇ ਪਗ ਮੈਂ । ਬਡੇ ਹੈਂ ਕੁਛੈਲ ਪੈ ਕਹਾਵਤ ਹੈਂ ਛੈਲ, ਐਸੇ ਫਿਰਤ ਨਗਰ ਜੈਸੇ ਫਿਰੈ ਢੋਰ ਬਗ ਮੈਂ ''।।

## ਦੋਹਿਰਾ

ਦੇਖਯਾ ਗੁਰ ਨੇ ਕ੍ਰਿਸ਼ਨ ਦਾ ਦਿੱਤਾ ਕਿਆ ਪ੍ਰਮਾਨ।
ਜਿਸ ਪਰ ਇਨ ਕੋ ਦੱਸਯਾ ਹਨ ਜਗ ਵਡੇ ਤੁਫਾਨ।।੪੭।।

**ਭਾਵ** - ਬ੍ਰਹਮਨ ਦੇ ਇਸ ਕਥਨ ਤੇ ਇਹ ਭੀ ਸਿੱਧ ਹੁੰਦਾ ਹੈ ਕਿ ਉਹ ਵੱਡਾ ਫਰੇਬੀ ਅਤੇ ਝੂਠਾ ਸਾ ਕਿਉਂਕਿ ਪਹਿਲੇ ਤਾਂ ਭੀਮ ਦੇ ਬਲ ਦੀ ਕਥਾ ਸੁਨਾ-੨ ਕੇ ਗੁਰੂ ਜੀ ਨੂੰ ਜੱਗ ਕਰਨ ਦਾ ਉਪਦੇਸ਼ ਦੇਂਦਾ ਰਿਹਾ ਅਰ ਗੁਰੂ ਜੀ ਦੇ ਪੁੱਛਨੇ ਪਰ ਉਸ ਨੇ ਅਜੇਹਾ ਦਮ ਮਾਰਿਆ ਕਿ ਮੈਂ ਜੇ ਜੱਗ ਨਹੀਂ ਕਰਾਊਗਾ ਤਾਂ ਕਿਆ ਕਿਸੇ ਦਾ ਨੌਕਰ ਰਹਕੇ ਟੁਕੜਾ ਖਾਊਗਾ ਪਰੰਤੂ ਜਦ ਗੁਰੂ ਜੀ ਜਗ ਕਰਨ ਲਈ ਤਿਆਰ ਹੋ ਗਏ ਤਦ ਝੱਟ ਇਨਕਾਰੀ ਹੋ ਬੈਠਾ, ਜਿਸ ਥੋਂ ਉਹ ਫਰੇਬੀ ਅਤੇ ਝੂਠਾ ਸਾਬਤ ਹੁੰਦਾ ਹੈ।।

ਇਸ ਤੇ ਬਿਨਾਂ ਉਹ ਨਿਰ ਬੁਧਿ ਅਤੇ ਵਿੱਦਯਾਹੀਨ ਭੀ ਸਾ ਜੋ ਇਤਨਾ ਭੀ ਨਹੀਂ ਜਾਨਦਾ ਸੀ ਕਿ (ਸ੍ਵਾਹਾ ੨) ਕਰਕੇ ਅੱਗ ਵਿੱਚ ਘੀਉ ਅਤੇ ਹੋਰ ਸਮੱਗ੍ਰੀ ਪਾਕੇ ਸ੍ਵਾਹ ਹੀ ਕਰ ਦਿੰਦਾ।।

ਇਸ ਤੇ ਬਿਨਾਂ ਜੋ ਤੈਂ ਉਨ੍ਹਾਂ ਦੀ ਵੱਡੀ ਸੋਭਾ ਕੀਤੀ ਹੈ ਅਰ ਇਹ ਦੱਸਯਾ ਹੈ ਕਿ ਗੁਰੂ ਜੀ ਨੇ ਉਨ੍ਹਾਂ ਦਾ ਪਾਸ ਰੱਖਨਾ ਇੱਕ ਵੱਡਾ ਉੱਤਮ ਜਾਤਾ ਸੀ ਕਿਉਂਕਿ ਇਹ ਕੁਲੀਨ ਅਤੇ ਸੰਤੋਖੀ ਹੁੰਦੇ ਹਨ ਸੋ ਇਸ ਪਰ ਮੈਂ ਅਪਨੇ ਵੱਲੋਂ ਤਾਂ ਕੁਝ ਨਹੀਂ ਆਖਯਾ ਕਿੰਤੂ ਦਸਮ ਗ੍ਰੰਥ ਵਿੱਚ ਗੁਰੂ ਜੀ ਨੇ ਕ੍ਰਿਸ਼ਨ ਦੇਵ ਦਾ ਕਥਨ, ਜੋ ਗੋਪਾਂ ਨਾਲ ਹੋਇਆ ਸੀ, ਸੋਈ ਏਥੇ ਲਿਖ ਦਿੱਤਾ ਹੈ ਜਿਸਤੇ ਤੁਸੀਂ ਦੇਖ ਸੱਕਦੇ ਹੋ ਕਿ ਇਨ੍ਹਾਂ ਦੀ ਕੇਹੋ ਜੇਹੀ ਉੱਤਮਤਾ ਟਪਕ ਦੀ ਹੈ।।

## ਦੋਹਿਰਾ

ਬਾਵਾ ਜੀ ਦਾ ਕਥਨ ਇਹ ਹੈ ਕੁਛ ਗੱਪ ਸੜੱਪ।
ਜੋ ਗੁਰੂਅਨ ਸੇਧਾਂਤ ਨੂੰ ਲੰਘੇ ਟੱਪ ਸੜੱਪ।।੪੮।।
ਤਾਂਤੇ ਅੱਗੇ ਦੱਸ ਲੈ ਰੱਖੀ ਨਾਂਹਿ ਲੁਕਾਉ।
ਭਲਾ ਓਸ ਦੇ ਵਿੱਚ ਭੀ ਜੇ ਲਗ ਜਾਵੇ ਦਾਉ।।੪੯।।

# ਦੁਰਗਾ ਭਗਤ

## ਦੋਹਿਰਾ

ਜੋ ਕਾਰਜ ਜਿਸ ਹਾਥ ਤੇ ਸੁਧਰੇ ਭਲੀ ਪ੍ਰਕਾਰ।
ਸੋਈ ਉਦੱਮ ਚਾਹੀਏ ਕਰਨੋਂ ਭਲੋ ਵਚਾਰ।।੫੦।।
ਹਵਨ ਕਰਾਵਨ ਜੱਗ ਵਿਧ ਜਾਨਤ ਪੰਡਤ ਲੋਗ।
ਇਸ ਹੀ ਤੇ ਗੁਰ ਬੋਲਦੇ ਦੇ ਆਦਰ ਲੱਖ ਜੋਗ।।੫੧।।
ਤੀਨ ਵਰਨ ਸਿਰ ਤਾਜ ਹੈਂ ਪੁਨ ਈਸ਼ੁਰ ਮੁਖ ਏਹੁ।
ਭੂਸੁਰ ਕਰ ਸਭ ਮੰਨ ਦੇ ਔਰ ਦਾਨ ਸੁਭ ਦੇਹੁ।।੫੨।।
ਤਾਂਤੇ ਪੰਡਤ ਜਾਨਕੇ ਅਪਨੇ ਮੁਖੀ ਪ੍ਰਧਾਨ।
ਸ੍ਰੀ ਸਤਿਗੁਰ ਸਨਮਾਨ ਕਰ ਦੀਨੇ ਤਿਨਕੋ ਦਾਨ।।੫੩।।
ਦੇਸ ਵਿਦੇਸੋਂ ਆਇਕੇ ਜੁਰੇ ਬਿੱਪ ਵਡ ਭਾਗ।
ਕਰ ਪ੍ਰਤੋਖਨ ਭਲੇ ਵਿਧ ਗੁਰ ਕੀਨੋਂ ਅਨੁਰਾਗ।।੫੪।।
ਬਾਵਾ ਸਿੰਘ ਸੁਮੇਰ ਜੂ ਅਪਨੇ ਵਿੱਚ ਗ੍ਰੰਥ।
ਐਸਾ ਆਖਨ ਗੁਰੂ ਨੇ ਪ੍ਰਗਟ ਕੀਨਾਂ ਪੰਥ।।੫੫।।

ਯਥਾ :- ਛੰਦ

"ਸਤਿਨਾਮ ਸ੍ਰੀ ਵਾਹਿਗੁਰੂ ਵਰ ਨਾਮ ਦਾਨ ਦੈ ਸਭੁ ਕੋ। ਸਿੰਘ ਪੰਥ ਨਿਰਮਾਣ ਕਰਹੁ ਮੈਂ ਮਤ ਪੂਰਬ ਬਿਧ ਤਬ ਕੋ।। ੪।। ਬਿੱਪ੍ਰਨ ਕੋ ਪ੍ਰਤੋਖਨ ਪੂਜਨ ਦਾਨ ਮਾਨ ਮਨ ਮਾਨਾ। ਕਰ ਕਰ ਤੁਰਕਨ ਨਾਸ ਖਾਸ ਮਤ ਕਰਹੁ ਨਿਪਟ ਨਿਰਮਾਨਾ।।੫।। ਅਸ ਵਿਚਾਰ ਸਤਿਸਾਰ ਸੁਕ੍ਰਿਤ ਪਦ ਆਨ ਜਾਨ ਨਹਿ ਜਾਸੋ। ਜੱਗ ਅਰੰਭ ਸੁੱਮੇਰ ਸਿੰਘ ਕਰ ਕਾਰਨ ਕਰਨ ਸਦਾਸੋ।।੬।। ਯਹ ਸੁਧ ਦੇਸ਼ ਵਿਦੇਸ ਪ੍ਰਗਟਾਨੀ। ਗੁਰੂ ਗੋਬਿੰਦ ਸਿੰਘ ਗੁਰ ਸਾਚੋ ਜੱਗ ਕਰਨਹਿਤ ਠਾਨੀ।। ਸੁਨ ਸੁਨ ਦਿਜ ਬਰ ਦੂਰ ਦੂਰ ਤੇ ਦੌਰ ਦੌਰ ਜੁਰ ਆਏ। ਕੇਤੇ ਬਲਵਾਏ ਬਿਨ ਆਏ ਕੇਤੇ ਗੁਰ ਬਲ ਵਾਏ।। ਕਾਂਸ਼ੀ ਮਥਰਾ ਔਰ ਅਜੁਧਯਾ ਭੂਸੁਰ ਪੰਡਤ ਜੇਤੇ। ਆਇ ਪਾਇ ਸਨਮਾਨ ਰਹੇ ਸਭ ਰੁਚਿ ਰੁਚਿ ਸੁਖਨ ਸੁਹੇਤੇ।। ਕੀਰਤ ਪੁਰ ਤੇ ਆਨੰਦ ਪੁਰਲੋ ਬਿੱਪਨ ਕੁਟੀ ਬਨਾਈ। ਵੇਦ ਧੁਨੀ ਸ਼ਾਸਤ੍ਰਾਥ ਸਦਾਈ ਸੁਨਤ ਰਹਤ ਗੁਰ ਰਾਈ।।੭।।

ਪੁਨਾ :

ਜਨਮ ਸਫਲ ਵਿੱਦਯਾ ਸਫਲ ਸਫਲ ਵੇਦ ਕੀ ਬਾਨੀ।
ਹੋਤ ਸੁਮੇਰ ਸਿੰਘ ਗੁਰ ਆਗੇ ਲੱਖ ਛਬ ਸੁਰਤ ਬਿਕਾਨੀ।।

## ਦੋਹਿਰਾ

ਗਾਇਤ੍ਰੀ ਜਾਹਿ ਕੰਠ ਨਹਿ ਬਿਧਵਤ ਜਾਨ ਜਨੇਉ।
ਤੇਨ ਤਹਾਂ ਬੈਠਾਰੀਅਤਿ ਕਿਆ ਅਸ ਨਿਯਮ ਅਭੇਊ।।੧।।

## ਚੌਪਈ

ਜੇ ਤ੍ਰਿਕਾਲ ਸੰਧਿਆ ਨਿਤ ਕਰੈ। ਬਰਨਾਸਰਮ ਮਿਤ ਜਾਨਤ ਧਰੈ।।
ਤੇ ਤਾਹਾਂ ਬਰ ਬੈਠ ਨ ਪਾਵਹਿ। ਉਪਰ ਤੇ ਊਪਰ ਕੇ ਆਵਹਿ।।

## ਦੋਹਿਰਾ

ਦੇਖਯਾ ਸੱਦ ਬ੍ਰਹਮਨਾਂ ਕਰਵਾਵਨ ਗੁਰ ਪਾਠ।

ਜੰਞੂ ਤਿਲਕ ਸਜਾਇਕੇ ਆਸਨ ਬੈਠੇ ਮਾਠ।।੫੬।।
ਸੁਨਤ ਵੇਦ ਅਰ ਸਿੰਮ੍ਰਤੀ ਭਲੀ ਭਾਂਤ ਮਨ ਲਾਇ।
ਗਾਇਤ੍ਰੀ ਸੰਧਯਾ ਹੀਨ ਜੋ ਦੀਨੇ ਖਿੱਪ ਉਠਾਇ।।੫੭।।

## ਚੌਪਈ

ਫਿਰ ਸਭ ਕੀ ਗੁਰ ਪ੍ਰੀਛਾ ਲੀਨੀ। ਖੀਰ ਮਾਂਸ ਕੀ ਚੱਟਕ ਸੁਦੀਨੀ।।
ਸਭੀ ਲੋਭ ਮਹਿ ਹੋ ਗਏ ਅੰਧੇ। ਤ੍ਰਿਸ਼ਨਾ ਕੀ ਫਾਸੀ ਮਹਿ ਬੰਧੇ।
ਜਿਨਕੋ ਗੁਰ ਜੀ ਦਿਆ ਨਿਕਾਰ। ਰਹੇ ਤਿੰਨ ਬਾਕੀ ਸੁਧ ਸਾਰ।।
ਲੱਛੀਰਾਮ ਏਕ ਸੀ ਸੋਊ। ਸ੍ਰੀ ਭਗਵਾਨ ਦੂਸਰਾ ਜੋਊ।।
ਸ੍ਰੀ ਹਰਦਾਸ ਤੀਸਰਾ ਜਾਨੋ। ਏ ਤੀਨੋਂ ਕੇ ਨਾਮ ਪਛਾਨੋ।।
ਤਿਨਕੋ ਕਰ ਆਦਰ ਗੁਰ ਭਾਖਾ। ਅਹੋ ਦੂਧ ਮਥ ਮਾਖਨ ਰਾਖਾ।।
ਤਾਂਤੇ ਦੁਰਗਾ ਪੂਜਨ ਜੋਈ। ਕਹੋ ਕੌਨ ਬਿਧ ਹੋਵਤ ਸੋਈ।।
ਅਰ ਪ੍ਰਤੱਖ ਕਰੋ ਤੁਮ ਕਾਲੀ। ਰਹੇ ਜਗਤ ਮਹਿ ਤੁਮਰੀ ਲਾਲੀ।।
ਪਰ ਤਿਨ ਕਹੀ ਕ੍ਰਿਪਾ ਕੇ ਸਾਗਰ। ਤੀਨ ਭਵਨ ਮਹਿ ਆਪ ਉਜਾਗਰ।।
ਸਾਡੇ ਵਿੱਚ ਨ ਸ਼ਕਤੀ ਏਹੁ।। ਤਾਂਤੇ ਨਾਹਿ ਪ੍ਰੀਛਾ ਲੇਹੁ।।
ਪਰ ਦੋ ਪੰਡਤ ਅਸੀਂ ਬਤਾਵੈਂ। ਜਾਂ ਸਮ ਦੂਸਰ ਔਰ ਨ ਪਾਵੈਂ।।
ਦੱਤਾਨੰਦ ਉਜੈਨੀ ਏਕ। ਗਯਾਨਵਾਨ ਉਰ ਬਸੈ ਬਿਬੇਕ।।
ਬਿਸ਼ਨ ਦਾਸ ਕਾਂਸ਼ੀ ਕਾ ਦੂਜਾ। ਕਰਵਾਏਗਾ ਦੁਰਗਾ ਪੂਜਾ।।
ਇਨ ਕੋ ਪ੍ਰਭ ਜੀ ਲੇਹੁ ਬੁਲਾਇ। ਕਾਰਜ ਸਫਲ ਸਗਲ ਹੋਇ ਜਾਇ।।
ਜਿਨ ਕੀ ਸੁਨ ਕਰ ਸਤ ਗੁਰਬਾਨੀ। ਸ੍ਰੀਮੁਖ ਤੇ ਯੌ ਪ੍ਰਗਟ ਬਖਾਨੀ।।੫੮।।

ਯਥਾ :-

## ਦੋਹਿਰਾ

"ਤਾਂ ਛਿਨ ਮਨ ਕਲਗੀਧਰਨ ਗਨ ਗੁਨ ਕੀਨ ਬਿਚਾਰ।
ਬਿਨ ਜਗਦੰਬਾ ਕੇ ਨਹੀਂ ਸਧੈ ਸ਼ਸਤ੍ਰ ਸੰਘਾਰ।।੧੪।।

## ਚੌਪਈ

ਅਸ ਬਿਚਾਰ ਗੁਰ ਬਚਨ ਬਖਾਨਾ। ਧਰਹੁ ਧੀਰ ਹਰ ਪੀਰ ਪਛਾਨਾ।।
ਕਰ ਦੇਵੀ ਮੈਂ ਪ੍ਰਗਟ ਪਯਾਰੇ। ਲੈਹੋ ਪੰਥ ਬੈਰ ਬਿਸਥਾਰੇ।।"

## ਦੋਹਿਰਾ

ਬਿਨ ਦੁਰਗਾ ਦੇ ਸੇਵਿਆਂ ਸਕਤ ਨ ਸ਼ਤ੍ਰਨ ਜੀਤ।
ਤਾਂਤੇ ਸਤਗੁਰ ਨੈ ਕਰੀ ਪੂਰਨ ਸਗਰੀ ਰੀਤ।।੫੯।।
ਪਟਨੇ ਸਾਹਿਬ ਤਖਤ ਦਾ ਜਦ ਇਹ ਕਹੇ ਮਹੰਤ।
ਫਿਰ ਝੂਠੀ ਕਿਆ ਬਾਤ ਹੈ ਤੁਮਰੇ ਮਨਹ ਲਗੰਤ।।੬੦।।
ਤਾਂਤੇ ਮੰਨਨ ਚਾਹੀਏ ਗੁਰੂ ਅੰਸ ਦਾ ਵਾਕ।
ਫੇਰ ਸੁਮੇਰ ਮ੍ਰਿਗਿੰਦ ਦਾ ਨਾਂ ਜਿਸ ਦੂਜੀ ਝਾਕ।।੬੧।।

# ਤੱਤ ਖਾਲਸਾ

## ਦੋਹਿਰਾ

ਇਸ ਬਾਵਾ ਜੀ ਨੇ ਸੁਣੋ ਗੱਢੇ ਦਿੱਤੇ ਗਾਲ।
ਜੋ ਮਨ ਆਇਆ ਗਾਇਆ ਬੈਠੇ ਆਲ ਬਤਾਲ।।੬੨।।

## ਦਵੈਯਾ

ਪਹਿਲੇ ਆਖੀ ਪਾਸ ਗੁਰੂ ਜੀ ਲੱਗੀ ਬ੍ਰਹਮਨ ਮੰਡੀ। ਖਾਇ ਮਾਸ ਅਰ ਖੀਰਾਂ ਸਾਰੇ ਪਾਉਨ ਬੈਠੇ ਭੰਡੀ।। ਜਦ ਇਹਹਾਲ ਉਨ੍ਹਾਂ ਦਾ ਡਿੱਠਾ ਤਦ ਗੁਰ ਜੀ ਨੇ ਸਾਰੇ। ਝਾੜ ਝੰਬ ਕੇ ਬਾਹਰ ਕੱਢੇ ਤੁਰ ਗਏ ਸਭ ਪਤ ਹਾਰੇ।।੬੩।। ਬਾਕੀ ਦੱਸਿਆ ਤਿੰਨ ਰਹੇ ਜੋ ਸਮਝੇ ਬਹੁਤ ਸਿਆਨੇ। ਪਰ ਉਨ ਮੈ ਭੀ ਦੁਰਗਾ ਪੂਜਾ ਕੋਈ ਪੁਰਖ ਨ ਜਾਨੇ।। ਜਿਸ ਤੇ ਦੱਤਾ ਨੰਦ ਉਜੈਨੀ ਬਿਸ਼ਨਦਾਸ ਸੀ ਦੂਆ। ਕਾਂਸ਼ੀ ਵਾਲਾ ਏਸ ਕੰਮ ਨੂੰ ਆਕੇ ਹਾਜ਼ਰ ਹੂਆ।।੬੪।।

## ਚੌਪਈ

ਫਿਰ ਬਾਵਾ ਜੀ ਹੋਰ ਉਚਾਰੇ। ਕੇਡੀ ਗੱਪ ਰੱਜ ਕੇ ਮਾਰੇ।।
ਆਖੇ ਗੁਰ ਨੇ ਕਹਾ ਸੁਨਾਇ। ਮੈਂ ਦੇਵੀ ਲੈਸਾਂ ਪ੍ਰਗਟਾਇ।।
ਜਿਸ ਤੇ ਸਿੰਘ ਪੰਥ ਮੈਂ ਕਰਹੌਂ। ਜੋ ਪੂਰਬ ਸਾ ਸੋਈ ਧਰਹੌਂ।।
ਕੇਡਾ ਥੱਪਯਾ ਭਾਰੀ ਨੂੰਣ। ਜਿਸ ਵਿੱਚ ਛੱਡੀ ਜ਼ਰਾ ਨ ਊਣ।।
ਪੂਰਬਲਾ ਮਤ ਸੀ ਇਹ ਕਿਸ ਦਾ। ਦੱਸਨ ਥਾ ਬਾਵਾ ਜੀ ਜਿਸਦਾ।।
ਸ੍ਰਿਸ਼ਟੀ ਆਦ ਕਾਲ ਤੇ ਦੇਖੋ। ਵੇਦ ਪੁਰਾਨ ਖੋਲ ਕਰ ਪੇਖੋ।।
ਕਿੱਥੇ ਨਾਮ ਖਾਲਸਾ ਦੱਸੇ। ਐਵੇਂ ਗੱਪ ਮਾਰ ਨਹਿ ਨੱਸੇ।।
ਪੰਜੇ ਕੱਕੇ ਕਿਸ ਨੇ ਧਾਰੇ। ਵਾਹਿਗੁਰੂ ਕਿਨ ਨਾਮ ਉਚਾਰੇ।।
ਕੁੜੀ ਨੜੀ ਮਾਰਕ ਕਾ ਤਿਆਗ। ਪ੍ਰਥਮ ਕਿਨ ਕਹੁਕਿਹਾ ਸੁਭਾਗ।।
ਏਹੁ ਦੁਮਾਲੇ ਜੋ ਦਸਤਾਰੇ। ਆਦ ਕਹੋ ਕਿਸ ਸੈਨ ਸਵਾਰੇ।।
ਪਹਿਲੇ ਵੇਦ ਪੁਰਾਨੇ ਚਾਰ। ਸੋ ਤਾਂ ਮੁੰਡਨ ਕਰਤ ਉਚਾਰ।।
ਪੁਨਹ ਜਨੇਊ ਧਰਮ ਬਤਾਉਨ। ਜਦ ਪਾਵੇ ਤਦ ਭੀਖ ਮੰਗਾਉਨ।।
ਅੱਗ ਪੌਨ ਪਾਨੀ ਰਵਿ ਚੰਦਾ। ਤਿਨ ਕੀ ਪੂਜਾ ਕਹਨ ਸੁ ਛੰਦਾ।।
ਪੂਰਬ ਕਾ ਇਹ ਮਤ ਹੈ ਪਿਆਰੇ। ਜੋ ਗੁਰ ਜੀ ਕੀਨਾ ਤ੍ਰਿਸਕਾਰੇ।।
ਫੇਰ ਪੁਰਾਣ ਦੇਖ ਪੜ੍ਹ ਸਾਰੇ। ਸੋ ਗੱਪਾਂ ਦੇ ਭਰੇ ਵਿਚਾਰੇ।।
ਕੋਈ ਕਹੈ ਧੌਲ ਨੇ ਧਰਤੀ। ਸਿੰਗਾਂ ਪਰ ਧਰ ਧਾਰਨ ਕਰਤੀ।।
ਕਹੇ ਏਕ ਕੱਛੂ ਹੋ ਰੱਬ। ਧਰਿਆ ਸੁਮੇਰ ਮਧਾਣੀ ਫੱਬ।।
ਕਹੇ ਪੁਰਾਨ ਇੱਕ ਇਹ ਬਾਤ। ਪਰਮੇਸ਼੍ਵਰ ਨੂੰ ਸੂਰ ਬਤਾਤ।।
ਫਿਰ ਦੱਸੋ ਕਦ ਮੱਤ ਪੁਰਾਨਾ। ਸੀ ਗੁਰ ਜੀ ਨੇ ਅਪਨਾ ਮਾਨਾ।।
ਜਿਸ ਕਾ ਖੰਡਨ ਕਰ ਗੁਰ ਦੀਨਾ। ਸੋ ਨਿਰਮਾਣ ਕਹੋ ਕਦ ਕੀਨਾ।।
ਫਿਰ ਜੋ ਪੂਰਬ ਕੇ ਵਡ ਲੋਗਾ। ਤਿਨਕਾ ਭੀ ਮਤ ਯਹ ਨਹਿਹੋਗਾ।
ਰਾਮਚੰਦ ਸਿਰ ਪਟੇ ਸੁਹਾਏ। ਬਾਲਮੀਕ ਨਿਜ ਮੁਖੋਂ ਅਲਾਏ।।
ਕਾਕ ਪੰਥ ਕੋ ਧਾਰੇ ਰਾਮਾ। ਜ਼ੁਲਫੇਂ ਕਾਰੀ ਅਤੀ ਅਭਰਾਮਾ।।
ਫਿਰ ਸਿਰ ਪਰ ਦਸਤਾਰ ਨ ਧਾਰੀ। ਮੁਕਟ ਨਾਮ ਟੋਪੀ ਥੀ ਪਿਆਰੀ।।
ਇਹ ਮਤ ਕਹੁ ਗੁਰ ਕਾ ਕਦ ਭਾਈ। ਜਿਸ ਪਰ ਐਵੇਂ ਧੂਮ ਮਚਾਈ।।
ਇਹੋ ਕਿਸ਼ਨ ਕਾ ਹਾਲ ਪਛਾਨੋਂ। ਮੰਦ੍ਰ ਮੂਰਤ ਪਿਖ ਅਨਮਾਨੋਂ।।
ਹਾਥ ਬੰਸਰੀ ਨਾਚ ਦਖਾਵੇ। ਸੀਸ ਪਟੇ ਅਰ ਮੁਕਟ ਸੁਹਾਵੇ।।

ਏਹੋ ਮਤ ਥਾ ਪੂਰਬ ਕੇਰਾ। ਜੋ ਬਾਵਾ ਜੀ ਗੁਰ ਕਾ ਟੇਰਾ।।
ਤਾਂਤੇ ਸਭ ਝੂਠੀ ਹੈ ਬਾਤ। ਪੂਰਬ ਮਤ ਗੁਰ ਨਹੀਂ ਬਨਾਤ।
ਗੁਰ ਜੀ ਅਪਨਾ ਜੋਇ ਸਿੱਧਾਂਤ। ਕਹਾ ਸੂੰ ਅਨਭਵ ਤੇ ਭ੍ਰਾਤ।।
ਜੋ ਅਕਾਲ ਨੇ ਸੀ ਫਰਮਾਇਆ। ਨਿਜ ਸ਼ਕਤੀ ਸੇ ਸੋ ਪ੍ਰਗਟਾਇਆ।।
ਤਾਂਤੇ ਯਹ ਮਤ ਗੁਰੂ ਚਲਾਯੋ। ਨਹਿ ਪਹਿਲੇ ਜੋ ਕਿ ਸੇਰਚਾਯੋ।।੬੫।।

## ਦੋਹਿਰਾ

ਫਿਰ ਬਾਵਾ ਜੀ ਜੋ ਕਹਾ ਬਿੱਪਨ ਪੂਜਨ ਤੋਖ।
ਜਿਸ ਕੇ ਬਲ ਸੱਤ੍ਰ ਹਨੋਂ ਧਰ ਕਰ ਮਨ ਮਹਿ ਰੋਖ।।੬੬।।

## ਚੌਪਈ

ਇਹ ਭੀ ਧੌਲੇ ਬੀਜੇ ਚਾਇ। ਦਿੱਤੀ ਖੂਹੇ ਢੀਮ ਗਿਰਾਇ।।
ਜੇ ਬਿੱਪਨ ਦਾ ਰਾਜ਼ੀ ਕਰਨਾ। ਸੀ ਤੁਰਕਨ ਕੇ ਬਲ ਕੋ ਹਰਨਾ।।
ਐਸੀ ਸ਼ਕਤੀ ਰੱਖਨ ਬਿੱਪ। ਮੋਤੀ ਕੱਢਨ ਵਾਲੇ ਸਿੱਪ।।
ਕਿਉਂ ਕਨੌਜ ਵਿੱਚ ਮਰੇ ਹਜ਼ਾਰਾਂ। ਵੱਢ ਵੱਢ ਸਿਰ ਵਗੀਆਂ ਧਾਰਾਂ।।
ਮੁਸਲਮਾਨ ਪਤਸ਼ਾਹ ਮੁਕਾਏ। ਵਾਂਗ ਬੱਕਰੇ ਫੜਕੇ ਘਾਏ।।
ਢਾਹ ਦਏ ਸਭ ਦੇਵੀ ਦੁਵਾਰੇ। ਰੁਲਦੇ ਸ਼ਿਵ ਅਰ ਭੈਰੋਂ ਪਿਆਰੇ।।
ਕਿੱਥੇ ਸੁੱਤੀ ਥੀ ਤਦ ਦੇਵੀ। ਅੱਗੇ ਤੁਰਕਾਂ ਹੋ ਗਈ ਲੇਵੀ।।
ਅਰ ਉਹ ਪ੍ਰਗਟ ਕਰਨੇ ਹਾਰੇ। ਕਿੱਥੇ ਗਏ ਬਿੱਪ ਸਠ ਸਾਰੇ।।
ਫਿਰ ਜਦ ਸੋਮਨਾਥ ਨੂੰ ਤੋੜਿਆ। ਤਦ ਕਯੋਂ ਨਾ ਪੰਡਿਆਂ ਨੇ ਮੋੜਿਆ।।
ਸਗੋਂ ਸੋਮਨਾਥ ਦੀ ਮੂਰਤ। ਲੈ ਗਏ ਪੁਟ ਜੁਵਾਹਰ ਪੂਰਤ।।
ਅੱਗੋਂ ਬਿਪਰ ਪਗੜੀ ਲਾਹਿ। ਗਿਰੇ ਮਹਮੂਦ ਪੈਰ ਪਰ ਜਾਹਿ।।
ਕਹਨ ਲਗੇ ਧਨ ਲੈ ਮਨ ਭਾਯਾ। ਅਸੀਂ ਦੇਵਤਾ ਚਹੈਂ ਬਚਾਯਾ।।
ਜਿਸ ਪਰ ਕਹੀ ਤੁਰਕ ਨੇ ਐਸੀ। ਦੇਤ ਦਰਬ ਹਮ ਕੋ ਤੁਮ ਕੈਸੀ।।
ਬੁੱਤ ਤੋੜਨ ਅੱਲ੍ਹਾ ਫੁਰਮਾਹਿਆ। ਮੈਂ ਨਾਹੀਂ ਬੁੱਤ ਬੇਚਨ ਆਇਆ।।
ਏਸ ਗਤੀ ਕੇ ਮਾਲਕ ਜੋਈ। ਗੁਰ ਕੋ ਕਿਆ ਫਲ ਦੇਵਤ ਸੋਈ।।
ਕੇਵਲ ਟੁਕੜ ਗਦਾਈ ਬੰਦੇ। ਕਰਨ ਅੰਨ ਬੈਠੇ ਸਭ ਗੰਦੇ।।੬੭।।

## ਦੋਹਿਰਾ

ਪੁਨ ਜੋ ਬਾਵਾ ਜੀ ਕਿਹਾ ਸੁਨਤ ਵੇਦ ਧੁਨ ਨਾਥ।
ਸਫਲ ਜਨਮ ਬਾਨੀ ਸਫਲ ਸਫਲ ਨਿਗਮਕੀਗਾਥ।।੬੮।।
ਇਹ ਭੀ ਜੱਕੜ ਲਾਇਆ ਅਪਨੀ ਮਤ ਅਨੁਸਾਰ।
ਗੁਰ ਬਾਨੀ ਮਹਿ ਹੈ ਨਹੀਂ ਕਹਾ ਵੇਦ ਸੁਖਕਾਰ।।੬੯।।
ਉਲਟਾ ਗੁਰ ਨੇ ਦੇਵ ਨੂੰ ਖੰਡਨ ਕਰਾ ਬਨਾਇ।
ਜੱਗ ਹੋਮ ਅਰ ਸ਼ਾਸਤ੍ਰ ਫੋਕਟ ਕਹੇ ਸੁਨਾਇ।।੭੦।।

ਯਥਾ ਸ੍ਰੀ ਮੁਖ ਵਾਕ ਪਾ: ੧੦

"ਜੇ ਸਿੰਮ੍ਰਿਤਿਨ ਕੇ ਭਏ ਅਨੁਰਾਗੀ। ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ।। ਜਿਨ ਮਨ ਹਰਿ ਚਰਨਨ ਠਹਰਾਯੋ। ਸੋ ਸਿੰਮ੍ਰਿਤਨ ਕੇ ਰਾਹ ਨ ਆਯੋ।।੧੮।। ਬ੍ਰਹਮੇ ਚਾਰ ਹੀ ਬੇਦ ਬਨਾਏ। ਸਰਬ ਲੋਗ ਤਿਹ ਕਰਮ ਚਲਾਏ।। ਜਿਨ ਕੀ ਲਿਵ ਹਰਿ ਚਰਨਨ ਲਾਗੀ। ਤੇ ਬੇਦਨ ਤੇ ਭਏ ਤਿਆਗੀ।।੧੯।। ਜਿਨ ਮਤ ਬੇਦ ਕਤੇਬਨ ਤਿਆਗੀ।

ਪਾਰ ਬ੍ਰਹਮ ਕੇ ਭਏ ਅਨੁਰਾਗੀ।। ਤਿਨ ਕੇ ਗੂੜ ਮਤਨ ਜੇ ਚਲ ਹੀ। ਭਾਂਤ ਅਨੇਕ ਦੂਖ ਕੋ ਦਲ ਹੀ।।੨੦।।

ਪੁਨ:

## ਚੌਪਈ

ਕਈ ਕੋਟ ਮਿਲ ਪੜਤ ਕੁਰਾਨਾ। ਬਾਚਤ ਕਿਤੇ ਪੁਰਾਨ ਅਜਾਨਾ।।
ਅੰਤ ਕਾਲ ਕੋਈ ਕਾਮ ਨ ਆਵਾ। ਦਾਵ ਕਾਲ ਕਾਹੂੰ ਨ ਬਚਾਵਾ।।੪੯।।
ਕਿਉਂ ਨ ਜਪੋ ਤਾਂਕੋ ਤੁਮ ਭਾਈ। ਅੰਤਿ ਕਾਲ ਜੋ ਹੋਇ ਸਹਾਈ।।
ਫੋਕਟ ਧਰਮ ਲਖੋ ਕਰ ਭਰਮਾ। ਇਨ ਤੇ ਸਰਤ ਨ ਕੋਈ ਕਰਮਾ।।੫੦।।
ਇਹ ਕਾਰਨ ਪ੍ਰਭ ਹਮੈ ਬੁਲਾਯੋ। ਭੇਦ ਭਾਖਿ ਇਹ ਲੋਕ ਪਠਾਯੋ।।
ਜੋ ਤਿਨ ਕਹਾਸੋ ਸਭ ਨ ਉਚਰੋਂ । ਡਿੰਭਵਿੰਭ ਕਛੂ ਨੈਕ ਨ ਕਰੋਂ।।੫੧।।''

## ਚੌਪਈ

ਸੁਨੀ ਮੀਤ ਤੈਂ ਗੁਰ ਕੀ ਬਾਨੀ। ਦੂਰ ਕਰਤ ਸਭ ਵੇਦ ਕਹਾਨੀ।।
ਅਰ ਸਿੰਮ੍ਰਿਤ ਪੌਰਾਨ ਕੁਰਾਨਾ। ਸ੍ਰੀ ਮੁਖ ਤੇ ਗੁਰ ਆਪ ਉਡਾਨਾ।।
ਕਹੀ ਵੇਦ ਕੇ ਪੜ੍ਹਨੇ ਹਾਰੇ। ਪਰਮੇਸ਼ਰ ਤੇ ਰਹਤ ਕਨਾਰੇ।।
ਤਿਨ ਕੇ ਹਾਥ ਨ ਕਰਤਾ ਆਵੇ। ਜੋ ਬੇਦਨ ਕੇ ਜਾਲ ਫਸਾਵੇ।।
ਇਸੀ ਪ੍ਰਕਾਰ ਸਿੰਮ੍ਰਿਤੀ ਕੇਰਾ। ਕਰ ਦੀਨਾਂ ਗੁਰ ਆਪ ਨਬੇਰਾ।।
ਕਹਤ ਜੋਇ ਈਸ਼੍ਵਰ ਕੇ ਪਯਾਰੇ। ਸੋ ਸਿੰਮ੍ਰਿਤ ਸੇ ਰਹੇਂ ਕਨਾਰੇ।।
ਬਹੁਰ ਅਗਨ ਹੋਤ੍ਰ ਜੋ ਕਰਹੈਂ। ਵੇਦ ਮੰਤ੍ਰ ਤਾਂ ਸੰਗ ਉਚਰ ਹੈਂ।।
ਤਿਨਕੋ ਗੁਰ ਜੀ ਫੋਕਟ ਗਾਵੈ। ਸਭ ਕੇ ਮਨ ਕੋ ਭਰਮ ਗੁਵਾਵੈ।।੭੧।।

ਯਥਾ: ਸ੍ਰੀ ਮੁਖ ਵਾਕ ਪਾ: ੧੦

''ਕਈ ਕੋਕ ਕਾਬ ਭਣੰਤ। ਕਈ ਬੇਦ ਭੇਦ ਕਹੰਤ।। ਕਈ ਸ਼ਾਸਤ੍ਰ ਸਿੰਮ੍ਰਿਤ ਬਖਾਨ। ਕਹੂੰ ਕਥਤ ਹੀ ਸੁ ਪੁਰਾਨ।।੧੧।। ੪੧।। ਕਈ ਅਗਨਹੋਤ੍ਰ ਕਰੰਤ। ਕਈ ਉਰਧ ਤਾਪ ਦੁਰੰਤ। ਕਈ ਉਰਧ ਵਾਹ ਸੰਨਿਆਸ। ਕਹੂ ਜੋਗ ਭੇਦ ਉਦਾਸ।।੧੨।।੪੨।। ਕਹੂੰ ਨਿਵਲੀ ਕਰਮ ਕਰੰਤ। ਕਹੂੰ ਪਉਨ ਅਹਾਰ ਦੁਰੰਤ।। ਕਹੂੰ ਤੀਰਥ ਦਾਨ ਅਪਾਰ। ਕਹੂੰ ਜਗਤ ਕਰਮ ਉਦਾਰ।।੧੩।।੪੩।। ਕਹੂੰ ਅਗਨ ਹੋਤ੍ਰ ਅਨੂਪ। ਕਹੂੰ ਨਿਆਇ ਰਾਜ ਬਿਭੂਤ। ਕਹੂੰ ਸ਼ਾਸਤਰ ਸਿੰਮ੍ਰਿਤ ਰੀਤ। ਕਹੂੰ ਬੇਦ ਸਿਉ ਬਿਪਰੀਤ।।੧੪।।੪੪।। ਕਈ ਦੇਸ ਦੇਸ ਫਿਰੰਤ। ਕਈ ਏਕ ਠੌਰ ਹਿਸਥੰਤ।। ਕਹੂੰ ਕਰਤ ਜਲ ਮਹਿੰ ਜਾਪ। ਕਹੂੰ ਸਹਤ ਤਨ ਪਰ ਤਾਪ।।੧੫।।੪੫।। ਕਹੂੰ ਬਾਸ ਬਨਹਿ ਕਰੰਤ। ਕਹੂੰ ਤਾਮ ਤਨਹਿ ਸਹੰਤ।। ਕਹੂੰ ਗ੍ਰਿਹਿਸਤ ਧਰਮ ਅਪਾਰ। ਕਹੂੰ ਰਾਜ ਨੀਤ ਉਦਾਰ।।੧੬।।੪੬।। ਕਹੂੰ ਰੋਗ ਰਹਿਤ ਅਭਰਮ। ਕਹੂੰ ਕਰਮ ਕਰਤ ਅਕਰਮ।। ਕਹੂੰ ਸੇਖ ਬਰਮ ਸਰੂਪ। ਕਹੂੰ ਨੀਤ ਰਾਜ ਅਨੂਪ।।੧੭।।੪੭।। ਕਹੂੰ ਰੋਗ ਸੋਗ ਬਿਹੀਨ।। ਕਹੂੰ ਏਕ ਭਗਤ ਅਧੀਨ। ਕਹੂੰ ਰੰਕ ਰਾਜ ਕੁਮਾਰ। ਕਹੂੰ ਬੇਦ ਬਿਆਸ ਅਵਤਾਰ।।੧੮।।੪੮।। ਕਈ ਬ੍ਰਹਮ ਬੇਦ ਰਟੰਤ। ਕਈ ਸੇਖ ਨਾਮ ਉਚਰੰਤ।। ਬੈਰਾਗ ਕਹੂੰ ਸੰਨਿਆਸ।। ਕਹੂੰ ਫਿਰਤ ਰੂਪ ਉਦਾਸ।।੧੯।।੪੯।। ਸਭ ਕਰਮ ਫੋਕਟ ਜਾਨ। ਸਭ ਧਰਮ ਨਿਹਫਲ ਮਾਨ। ਬਿਨ ਏਕ ਨਾਮ ਅਧਾਰ। ਸਭ ਕਰਮ ਭਰਮ ਵਿਚਾਰ''।।੨੦।।੫੦।।

## ਦੋਹਿਰਾ

ਦੇਖੋ ਸ੍ਰੀ ਗੁਰ ਦੇਵ ਜੀ ਸ੍ਰੀ ਮੁਖ ਵਾਕ ਦੁਵਾਰ।
ਅਗਨ ਹੋਤਰ ਅਰ ਦੇਵ ਵਿਧ ਫੋਕਟ ਕਰਤ ਉਚਾਰ।।੭੨।।

ਫੇਰ ਜਨੇਊ ਗਾਇਤਰੀ ਦੱਸੇ ਗੁਰਜੀ ਤੁੱਛ।
ਸਿਰੀ ਮੁਖ ਵਾਕ ਉਚਾਰਕੇ ਕਹਾ ਨ ਇਨਮਹਿ ਕੁੱਛ।।੭੩,,
ਆਦਿ ਗ੍ਰੰਥ ਮਹਿੰ ਆਦ ਗੁਰ ਆਸਾ ਰਾਗ ਮਝਾਰ।
ਇਸ ਜੰਞੂ ਦੇ ਵਾਸਤੇ ਐਸੇ ਕਰਤ ਉਚਾਰ।।੭੪।।

ਯਥਾ :- ਆਦਿ ਗ੍ਰੰਥ ਸਾਹਿਬ

''ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ। ਸਿਖਾਂ ਕੰਨਿ ਚੜਾਈਆ ਗੁਰ ਬਰਾਹਮਣੁ ਥਿਆ।। ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ।।ਮ:੧।। ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ।। ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ।। ਤਗ ਕਪਾਹੁ ਕਤੀਐ ਬਾਮਣੁ ਵਟੇ ਆਇ। ਕੁਹਿ ਬਕਰਾ ਰਿੰਨਿ ਖਾਇਆ ਸਭ ਕੋ ਆਖੈ ਪਾਇ। ਹੋਇ ਪੁਰਾਣਾ ਸੁਟੀਐ ਭੀ ਫਿਰ ਪਾਈਐ ਹੋਰੁ।। ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ''।।

## ਚੌਪਈ

ਏਹੁ ਜਨੇਊ ਹਾਲ ਪਿਆਰੇ। ਆਦਿ ਗੁਰੂ ਨਿਜ ਮੁਖੋਂ ਉਚਾਰੇ।।
ਨਹੀਂ ਧਰਮ ਕਾ ਸਾਚਾ ਚਿੰਨ। ਅਰ ਅਕਾਲ ਪਾਵਨ ਤੇ ਭਿੰਨ।।
ਮੁਲ ਲਿਆਇ ਪਵਾਇਆ ਧਾਗਾ। ਪਾਕਰ ਬਕਰਾ ਖਾਵਨ ਲਾਗਾ।।
ਪਰ ਜਦ ਹੋਇ ਪੁਰਾਨਾ ਜਾਵੈ। ਤਦੇ ਸੁੱਟ ਗਲ ਹੋਰ ਪਵਾਵੈ।।
ਜੇ ਇਸ ਮਹਿੰ ਹੈ ਸ਼ਕਤੀ ਕੋਇ। ਤੌ ਨਹਿ ਤੁੱਟੈ ਕਦਹੀ ਸੋਇ।।
ਤਾਂਤੇ ਹੈ ਇਹ ਨਿਰਾ ਘਮੰਡ। ਰਚਾ ਬਿੱਪ ਜਨ ਵਡੌ ਪਖੰਡ।।
ਇਸੀ ਬਚਨ ਪਰ ਕਰ ਅਤਬਾਰ। ਦਸਮ ਗੁਰੂ ਨੇ ਦਿਆ ਉਤਾਰ।।
ਅੰਮ੍ਰਿਤ ਛਕਤ ਜਨੇਊ ਤੋਰੈ। ਬਹੁਰ ਆਪਨੇ ਤਨ ਨਹਿ ਜੋਰੈ।।
ਜੇ ਗੁਰ ਲਖਤ ਜਨੇਊ ਚੰਗਾ। ਤੌ ਤਿਸਕੋ ਕਿਉਂ ਕਰਤੇ ਭੰਗਾ।।
ਤਾਂਤੇ ਮਨਕੇ ਮਾਹਿੰ ਵਿਚਾਰੋ। ਸਾਚਾ ਕੌਣ ਦੁਹਨ ਮਹਿੰ ਧਾਰੋ।
ਸ੍ਰੀ ਮੁਖ ਵਾਕ ਕਿ ਬਾਵੇ ਕਿਹਾ। ਮਾਰ ਗਪੌੜਾ ਦੀਨਾ ਜਿਹਾ।।
ਯਾਂਤੇ ਜੋ ਬਾਵਾ ਜੀ ਗਾਈ। ਸੋ ਗੁਰਮਤ ਸੇ ਬਿਖਮ ਦਿਖਾਈ।।
ਜਾਂਤੇ ਸਰਧਾ ਜੋਗ ਨ ਪਿਆਰੇ। ਗੁਰ ਸਿਧਾਂਤ ਤੇ ਦੂਰ ਨਿਹਾਰੇ।।
ਇਸ ਤੇ ਅੱਗੇ ਦੇਖੋ ਹੋਰ। ਲੈ ਗਏ ਅਕਲ ਕਵੀ ਦੀ ਚੋਰ।।
ਬਨ ਗਿਆ ਬੰਮਨ ਜੀ ਦਾ ਦਾਸ। ਗੁਰਮਤ ਤੇ ਹੋ ਅਧਿਕ ਉਦਾਸ।।
ਕਹੇ ਗੁਰੂ ਬਿਪ ਰੱਖੇ ਸੋਇ। ਪੜ੍ਹਨ ਗਾਤ੍ਰੀ ਸੰਧਯਾ ਜੋਇ।।
ਬ੍ਰਨਾਸ਼ਰਮ ਰੀਤ ਕੇ ਗਯਾਤਾ। ਰੱਖੇ ਬਿੱਪਰ ਗੁਰ ਵਿਖਯਾਤਾ।।
ਪਰ ਇਸ ਲਿਖਨੇ ਵਾਲੇ ਭਾਈ। ਗੁਰ ਬਾਣੀ ਸਭ ਮਨ ਭੁਲਾਈ।।
ਸੰਧਯਾ ਅਤੇ ਗਾਇਤ੍ਰੀ ਜੋਈ। ਗੁਰਮਤ ਮਹਿ ਪ੍ਰਮਾਣ ਨ ਸੋਈ।।
ਉਲਟਾ ਤਿਸ ਕਾ ਕਰਾ ਨਖੇਧ। ਬਚਨ ਬਾਣ ਕਰ ਦੀਨਾ ਬੇਧ।
ਸੋ ਸ੍ਰੀ ਮੁਖ ਕੇ ਬਚਨ ਪਿਆਰੇ। ਅਮਰ ਦੇਵ ਜੋ ਆਪ ਉਚਰੇ।।
ਵੇ ਸੁਨੀਏ ਨੀਕੇਮਨਲਾਇ। ਜਾਕੇਸੁਨੇਭਰਮਮਨ ਜਾਇ।੧੪।

ਯਥਾ

ਆਦਿ ਗ੍ਰੰਥ ਵਾਰ ਬਿਹਾਗੜਾ ਪਾਤਸ਼ਾਹੀ 3

''ਏਹ ਸੰਧਿਆ ਪਰਵਾਣ ਹੈ ਜਿਤ ਹਰਿ ਪ੍ਰਭ ਮੇਰਾ ਚਿਤ ਆਵੈ।। ਹਰਿ ਸਿਉ

ਪ੍ਰੀਤਿ ਊਪਜੈ ਮਾਇਆ ਮੋਹਿ ਜਲਾਵੈ।। ਗੁਰਪ੍ਰਸਾਦਿ ਦੁਬਧਾ ਮਰੈ ਮਨੂਆ ਅਸਥਿਰ ਸੰਧਿਆ ਕਰੈ ਵੀਚਾਰ।। ਨਾਨਕ ਸੰਧਯਾ ਕਰੈ ਮਨ ਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ ਖੁਆਰ।। ਪੁਨ : ਸੰਧਿਆ ਤਰਪਨ ਕਰਹਿ ਗਾਇਤ੍ਰੀ ਬਿਨ ਬੂਝੈ ਦੁਖ ਪਾਇਆ।।

ਪਾ : ੩ ਰਾਗ ਸੋਰਠ

## ਦੋਹਿਰਾ

ਦੇਖੋ ਆਦਿ ਗ੍ਰੰਥ ਮਹਿ ਤੀਸਰ ਗੁਰੂ ਉਦਾਰ।
ਮੁਨਮੁਖ ਪੁਰਖਨ ਕੀ ਕਹੀ ਸੰਧਯਾ ਆਦਿਕ ਕਾਰ ।।੭੬।।
ਗੁਰੂ ਵਾਕ ਕੋ ਮਾਨ ਉਰ ਨਾਮਾਂ ਭਗਤ ਉਦਾਰ।
ਵੇਦ ਬਿੱਪ ਕੀ ਗਾਇਤ੍ਰੀ ਲੰਗੜੀ ਕਰੇ ਉਚਾਰ ।।੭੭।।
ਰਾਗ ਬਲਾਵਲ ਗੋਂਡ ਮੈਂ ਦੇਖੋ ਮੀਤ ਪ੍ਰਸੰਗ।
ਕਹੀ ਭਗਤ ਇੱਕ ਬਿੱਪ ਕੋ ਹੋਕਰ ਅਧਕ ਨਸੰਗ ।।੭੮।।

ਯਥਾ "ਆਜ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਉ ਰੇ।। ਰਹਾਉ।। ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ।। ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ।।੧।। ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤ ਦੇਖਿਆ ਥਾ।। ਮੋਦੀ ਕੇ ਘਰ ਖਾਣਾ ਪਾਕਾ ਵਾਕਾ ਲੜਕਾ ਮਾਰਿਆ ਥਾ।।੨।। ਪਾਂਡੇ ਤੁਮਰਾ ਰਾਮ ਚੰਦੁ ਸੋ ਭੀ ਆਵਤੁ ਦੇਖਿਆ ਥਾ।। ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ।।੩।। ਹਿੰਦੂ ਅੰਨਾ ਤੁਰਕੂ ਕਾਣਾ ਦੁਹਾਂ ਤੇ ਗਿਆਨੀ ਸਿਆਣਾ।। ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤ।। ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤ ।। ੮-੩-੧੧।।"

## ਦੋਹਿਰਾ

ਦੇਖੋ ਨਾਮੇ ਭਗਤ ਜੂ ਗਊ ਗਾਇਤ੍ਰੀ ਊਪ।
ਦੇਕਰ ਖੰਡਨ ਹੈ ਕਰੀ ਕਹੀ ਨ ਗਿਰ ਬਿੱਪ ਕੂਪ ।।੭੯।।
ਪੁਨ ਗਾਇਤ੍ਰੀ ਕੇ ਜਾਪ ਜੋ ਕਰਤੇ ਹਿੰਦੂ ਲੋਗ।
ਸੋ ਅੰਧੇ ਬਤਲਾਇ ਕੇ ਕਹੇ ਨ ਸਰਧਾ ਜੋਗ ।।੮੦।।
ਤਾਂਤੇ ਕੋ ਭਗਤ ਭੀ ਅੰਧੇ ਕਹੇ ਬਨਾਇ।
ਤਿਨ ਪਾਛੇ ਕਿਉਂ ਗੁਰੂ ਚਲੇ ਜੋ ਤ੍ਰਿਲੋਕੀ ਰਾਇ ।।੮੧।।
ਜਦ ਗੁਰੂਆਂ ਦੇ ਕਥਨ ਤੇ ਅਰ ਭਗਤਾਂ ਦੇ ਵਾਕ।
ਖੰਡਨ ਕਰਨ ਪਖੰਡ ਦਾ ਤੂੰ ਤਜ ਦੂਜੀ ਝਾਕ ।।੮੨।।
ਬਾਵਾ ਸਿੰਘ ਸੁਮੇਰ ਜੀ ਹੋ ਅਗਿਆਨ ਅਧੀਨ।
ਜੋ ਮਨ ਆਈ ਲਿਖ ਦਈ ਗੁਰਮਤ ਏਹੁ ਕਬੀ ਨ ।।੮੩।।
ਕਯਾ ਸਤਿ ਗੁਰ ਨੂੰ ਲੋੜ ਸੀ ਦੇਵੀ ਮੰਨਨ ਹੇਤ।
ਜੋ ਬਿਨ ਕਰਤਾ ਪੁਰਖ ਕੇ ਪੂਜਨ ਕਿਸ ਨ ਦੇਤ ।।੮੪।।
ਅਪਨੇ ਆਦਿ ਗੁਰਨ ਕੇ ਕਰ ਦੇਤੇ ਮਤ ਖੰਡ ।
ਮਾਨ ਲੇਤ ਗੁਰ ਹੋਇ ਕੇ ਜੋ ਹੈ ਪੋਪ ਪਖੰਡ ।।੮੫।।

# ਦੁਰਗਾ ਭਗਤ

## ਦੋਹਿਰਾ

ਭਾਵੇ ਆਦਿ ਗ੍ਰੰਥ ਮਹਿ ਹੈ ਇਹ ਸੱਤ ਸਿਧਾਂਤ ।

ਬਿਨ ਕਰਤਾ ਕੇ ਮਾਨਨਾ ਚਹੀਏ ਨਹਿ ਏਕਾਂਤ ।।੮੬।।
ਪੁਨ ਦਸਮੇ ਗੁਰ ਭੀ ਕਹਾ ਬਿਨ ਅਕਾਲ ਤੇ ਹੋਰ ।
ਕ੍ਰਿਤਮ ਕੋਇ ਨ ਮਾਨੀਯਹੁ ਰਘਬਰ ਕੈ ਦੂਧ ਚੋਰ ।।੮੭।।
ਪਰ ਬਾਵਾ ਜੀ ਏਸ ਦਾ ਉੱਤ੍ਰ ਦਿੱਤਾ ਜੋਇ ।
ਸੋ ਭੀ ਸੁਨਨੇ ਜੋਗ ਹੈ ਹਾਸੀ ਲਖੇ ਨ ਸੋਇ ।।੮੮।।
ਸਮਯ ਸਮਯ ਪਰ ਮਾਨੀਏ ਦੇਵੀ ਦੇਵ ਸੁਭਾਗ।
ਸੀਤਲ ਜਲ ਗ੍ਰਿਖਮ ਚਹੇ ਪੁਨ ਹਿਮ ਰੁਤਮਹਿ ਆਗ ।।
ਸਮਯ ਸਮਯ ਦੇ ਖੇਲ ਸਭ ਕਰਤ ਸਿਆਨੇ ਲੋਗ ।
ਬਯਾਹ ਸਮਯ ਹੋ ਸਿੱਠਣੀ ਮ੍ਰਿਤਕ ਰੋਣਾ ਸੋਗ ।।
ਇਸ ਪਰ ਸੰਕਾ ਕਰਤ ਜੋ ਤਿਨ ਪ੍ਰਤਿ ਸਿੰਘ ਸੁਮੇਰ ।
ਮੂਰਖ ਕਹਤ ਪੁਕਾਰ ਕੇ ਉੱਤ੍ਰ ਦੇਵਤ ਫੇਰ ।।
ਸੋ ਮੈ ਏਥੇ ਆਖ ਕੇ ਤੈਨੂੰ ਕਹਾਂ ਪੁਕਾਰ ।
ਦੁਰਗਾ ਮੰਨਨ ਲਗ ਜਾ ਨਹੀਂ ਮਿਲੇਗੀ ਗਾਰ ।।

ਯਥਾ :-

### ਦੋਹਿਰਾ

''ਕਰਤ ਮੂੜ੍ਹ ਸੰਦੇਹੁ ਬਹੁ ਕਿਉਂ ਗੁਰ ਦੇਵੀ ਪੂਜ ।
ਨਵਹੁ ਗੁਰਨ ਕੇ ਭਾਵ ਸੋ ਕਿਉਂ ਭਾਵ ਕਿਉਂ ਦੂਜ ।।੨੧।।
ਭਾਉ ਭਗਤ ਮੁਖ ਕਰ ਕਹਿਓ ਸਦਾ ਆਤਮਾ ਧਿਆਨ।
ਤਿਨ ਮੁਖ ਮਰਦਨ ਯਹੁ ਕਹਹੁ ਉੱਤ੍ਰ ਪ੍ਰੇਮ ਪੁਰਾਨ ।।੨੨।।
ਤਬ ਤੈਸੋ ਹੀ ਕਾਜ ਹੋ ਅਬ ਐਸੋ ਹੀ ਕਾਜ ।
ਸਮਯ ਸਮਯ ਸਿਰ ਹੋਤ ਸਭ ਸੁਨੀਐ ਸੁਮਤ ਦਰਾਜ ।।੨੩।।
ਸਮਯ ਹੋਤ ਨਰ ਸਿੰਘ ਕੇ ਬਾਵਨ ਬਲ ਕਾ ਹੋਤ।
ਕ੍ਰਿਸ਼ਨ ਰਾਸ ਮੰਡਲ ਮਹਤ ਕਿਮ ਰਘਨਾਥ ਸਜੋਤ ।।੨੪।।
ਕ੍ਰਿਸ਼ਨ ਚੰਦ ਪੂਜੀ ਪਰਮ ਚੰਡੀ ਸੁਖਨ ਨਿਧਾਨ ।
ਕੰਸ ਹਤਨ ਹਿਤ ਸੋ ਲਿਖਯੋ ਹੈ ਹਰ ਬੰਸ ਪੁਰਾਨ ।।੨੫।।
ਜੌਪ ਹੇਤ ਯਹ ਭਾਗਵਤ ਦੇਵੀ ਮਾਂਹਿ ਪ੍ਰਸੰਗ ।
ਤੌਂ ਕੋਊ ਯੌ ਕਹਿ ਸਕਤ ਉਤ ਕ੍ਰਿਸਟਾ ਸੋ ਅੰਗ ।।੨੬।।
ਇਸ਼ਟ ਸ੍ਰਿਸ਼ਟ ਯਾ ਸਮ ਨਹੀ ਆਨ ਦੇਵਿ ਅਰੁ ਦੇਵ ।
ਯਾਂ ਤੇ ਮਾਤਾ ਕੀ ਦਯੋ ਗੋਦੀ ਪੰਥ ਅਭੇਵ ।।੨੭।।
ਮਾਤਾ ਸਮ ਰੱਛਕ ਜਗਤ ਜਾਨਤ ਯਹ ਪ੍ਰਮਾਨ ।
ਨਿਰ ਭੈ ਕੀਯੋ ਖਾਲਸਾ ਯਾਹੀ ਤੇ ਸੁਖ ਖਾਨ ।।੨੮।।
ਗੁਰ ਗੁਰਮਤ ਜਾਨੇ ਬਿਨਾਂ ਕਰੇ ਸੰਕ ਜੋ ਕੋਇ ।
ਤਾਂਕੇ ਭਾਗਨ ਕੀ ਕਹਾਂ ਕਹੀਐ ਹੋਇ ਸੁ ਹੋਇ ।।੨੯।।

### ਦੋਹਿਰਾ

ਇਸ ਪ੍ਰਸੰਗ ਮਹਿ ਭਲੀ ਵਿਧ ਸਿੱਧ ਕਰੀ ਯਹ ਬਾਤ ।
ਪੂਜਨ ਦੁਰਗਾ ਕਾ ਕਰਾ ਸਤਗੁਰੁ ਜੀ ਵਿਖਯਾਤ ।।੯੩।।
ਦੇ ਪ੍ਰਮਾਣ ਪੁਰਾਨ ਕੇ ਅਰ ਯੁਕਤੀ ਤਿਸ ਮਾਂਹਿ ।
ਕ੍ਰਿਸ਼ਨ ਦੇਵ ਦ੍ਰਿਸ਼ਟਾਂਤ ਸੇ ਸਿੱਧ ਦਯੋ ਕਰ ਤਾਂਹਿ ।।੯੪।।

ਆਦਿ ਸ਼ਕਤ ਮਾਤਾ ਅਹੇ ਜਾ ਸਮ ਦੂਸਰ ਨਾਂਹਿ ।
ਇਸ਼ਟ ਅਨਿਟਸ਼ਨ ਕੇ ਸਮੇ ਪਕਰਤ ਭਗਤਨਬਾਂਹਿ ।।੯੫।।
ਖੰਡਨ ਸੰਕਾ ਹੋ ਗਈ ਤੁਮਰੀ ਇਸ ਮਹਿ ਮੀਤ ।
ਜੋ ਬਾਵਾ ਜੀ ਨੇ ਕਹਾ ਮਾਨੋ ਸੱਤ ਪ੍ਰਤੀਤ ।।੯੬।।

# ਤੱਤ ਖਾਲਸਾ

## ਦੋਹਿਰਾ

ਸ੍ਰੀ ਯੁਤ ਸਿੰਘ ਸੁਮੇਰ ਜੀ ਜੋ ਕੁਛ ਕਹਾ ਬਨਾਇ ।
ਸੋ ਆਪਨੇ ਅਗਯਾਨ ਕਾ ਦੀਨਾ ਰੂਪ ਦਿਖਾਇ ।।੯੭।।
ਸੰਕਾ ਕਰਨੇ ਹਾਰ ਕੋ ਜੋ ਤਿਨ ਭਾਖਾ ਮੂੜ੍ਹ ।
ਸੋ ਭੀ ਕੋਪ ਜਤਾਇੰਦਾ ਨਾ ਗੁਰ ਕੋ ਮਤ ਗੂੜ੍ਹ ।।੯੮।।
ਪੁਨ ਦੇਵੀ ਦਾ ਪੂਜਨਾ ਦੱਸਿਆ ਯੁਕਤੀ ਨਾਲ ।
ਸੋ ਸਭ ਥੱਪਯਾ ਨਿਮਕ ਹੈ ਗੁਰੂ ਜੀ ਦੇ ਮਤ ਨਾਲ ।।੯੯।।
ਤਾਂਤੇ ਤਿਨ ਕੀ ਗਾਰ ਪਰ ਹਮਹ ਨ ਚਹੀਏ ਰੋਸ਼।
ਨੀਤ ਗ੍ਰੰਥ ਇਸ ਬਾਤ ਪਰ ਰੰਚਕ ਦੋਤ ਨ ਦੋਸ਼ ।।੧੦੦

ਯਥਾ :-

## ਦੋਹਿਰਾ

''ਮਤ ਵਾਰੇ ਕੀ ਗਾਰ ਸੋ ਕਿਧੋ ਪ੍ਰੀਤ ਸੋ ਦੇਇ ।
ਮਾਤ ਪਿਤਾ ਗੁਰ ਮੀਤ ਸੇ ਰੋਸ ਨ ਸੁਘਰ ਕਰੇਇ।।''
ਤਾਂਤੇ ਹਮ ਕੋ ਚਾਹੀਏ ਇਨ ਕਾ ਅਤਿ ਸਤਕਾਰ।
ਯਦਯਪ ਇਨ ਕੇ ਰਿਦੇ ਮੈ ਹੈ ਅਗਯਾਨ ਅੰਧਾਰ ।।੧੦੧।।
ਅਬ ਤਿਨ ਕੀ ਯੁਕਤੀ ਸ਼ਕਲ ਖੰਡਨ ਕਰੋ ਬਨਾਇ ।
ਗੁਰੂ ਅਨ ਕੇ ਮੁਖ ਵਾਕ ਸੇ ਸੁਨਹੁ ਮੀਤ ਮਨਲਾਇ ।।੧੦੨।।

## ਚੌਪਈ

ਪਹਿਲੇ ਜੋ ਬਾਵਾ ਜੀ ਭਾਖੀ। ਨਵ ਗੁਰ ਰੀਤ ਦਸਮ ਕਿਉ ਨਾਖੀ।
ਦੇਵੀ ਦੇਵ ਪ੍ਰਥਮ ਗੁਰ ਖੰਡਨ। ਫਿਰ ਦਸਮੇਂ ਕਿਉਂ ਤਿਨ ਕੋ ਮੰਡਨ।
ਇਸ ਪਰ ਯੁਕਤ ਕਹੀ ਤਿਨ ਐਸੀ। ਜਨ ਅਗਯਾਨੀ ਭਾਖਤ ਜੈਸੀ।
ਸਮਯ ਸਮਯ ਕਾ ਭੇਦ ਬਤਾਯਾ। ਹੈ ਨਰ ਸਿੰਘ ਦਿਸ਼ਟਾਂਤ ਅਲਾਯਾ।
ਜਾਂ ਤੇ ਪਹਿਲੇ ਗੁਰ ਜਬ ਭਏ। ਦੇਵੀ ਦੇਵ ਖੰਡ ਜਿਨ ਦਏ।
ਸਾ ਤਬ ਸਮਾਂ ਇਸੇ ਕਾ ਭਾਈ। ਚਹੀਏ ਨਹਿ ਕੋ ਦੇਵ ਮਨਾਈ ।।
ਪਰ ਦਸਮੇਂ ਗੁਰ ਕੋ ਜੋ ਕਾਲ । ਸੋ ਦੇਵੀ ਪੂਜਨ ਕਾ ਭਾਲ ।।
ਧੰਨਯ ਅਹੇ ਯੁਕਤੀ ਯਹ ਭਾਈ । ਕੈਸੀ ਹੈ ਬੁਧਿਕੀ ਚਤੁਰਾਈ।।੧੦੩।।

## ਦਵੈਯਾ

ਪਹਿਲੇ ਨੌ ਗੁਰ ਨਿਆਰੇ ਨਿਆਰੇ ਜੋ ਬਾਵਾ ਜੀ ਗਾਏ।ਅਰ ਤਿਨ ਕੇ ਮੁਖ ਵਾਕਨ ਸੇ ਤੀ ਖੰਡਨ ਦੇਵ ਕਰਾਏ। ਜਿਸ ਤੇ ਬਿਨਾਂ ਅਕਾਲ ਦੂਸਰਾ ਪੂਜਨ ਗੁਰਾਂ ਹਟਾਇਆ । ਮੜ੍ਹੀ ਮਸਾਣੀ ਦੇਵਲ ਦੇਵੀ ਸਿਰ ਥੋਂ ਭਰਮ ਚੁਕਾਇਆ।।੧੦੪।।ਪਰ ਦਸਮੇਂ ਗੁਰ ਉਲਟ ਤਿਨਾਂ ਤੇ ਪੂਜਨ ਕਰੀ ਭਵਾਨੀ। ਆਪਣੇ ਪਿਤਾ ਪਿਤਾਮਾਂ ਦੀ ਸਭ ਦੂਰ ਹਟਾਕੇ ਬਾਨੀ ।। ਗੁਰੂ ਗ੍ਰੰਥ ਪਰ ਨਿਸਚਾ ਸਾਰਾ ਸੋ ਸਭ ਦੂਰ ਹਟਾਇਆ। ਬਿਪਨ ਆਖਿਆ

ਮੰਨ ਹਵਨ ਕਰ ਦੁਰਗਾ ਪਾਠ ਰਖਾਇਆ ।।੧੦੫।।ਪਰ ਬਾਵਾ ਜੀ ਦਸਮ ਗੁਰੂ ਦੀ ਜੇ ਪੜ੍ਹ ਲੈਂਦੇ ਬਾਣੀ। ਤਾਂ ਇਹ ਕਦੇ ਨ ਮੂਲ ਪਾਵੰਦੇ ਟੋਭੇ ਵਿੱਚ ਮਧਾਣੀ।। ਨਵ ਗੁਰ ਕੋ ਇਕ ਰੂਪ ਬਤਾਇਆ ਦਸਮ ਗੁਰੂ ਅਵਤਾਰੀ। ਸ੍ਰੀ ਮੁਖ ਵਾਕ ਗੁਵਾਹੀ ਇਸ ਪਰ ਦੇਖ ਲਵੋ ਜੀ ਭਾਰੀ ।।੧੦੬।। ਯਥਾ :-

ਬਚਿੱਤ੍ਰ ਨਾਟਕ ।। **ਚੌਪਈ** ।।

ਤਿਨ ਇਹ ਕਲਮੋ ਧਰਮ ਚਲਾਯੋ। ਸਭ ਸਾਧਨ ਕੋ ਰਾਹੁ ਬਤਾਯੋ ।
ਜੋ ਤਾਂਕੇ ਮਾਰਗ ਮਹਿੰ ਆਏ । ਤੇ ਕਬਹੂੰ ਨਹੀਂ ਪਾਪ ਸੰਤਾਏ ।।੫।।
ਜੋ ਜੋ ਪੰਥ ਤੁਵਨ ਕੇ ਪਰੇ। ਪਾਪ ਤਾਪ ਤਿਨਕੋ ਪ੍ਰਭ ਹਰੇ।।
ਦੂਖ ਭੂਖ ਕਬਹੂੰ ਨ ਸੰਤਾਏ। ਕਾਲ ਜਾਲ ਕੇ ਬੀਚ ਨ ਆਏ ।।੬।।
ਨਾਨਕ ਅੰਗਦ ਕੋ ਬਪੁ ਧਰਾ। ਧਰਮ-ਪਰਚੁਰ ਇਹ ਜਗ ਮੋ ਕਰਾ ।
ਅਮਰ ਦਾਸ ਪੁਨ ਨਾਮ ਕਹਾਯੋ। ਜਨ ਦੀਪਕ ਤੇ ਦੀਪ ਜਗਾਯੋ ।।੭।।
ਜਬ ਬਰ ਦਾਨ ਸਮੈ ਵਹੁ ਆਵਾ। ਰਾਮ ਦਾਸ ਤਬ ਗੁਰੂ ਕਹਾਵਾ।
ਤਿਨ ਵਰ ਦਾਨ ਪੁਰਾਤਨ ਦੀਆ। ਅਮਰਦਾਸ ਸੁਰਪੁਰ ਮਗਲੀਆ ।।੮।।
ਸ੍ਰੀ ਨਾਨਕ ਅੰਗਦ ਕਰ ਮਾਨਾ। ਅਮਰਦਾਸ ਅੰਗਦ ਪਹਿਚਾਨਾ।
ਅਮਰਦਾਸ ਰਾਮ ਦਾਸ ਕਹਾਯੋ। ਸਾਧਨ ਲਖਾ ਮੂੜ ਨਹਿੰ ਪਾਯੋ।।੯।।
ਭਿੰਨ ਭਿੰਨ ਸਭਹੂੰ ਕਰ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ।
ਜਿਨ ਜਾਨਾ ਤਿਨ ਹੀ ਸਿੱਧ ਪਾਈ। ਬਿਨ ਸਮਝੇ ਸਿੱਧ ਹਾਥਨਆਈ।।੧੦।।
ਰਾਮਦਾਸ ਹਰਿ ਸੋ ਮਿਲ ਗਏ। ਗੁਰਤਾ ਦੇਤ ਅਰਜਨਹਿ ਭਏ ।
ਜਬ ਅਰਜਨ ਪ੍ਰਭਲੋਕ ਸਿਧਾਏ ਹਰਿਗੋਬਿੰਦ ਤਿਹ ਠਾ ਠਹਿਰਾਏ ।।੧੧।।
ਹਰਿਗੋਬਿੰਦ ਪ੍ਰਭ ਲੋਕ ਸਿਧਾਰੇ। ਹਰੀਰਾਇ ਤਿਹ ਠਾ ਬੈਠਾਰੇ।
ਹਰੀਕ੍ਰਿਸ਼ਨ ਤਿਨ ਕੇ ਸੁਤ ਵਏ। ਤਿਨਤੇ ਤੇਗ ਬਹਾਦਰ ਭਏ।।੧੨।।

**ਚੌਪਈ**

ਦਸਮ ਗੁਰੂ ਕੇ ਸ੍ਰੀਮੁਖ ਵਾਕ। ਦੂਰ ਕਰਤ ਹੈਂ ਸਗਰੀ ਝਾਕ।
ਨਹੀਂ ਗੁਰੂ ਨਵ ਰੰਚਕ ਭਿੰਨ। ਏਕ ਰੂਪ ਨਵ ਲਖੋ ਅਭਿੰਨ।।
ਜੋ ਤਿਨ ਭਿੰਨ ਭਿੰਨ ਨਵ ਮਾਨੈ। ਸ੍ਰੀ ਸਤਿਗੁਰੂ ਤਿਸ ਮੂੜ ਬਖਾਨੈ।।
ਅਰ ਜੋ ਏਕ ਰੂਪ ਕਰ ਧਿਆਵੈ। ਸਰਬ ਸਿੱਧ ਤਿਸ ਹਾਥ ਬਤਾਵੈ।
ਤਾਂਤੇ ਬਾਵਾ ਜੀ ਨਵ ਗਾਏ। ਅਰ ਤਿਨਕੇ ਮਤ ਜੁਦੇ ਠਰਾਏ।
ਸੋ ਹੈ ਪਾਪ ਜਾਲ ਪਰਭਾਊ। ਜੋ ਗੁਰਮਤ ਸੇ ਦੂਰ ਰਖਾਊ।।
ਜਾਂਤੇ ਨਵ ਗੁਰ ਏਕ ਸਰੂਪਾ। ਤਿਉਂ ਦਸਮੋ ਤਿਨ ਹੀ ਕੋ ਰੂਪਾ।
ਗੁਰਨਾਨਕ ਅਰ ਕਲਗੀਧਰ ਮੈਂ । ਨਹੀਂ ਭੇਦ ਸਮਝੋ ਉਰ ਘਰ ਮੈਂ ।।
ਜਾਂਤੇ ਏਕ ਰੂਪ ਹੈ ਸਾਰੇ। ਤਾਂਤੇ ਮਤ ਮਹਿੰ ਭੇਦ ਨ ਪਯਾਰੇ।।
ਵਹੀ ਸਿਧਾਂਤ ਦਸਮ ਕਾ ਜਾਨੋ। ਜੋ ਨਵ ਪਾਤਸ਼ਾਹ ਕਾ ਮਾਨੋ।।
ਬਹੁਰ ਆਪ ਦਸਮੇਂ ਗੁਰਦੇਵਾ। ਕਰਾ ਪੰਥ ਕੋ ਹੁਕਮ ਅਭੇਵਾ।
ਮਾਨਹੁ ਗੁਰੂ ਗ੍ਰੰਥ ਮਮ ਜਾਗਾ। ਅਹੋ ਖਾਲਸਾ ਪੰਥ ਸੁਭਾਗਾ।।
ਸੋ ਗੁਰ ਗ੍ਰੰਥ ਖੰਡ ਹੈ ਦੇਵੀ। ਫਿਰ ਦਸਮੇਂ ਗੁਰ ਕਿਉਂਕਰ ਸੇਵੀ।
ਸੋ ਪ੍ਰਮਾਣ ਕਹੇਂਗੇ ਆਗੇ। ਜਬ ਗੁਰਮੱਤ ਕਥਨੇ ਹਮ ਲਾਗੇ ।।੧੦੭।।

## ਦੋਹਿਰਾ

ਸਮਯ ਸਮਯ ਕੀ ਬਾਤ ਭੀ ਸਿੱਧ ਨ ਹੋਵਤ ਮੀਤ।
ਅੰਨ ਜੀਵ ਕੇ ਸਮਨ ਥੀ ਸ੍ਰੀ ਸਤਿਗੁਰ ਕੀ ਰੀਤ ।।੧੦੮।।

## ਚੌਪਈ

ਪ੍ਰਕ੍ਰਿਤ ਸੁਭਾਵ ਜੀਵ ਜਗ ਜੇਤੇ। ਛਿਣ ਭੰਗਰ ਹੋਵਤ ਹੈਂ ਤੇਤੇ।।
ਸਮਯ ਸਮਯ ਪਰ ਬਦਲ ਸੁਭਾਊ। ਨਹਿਇਸਥਿਰ ਜਿਲ ਮਹਿੰਪ੍ਰਭਾਊ।
ਰਾਗ ਦ੍ਵੈਖ ਬਸ ਹੋਕਰ ਸਾਰੇ। ਨਿੰਦਾ ਉਸਤਤ ਕਰਤ ਵਿਚਾਰੇ।
ਜਬ ਕੁਛ ਕਾਜ ਨ ਜਾਂ ਪਹਿਹੋਵਤ। ਤਾਂਕੋ ਨਹਿੰ ਨੈਨਨ ਮਹਿੰ ਜੋਵਤ।।
ਕਰਤ ਕੋਟ ਅਪਮਾਨ ਸੁ ਤਾਕੋ। ਨਹੀਂ ਕਾਜ ਹੋਵਤ ਸੰਗ ਜਾਕੋ।।
ਅਰ ਜਬ ਸ੍ਵਾਰਥ ਪਰ ਹੈ ਆਈ। ਤਿਸਹੀ ਕੀ ਚਾ ਕਰਤ ਵਡਾਈ।।
ਭਾਵੇਂ ਹੋਇ ਪਧਾਨ ਸਮਾਨਾ। ਤਾਂਕੋ ਕਰਹੈ ਅਤੇ ਸਨਮਾਨਾ।।
ਯਹ ਸਭ ਲੋਗ ਭਾਖ ਮੁਖ ਗਾਵੈਂ। ਗਾਉ ਗਧੇ ਕੋ ਬਾਪ ਬਨਾਵੈਂ।।
ਤਾਂਤੇ ਇਹ ਮ੍ਰਯਾਦਾ ਸਾਰੀ। ਸੰਸਾਰਕ ਜੀਵਨ ਕੋ ਪਯਾਰੀ।।
ਸਤਵਾਦੀ ਨਰ ਜੋ ਅਵਤਾਰੀ। ਤਿਨਕੀ ਰੀਤ ਰਹਤ ਸਦਨਿਆਰੀ।।
ਰਾਗ ਦ੍ਵੈਖ ਤਿਨ ਮਹਿੰ ਨਹਿੰ ਦੋਊ। ਨਿਜ ਇਛਾ ਨਹਿੰ ਬਯਾਪਤ ਕੋਊ।
ਕੇਵਲ ਪਰਉਪਕਾਰ ਕਰੰਤੇ।। ਸਭ ਕੋ ਕਰਮਨ ਫਲ ਵਰਧੰਤੇ।।
ਜਾਤ ਜਗਤ ਮਹਿੰ ਨਿਸ਼ਚਲ ਐਸੇ। ਉਡਗਨ ਮਾਹਿੰਚੰਦ੍ਰਮਾਂ ਜੈਸੇ।
ਤਾਂਤੇ ਸ੍ਰੀ ਸਤਿਗੁਰੁ ਅਵਤਾਰੀ। ਹੁਤੇ ਧਰਮ ਧੁਜ ਪਰ ਉਪਕਾਰੀ।।
ਸ਼ਕਲ ਸ਼ਕਤ ਤਿਨ ਕੀ ਕੀ ਪਗਦਾਸੀ। ਨਾਮ ਲੇਤ ਜਹਿੰ ਮਿਟਤ ਚੁਰਾਸੀ।।
ਸੋ ਕਿਤ ਕਾਰਨ ਐਸਾ ਕਰਤੇ। ਗੁਰੂ ਗ੍ਰੰਥਿ ਬਾਣੀ ਪਰ ਹਰਤੇ।।
ਜਿਸ ਕੋ ਖੰਡਨ ਪ੍ਰਿਥਮੇ ਕੀਆ। ਫਿਰ ਤਿਨ ਇਸ਼ਟ ਮਾਨ ਕਯੋਂ ਲੀਆ
ਤਾਂਤੇ ਨਹਿ ਗੁਰੂ ਜੀ ਥੇ ਐਸੇ। ਸਿੰਘ ਸੁਮੇਰ ਬਤਾਵਤ ਜੈਸੇ।।
ਵਹੁ ਥੇ ਤੀਨ ਕਾਲ ਸਮਦਰਸੀ। ਏਕ ਅਕਾਲ ਪੁਰਖ ਕੇ ਪਰਸੀ।।
ਤਿਸਤੇ ਭਿੰਨ ਆਨ ਕੀ ਪੂਜਾ। ਨਹੀਂ ਕਰਤ ਸਤਿਗੁਰ ਲਖ ਦੂਜਾ।
ਜਾਂਤੇ ਗੁਰ ਕੋ ਹੈ ਮਤ ਸੋਈ। ਸੋ ਨਵ ਕੋ ਜਾਨਤ ਸਭ ਕੋਈ।।
ਜਾਂਤੇ ਏਕ ਰੂਪ ਗੁਰ ਸਾਰੇ। ਤਾਂਤੇ ਮੱਤ ਨ ਤਿਨਕੋ ਨਯਾਰੇ ।।੧੦੯।।

## ਦੋਹਿਰਾ

ਕ੍ਰਿਸ਼ਨ ਦੇਵ ਕਾ ਪੂਜਨਾ ਕੰਸ ਮਾਰਨੇ ਹੇਤ।
ਇਹ ਦ੍ਰਿਸ਼ਟਾਂਤ ਸੁਮੇਰ ਹਰਿ ਜੋ ਸਤਿਗੁਰੂ ਪਰ ਦੇਤ ।

## ਚੌਪਈ

ਸੋ ਸੰਮਕ ਨਹਿੰ ਇਸ ਪਰ ਭਾਈ। ਕਥਾ ਕ੍ਰਿਸ਼ਨ ਜੀ ਦੀ ਜੋਗਾਈ।
ਕ੍ਰਿਸ਼ਨ ਦੇਵ ਅਰ ਸਤਿਗੁਰ ਮਾਹੀਂ । ਅਹੇ ਭੇਦ ਬਹੁ ਭਾਖੋ ਤਾਹੀਂ ।।
ਹੁਤੋ ਕ੍ਰਿਸ਼ਨ ਇੱਕ ਪੁਰਖ ਪਰਧਾਨਾ। ਜਿਨ ਨਿਜ ਇਸ਼ਟ ਵੇਦ ਥੋ ਮਾਨਾ।
ਪੁਨ ਪੁਰਾਨ ਕੋ ਮਾਨਨ ਹਾਰਾ। ਸੀ ਇਕ ਹਿੰਦੂ ਲੋਗ ਵਿਚਾਰਾ।
ਜਿਸਤੇ ਤਿਨਕੀ ਗੀਤਾ ਜੋਈ। ਦੇਵਨ ਕੀ ਪੁੱਤ੍ਰੀ ਹੈ ਸੋਈ।।
ਜਾਂਤੇ ਵੇਦ ਵਿਧੀ ਕਾ ਦਾਸ। ਹੁਤੋ ਕ੍ਰਿਸ਼ਨ ਯਹ ਸਮਝ ਵਿਲਾਸ।।

ਅਰ ਵੇਦਨ ਕੇ ਜੌਇ ਸਿਧਾਂਤ। ਜੇਕਰ ਪੜੋ ਹੋਇ ਏਕਾਂਤ।।
ਤੌ ਵਹੁ ਜੜ੍ਹ ਵਸਤਨ ਕੀ ਪੂਜਾ। ਸਿੱਧ ਕਰਤ ਈਸ੍ਵਰ ਤੇ ਦੂਜਾ
ਅਗਨ ਹੋਤ੍ਰ ਅਰ ਮੰਤ੍ਰ ਭਾਰੇ। ਯੱਗ ਕਰਮ ਜਿਨ ਅਧਕ ਉਚਾਰੇ।
ਜਿਨਸੋਂ ਕਰਤ ਅਵਾਹਨ ਦੇਵਾ। ਵਿਧਵਤ ਕਰਤਾ ਤਿਨੋਂ ਕੀ ਸੇਵਾ।
ਤਾਂਤੇ ਜੋ ਸ੍ਰੀ ਕ੍ਰਿਸ਼ਨ ਪਿਆਰੇ। ਅਪਨੀ ਰੱਛਾ ਹੇਤ ਵਿਚਾਰੇ।।
ਪੂਜਨ ਕਰੀ ਭਵਾਨੀ ਤਾਂਹਿ। ਨਹੀਂ ਦੋਸ਼ ਕੁਛ ਇਸਕੇ ਮਾਂਹਿ।।
ਅਪਨੇ ਮਤ ਅਨੁਸਾਰ ਕੁਮਾਯਾ। ਜੋ ਦੇਵੀ ਭਜ ਕੰਸ ਮੁਕਾਯਾ।।੧੧੧।।

## ਦੋਹਿਰਾ

ਕਲਗੀਧਰ ਇਸ ਮੱਤ ਕੋ ਖੰਡਨ ਕਰਤ ਬਨਾਇ।
ਵੇਦ ਕਤੇਬ ਪੁਰਾਨ ਕੀ ਦਿੱਤੀ ਅਲਖ ਚੁਕਾਇ ।।੧੧੨।।

## ਚੌਪਈ

ਜਿਸਤੇ ਗੁਰ ਨਹਿੰ ਮਾਨਤ ਵੇਦਾ। ਨਹੀ ਪੁਰਾਨ ਲਖਤ ਦੁਖਛੇਦਾ।
ਤਿਨਤੇ ਉਲਟ ਮਤੋ ਗੁਰ ਕੇਰਾ। ਕਹਕਰਭਰਮ ਹਤਯੋ ਮੈਂ ਤੇਰਾ।।
ਜੈਸਾ ਸ੍ਰੀ ਮੁਖਤੇ ਗੁਰੂ ਗਾਇਆ। ਵੇਦਨ ਤੇ ਨਿਜਪੰਥ ਛੁਡਾਇਆ।
ਅਰ ਪੁਰਾਨ ਕੇ ਮਾਨਨ ਹਾਰੇ। ਕਹੇ ਅਜਾਨ ਲੋਗ ਗੁਰ ਸਾਰੇ।।
ਸੋ ਸੁਨੀਏ ਨੀਕੇ ਮਨ ਲਾਈ। ਸ਼ਕਲ ਸੰਦੇਹ ਤੋਹ ਮਿਟ ਜਾਈ ।।੧੧੩।।

ਯਥਾ : ਸ੍ਰੀ ਮੁਖ ਵਾਕ ਪਾਤਸ਼ਾਹੀ ੧੦

"ਕੋਈ ਪੜ੍ਹਤਿ ਕੁਰਾਨ ਕੋ ਕੋਈ ਪੜ੍ਹਤ ਪੁਰਾਨ। ਕਾਲ ਨ ਸਕਤ ਬਚਾਇਕੈ ਫੋਕਟ ਧਰਮ ਨਿਦਾਨ ।।੪੮।।

## ਚੌਪਈ

ਕੋਈ ਕੋਟ ਮਿਲ ਪੜ੍ਹਤ ਕੁਰਾਨਾ। ਬਾਚਤ ਕਿਤੇ ਪੁਰਾਨ ਅਜਾਨਾ।।
ਅੰਤਿ ਕਾਲ ਕੋਇ ਕਾਮ ਨ ਆਵਾ। ਦਾਵਕ ਕਾਲ ਕਾਹੂੰਨ ਬਚਾਵਾ।।੪੯।।
ਕਿਉਂ ਨ ਜਪੋ ਤਾਂਕੋ ਤੁਮ ਭਾਈ। ਅੰਤਿਕਾਲ ਜੋ ਹੋਇ ਸਹਾਈ।
ਫੋਕਟ ਧਰਮ ਲਖੋ ਕਰ ਭਰਮਾ। ਇਨਤੇਸਰਤਨ ਕੋਈ ਕਰਮਾਂ।।੫੦।।
ਇਹ ਕਾਰਨ ਪ੍ਰਭ ਹਮੇਂ ਬੁਲਾਯੋ। ਭੇਦ ਭਾਖ ਇਹ ਲੋਗ ਪਠਾਯੋ।।
ਜੋ ਤਿਸ ਕਹਾ ਸੁ ਸਭਨ ਉਚਰੋਂ। ਡਿੰਭਵਿੰਭ ਕੁਛੁਨੈਕਨਕਰੋਂ ।।"

## ਦੋਹਿਰਾ

ਦੇਖੋ ਸ੍ਰੀ ਮੁਖ ਵਾਕ ਮੇ ਕੀਨਾ ਗੁਰੂ ਬਖਾਨ
ਮੈਂ ਮਾਨਨ ਨਹਿੰ ਆਇਆ ਵੇਦ ਕਤੇਬ ਪੁਰਾਨ ।।੧੧੪।।
ਪੁਨ ਇਨ ਕੋ ਬਤਲਾਇਆ ਫੋਕਟ ਧਰਮ ਨਿਦਾਨ।
ਫਿਰ ਗੁਰ ਪਰ ਯਹ ਦੋਸ਼ ਦੇਂ ਸੋ ਨਰ ਮਹਾ ਅਜਾਨਾ ।।੧੧੫।।

## ਚੌਪਈ

ਪੁਨ ਇਹ ਭੀ ਨਹਿੰ ਸੰਭਵ ਪਯਾਰੇ। ਕਰੇ ਕ੍ਰਿਸ਼ਨ ਜੋ ਕਰਮ ਅਪਾਰੇ।।
ਸੋ ਥੇ ਗੁਰ ਕੇ ਕਰਨੇ ਜੋਗ। ਜੈਸਾ ਲਖੈਂ ਅਗਯਾਨੀ ਲੋਗ।।
ਦੇਖੋ ਕ੍ਰਿਸ਼ਨ ਚੁਰਾਏ ਮੱਖਨ। ਡਰਦੇ ਲੋਗ ਸਾਂਭ ਕਰ ਰੱਖਨ।।
ਪਰ ਕਲਗੀਧਰ ਪਰ ਧਨ ਹਰਨਾ। ਕਹਤ ਪਾਪਦੀਰਘ ਹੈ ਕਰਨਾ।

ਫੇਰ ਕ੍ਰਿਸ਼ਨ ਗੋਪਨ ਕੀ ਨਾਰੀ। ਕਰਲੀਨੀ ਸਭ ਅਪਨੀ ਪਯਾਰੀ।
ਜਿਨ ਕੇ ਸੰਗ ਨਾਚ ਬਹੁ ਨਾਚੇ। ਜਾਇ ਬਨੇ ਮਹਿ ਕ੍ਰੀੜਾ ਰਾਚੇ।
ਸ੍ਰੀ ਕਲਗੀਧਰ ਇਸ ਕੋ ਭਾਈ। ਜਾਨਤਥੇ ਅਤਿ ਹੀ ਬੁਰਿਆਈ।
ਜਾਂਤੇ ਦੇਖ ਚਰਿੱਤ੍ਰ ਪਯਾਰੇ। ਰੂਪ ਕੌਰ ਕਿਆ ਸੀਖ ਉਚਾਰੇ।।
ਕਹੀ ਗੁਰੂ ਤਿਸ ਨਾਰੀ ਤਾਈ । ਮੈ ਹੂੰ ਗੁਰੂ ਜਗਤ ਕੋ ਸਾਈ।
ਜਾਂਤੇ ਸ਼ਕਲ ਪੁਰਖ ਔ ਨਾਰੀ। ਹੈ ਸੰਤਾਨ ਹਮਾਰੀ ਸਾਰੀ।।
ਤਾਂ ਪਰ ਮੰਦ ਦ੍ਰਿਸ਼ਟ ਕੋ ਕਰਨਾ। ਅਹੇ ਪਾਪ ਸੋ ਆਤਮ ਭਰਨਾ।
ਜਗਤ ਗੁਰੂ ਹੋਕੰਰ ਅਸ ਕਰ ਹੋ। ਆਪ ਕੁਪੰਥਨ ਮੈ ਜੇ ਪਰਹੋ ।
ਤੌ ਜਗ ਜੀਵ ਕਰੇਗੇ ਵੈਸੇ। ਲਖ ਹੈ ਚਰਤ ਹਮਾਰੇ ਜੈਸੇ।।
ਪੁਨ ਅਪਨੇ ਪਿਤ ਕੀ ਜੋ ਸਿੱਖਯਾ। ਦਈ ਤਾਂਹਿ ਨਾਰੀ ਕੋ ਦਿਖਯਾ।
ਸੋ ਸੁਨ ਕੈਸੀ ਹੈ ਸੁਖਦਾਈ। ਧਰਮ ਪੂਜਾ ਜੋ ਮੁਖਤੇ ਗਾਈ।

ਯਥਾ –''ਸੁਧ ਜਬਤੇ ਹਮ ਧਰੀ ਬਚਨ ਗੁਰ ਦਯੋ ਹਮਾਰੇ। ਪੂਤ ਸਦਾ ਇਹ ਪ੍ਰਨ ਪ੍ਰਾਨ ਜਬ ਲਗ ਘਟ ਥਾਰੇ। ਨਿਜ ਨਾਰੀ ਕੇ ਸੰਗ ਨੇਹ ਤੁਮ ਨੀਤ ਬਢੱਯੋ। ਪਰ ਨਾਰੀ ਕੀ ਸੇਜ ਭੂਲ ਸੁਪਨੇ ਨਹਿ ਜੱਯੋ।''

ਦੇਖੋ ਇਹ ਉੱਤਮ ਮਰਯਾਦਾ। ਕਹੀ ਗੁਰੂ ਮਨ ਹਰੇ ਬਿਵਾਦਾ।। ਪਰ ਸ੍ਰੀ ਕ੍ਰਿਸ਼ਨ ਪਰਾਈ ਨਾਰੀ। ਕਰ ਉਪਦੇਸ਼ ਪਰੀ ਬਿਭਚਾਰੀ।। ਇਸੀ ਪ੍ਰਕਾਰ ਕ੍ਰਿਸ਼ਨ ਨੇ ਦੇਵੀ। ਹੋ ਨਿਰਬਲ ਬਲ ਕਾਰਨ ਸੇਵੀ।। ਸੋ ਗੁਰ ਪਰ ਨਹਿੰ ਆਵਤ ਐਸੀ। ਕਰੀ ਕੁਰੀਤ ਕ੍ਰਿਸ਼ਨ ਨੇ ਜੈਸੀ।। ਅਕਾਲ ਪੁਰਖ ਦੀ ਓਟ ਤਿਆਗੇ। ਦੇਵੀ ਮਗਰ ਫਿਰਤ ਹੈਂ ਭਾਗੇ।।੧੧੬।।

## ਦੋਹਿਰਾ

ਔਰ ਦੂਸਰੋ ਭੇਦ ਇਕ ਇਸ ਮੈ ਭਾਖੋ ਤੋਹਿ।
ਜਾਂਤੇ ਗੁਰ ਜੀ ਹੇਤ ਪੁਨ ਐਸੋ ਕਰਮ ਨ ਸੋਹਿ ।।੧੧੭।।

## ਚੌਪਈ

ਕ੍ਰਿਸ਼ਨ ਦੇਵ ਜਗ ਭੀਤਰ ਆਯਾ। ਖੇਲ ਕੂਦ ਮਹਿ ਸਮਾਂ ਬਤਾਯਾ।।
ਬਹੁਰ ਕੰਸ ਮਾਮੇ ਕੋ ਮਾਰਾ। ਕੈਰਵ ਪਾਂਡਵ ਕੋ ਘਰ ਗਾਰਾ।।
ਯਾਦਵ ਕੁਲ ਕੀ ਅਲਖ ਚੁਕਾਇ। ਬਹੁਰ ਆਪ ਭੀ ਗਏ ਸਮਾਇ।।
ਪਰ ਤਿਨ ਕੌਮ ਨ ਕੋਇ ਬਨਾਈ। ਅਰ ਨਹਿ ਰੀਤ ਔਰ ਦਿਖਰਾਈ।।
ਵਹੀ ਪੁਰਾਨੀ ਵੇਦ ਕਹਾਨੀ। ਅਪਨਾ ਇਸ਼ਟ ਤਿਨੋਨੇ ਮਾਨੀ।।
ਜਾਂਤੇ ਤਿਨਕੀ ਦੇਵੀ ਪੂਜਾ। ਕਰਨਾ ਈਸ਼ਰ ਲਖ ਕਰ ਦੂਜਾ।।
ਨਹੀਂ ਅਜੋਗ ਬਾਤ ਸੁਨ ਪਯਾਰੇ। ਕਰੇ ਕਰਮ ਜੋ ਹਿੰਦਨ ਵਾਰੇ।
ਪਰ ਗੁਰੂ ਜੀ ਜੋ ਜਗ ਮਹਿੰ ਆਏ। ਪੰਥ ਸਾਜਨ ਹੇਤ ਪਠਾਏ।।
ਅਰ ਧਰ ਜ਼ੁਲਮ ਉਖਾਰਨ ਕਾਜਾ। ਲੀਨ ਜਨਮ ਗੁਰ ਗ੍ਰੀਬ ਨਿਵਾਜਾ।।
ਪੁਨ ਅਕਾਲ ਤੇ ਭਿੰਨ ਪਰਾਈ। ਮਾਨਤ ਥੇ ਜੇਤਕ ਅਗਯਾਨੀ।।
ਤਿਨ ਕੋ ਕਰਮ ਧਰਮ ਸਿਖਲਾਨਾ। ਸੀ ਗੁਰ ਜੀ ਕੋ ਜਗ ਮਹਿ ਆਨਾ।।
ਸੋ ਜੇ ਆਪ ਗੁਰੂ ਯਹ ਕਰਤੇ । ਅਕਾਲ ਪੁਰਖ ਕੋ ਪੂਜਨ ਹਰਤੇ।
ਤਿਸਕੀ ਜਗ੍ਹਾ ਚੰਡਕਾ ਧਿਆਵੈ । ਅਰ ਵਰ ਦਾਨ ਤਾਹਿੰ ਤੇ ਪਾਵੈ ।।
ਤੌ ਔਰਨ ਕੀ ਕਿਆ ਗਤ ਹੋਸੀ। ਅਪਨੇ ਧਰਮ ਸ਼ਕਲ ਨਰ ਖੋਸੀ।।

ਤਾਂਤੇ ਗੁਰ ਨਹੀ ਕ੍ਰਿਸ਼ਨ ਸਮਾਨ। ਪੂਜਤ ਦੇਵੀ ਇਸ਼ਟ ਪਛਾਨ।।੧੧੮।।

# ਦੁਰਗਾ ਭਗਤ

## ਦੋਹਿਰਾ

ਇਹ ਤਾਂ ਗੱਲਾਂ ਤੇਰੀਆਂ ਹਨ ਧੱਕੇ ਦੀ ਯਾਰ।
ਕ੍ਰਿਸ਼ਨ ਦੇਵ ਮਾਨਸ ਕਹੇਂ ਜੋ ਸੀ ਆਪ ਮੁਰਾਰ ।।੧੧੯।।

## ਚੌਪਈ

ਸ੍ਰੀ ਕ੍ਰਿਸ਼ਨ ਜੋ ਜਗਤ ਅਧਾਰਾ। ਮੋਰ ਮੁਕਟ ਸਿਰ ਪਰ ਜਿ ਸੰਭਾਰਾ।
ਧਰਤੀ ਭਾਰ ਉਤਾਰਨ ਕਾਜਾ। ਲਿਆ ਜਨਮ ਈਸ੍ਰੁਰ ਸਿਰਤਾਜਾ।।
ਆਪ ਅਕਾਲ ਪੁਰਖ ਚਲ ਆਯਾ। ਵਾਸ ਦੇਵਕੇ ਪੂਤ ਸਦਾਯਾ।।
ਜਿਸ ਪਰ ਸਕਲ ਭਗਤ ਬਲਹਾਰੇ। ਬਯਾਸ ਆਦਿ ਜਹਿ ਨਾਮ ਉਚਾਰੇ।
ਪਾਂਡਵ ਕੀ ਰੱਖਿਆਜਿਨ ਕੀਨੀ। ਅਰਜਨ ਰਥਵਾਹੀ ਨਿਜਲੀਨੀ।
ਅਰ ਜਿਨ ਆਪ ਕਹਾ ਵਿੱਚ ਗੀਤਾ। ਮੈਹੂੰ ਬ੍ਰਹਮ ਧਰੋ ਨਿਜ ਚੀਤਾ।
ਸੋ ਤੁਮ ਕਿਉਂ ਖੰਡਨ ਹੈ ਕੀਨਾ। ਜੋ ਜਗ ਨੇ ਪਰਮੇਸ੍ਰੁਰ ਚੀਨਾ।।
ਦਸਮ ਗੁਰੂ ਜਿਨਕੋ ਅਵਤਾਰ। ਕਿਉਂ ਤਿਨਕੋ ਤੂੰ ਖੰਡਤ ਯਾਰ।
ਪਹਿਲੇ ਇਸਦਾ ਭੇਦ ਬਤਾਈਂ । ਫਿਰ ਅੱਗੇ ਕੁਛ ਮੁਖੋ ਅਲਾਈਂ ।
ਹੈ ਇਹ ਨਿਰਨੇ ਜੋਗ ਪਿਆਰੇ।ਕਿਆ ਮਨ ਆਈ ਬਾਤ ਤੁਮਾਰੇ।।੧੨੦

# ਤੱਤ ਖਾਲਸਾ

## ਦੋਹਿਰਾ

ਇਸ ਦਾ ਨਿਰਨਾਂ ਆਪ ਹੀ ਕਰ ਦੀਨਾ ਗੁਰ ਦੇਵ।
ਪੜ੍ਹ ਕਰ ਸ੍ਰੀ ਮੁਖ ਵਾਕ ਕੋ ਭਰਮ ਕਰੋ ਤੁਮਛੇਵ ।।੧੨੧।।
ਕਿਸੀ ਪੁਰਖ ਕੋ ਮਾਨਨਾਂ ਈਸ੍ਰੁਰ ਕਾ ਅਵਤਾਰ।
ਸ੍ਰੀ ਮੁਖ ਵਾਕਨ ਤੇ ਗੁਰੂ ਖੰਡਨ ਕਰਤ ਸੁਧਾਰ।।੧੨੨।।
ਦੇਤ ਢੰਡੋਰਾ ਸ਼ਕਲ ਕੋ ਊਚੇ ਢੋਲ ਬਜਾਇ।
ਅਕਾਲ ਪੁਰਖ ਨਹਿ ਕਬੀਹੀ ਪਰਤ ਗਰਭ ਮਹਿਆਇ।।੧੨੩।।
ਰਾਮ ਕ੍ਰਿਸ਼ਨ ਆਦਿਕ ਜਿਤੇ ਸੇ ਮਾਨਸ ਪਰਧਾਨ।
ਤਿਨ ਕੋ ਈਸ੍ਰੁਰ ਮਾਨਤੇ ਸੋ ਹੈਂ ਮਹਾਂ ਅਜਾਨ।।੧੨੪।।
ਸ਼ਬਦ ਹਜ਼ਾਰੇ ਮੈਂ ਲਿਖਾ ਬਹੁਰ ਸਵੈਯੇ ਦੇਖ।
ਕ੍ਰਿਸ਼ਨ ਹੇਤ ਦਿਆ ਕਹਤ ਹੈਂ ਸ੍ਰੀ ਸਤਿਗੁਰੂ ਕੇ ਲੇਖ।।੧੨੫।।

ਯਥਾ ਸ੍ਰੀ ਮੁਖ ਵਾਕ ਪਾਤਸ਼ਾਹੀ ੧੦

''ਬਿਨ ਕਰਤਾਰ ਨ ਕਿਰਤਮ ਮਾਨੋ ।। ਆਦਿ ਅਜੋਨਿ ਅਜੈ ਅਬਨਾਸੀ ਤਿਹ ਪਰਮੇਸ੍ਰੁਰ ਜਾਨੋ।। ਕਹਾਂ ਭਯੋ ਜੋ ਆਨ ਜਗਤ ਮਹਿ ਦਸਿਕ ਅਸੁਰ ਹਰ ਘਾਏ।। ਅਧਕ ਪ੍ਰਪੰਚ ਦਿਖਾਇ ਸਭਨ ਕਹਿ ਆਪਹਿ ਬ੍ਰਹਮ ਕਹਾਏ।। ਭੰਜਨ ਗੜਨ ਸਮਰਥ ਸਦਾ ਪ੍ਰਭੂ ਸੋ ਕਿਮ ਜਾਤ ਗਿਨਾਯੋ।। ਤਾਂਤੇ ਸਰਬ ਕਾਲ ਕੇ ਅਸਿ ਕੋ ਘਾਇ ਬਚਾਇਨ ਆਯੋ।। ਕੈਸੇ ਤੋਹ ਤਾਰ ਹੈ ਸੁਨ ਜੜ ਆਪ ਡੁਬਯੋ ਭਵ ਸਾਗਰ। ਛੁਟਹੋ ਕਾਲ ਫਾਸ ਤੇ ਤਬ ਹੀ ਗਹੋ ਸਰਨ ਜਗ ਤਾਗਰ ਪੁਨ: ਕੇਵਲ ਕਾਲ ਹੀ ਕਰਤਾਰ ਆਦਿ ਅੰਤ ਅਨੰਤ

ਮੂਰਤਿ ਗੜ੍ਹਨ ਭੰਜਨ ਹਾਰ।। ਨਿੰਦ ਉਸਤਿਤ ਜਉਨ ਕੇ ਸਮ ਸਤ੍ਰ ਮਿਤ੍ਰ ਨ ਕੋਇ।। ਕਉਨ ਬਾਟ ਪੁਰੀ ਤਿਸੈ ਪਥ ਸਾਰਥੀ ਰਥ ਹੋਇ।। ਤਾਤ ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ ਮੁਕੰਦ। ਕਉਨ ਕਾਜ ਕਹਾਂਹਿਗੇ ਤੇ ਆਨ ਦੇਵਕਿ ਨੰਦ।। ਦੇਵ ਦੈਤ ਦਿਸਾ ਵਿਸਾ ਜਿਹ ਕੀਨ ਸਰਬ ਪਸਾਰ। ਕਉਨ ਉਪਮਾਂ ਤਉਨ ਕੋ ਮੁਖ ਲੇਤ ਨਾਮ ਮੁਰਾਰ।।

## ਪੁਨਃ ਸਵੈਯਾ

ਜੌ ਕਹੋ ਰਾਮ ਅਜੋਨਿ ਅਜੈ ਅਤਿ ਕਾਹੇ ਕਉ ਕੌਸਲ ਕੁਖਿ ਜਯੋ ਜੂ। ਕਾਲਹੂੰ ਕਾਨ ਕਹੈ ਜਿਹ ਕੋ ਇਹ ਕਾਰਣ ਕਾਲ ਤੇ ਦੀਨ ਭਯੋਜੂ।। ਸੰਤ ਸਰੂਪ ਬਿਬੈਰ ਕਹਾਇ ਸੁ ਕਯੋਂ ਪਥ ਕੋ ਰਥ ਹਾਂਕ ਧਯੋਜੂ।। ਤਾਹੀ ਕੋ ਮਾਨ ਪ੍ਰਭੂ ਕਰਕੈ ਜਿਹ ਕੋ ਕਉ ਭੇਦ ਨ ਲੇਨ ਲਯੋ ਜੂ।। ਪੁਨਃ ਅਕਾਲ ਉਸਤਤਿ ਪਾ: ੧੦
ਕਿਤੇ ਕ੍ਰਿਸ਼ਨ ਸੇ ਕੀਟ ਕੋਟੈ ਉਪਾਏ।। ਉਸਾਰੇ ਗੜ੍ਹੇ ਫੇਰ ਮੇਟੇ ਬਨਾਇ।।''

## ਦੋਹਿਰਾ

ਇਨ ਸ੍ਰੀ ਵਾਕਨ ਮੈ ਕਹਾਂ ਕਹਾਂ ਕ੍ਰਿਸ਼ਨ ਹੈ ਕੀਟ।
ਕੰਸ ਮਾਰ ਰਥ ਹਾਂਕ ਜੋ ਗਏ ਨੈਨ ਫਿਰ ਮੀਟ ।।੧੨੬।।
ਤਾਂਤੇ ਉਹ ਪਰਮਾਤਮਾਂ ਕਰਤੋ ਨਹਿ ਪ੍ਰਪੰਚ।
ਜਾਂਤੇ ਜਨਮ ਧਰਾਇਕੇ ਕਰੇ ਜਗਤ ਕੋ ਬੰਚ।।੧੨੭।।
ਤਾਂਤੇ ਸਿੱਧ ਸੁ ਹੋਗਯੋ ਗੁਰ ਵਾਕਨ ਤੇ ਮੀਤ।
ਨਹਿੰ ਗੁਰ ਜੀ ਕੋ ਇਸ਼ਟ ਥੀ ਕਰੀ ਕ੍ਰਿਸ਼ਨ ਜੋਰੀਤ ।।੧੨੮।।
ਸੁਤੇ ਸਿੱਧ ਗੁਰ ਜਗਤ ਮਹਿ ਆਏ ਹਿਤ ਉਪਕਾਰ।
ਨਾਂ ਦੇਵੀ ਕੇ ਪੂਜ ਹਿਤ ਸੀ ਤਿਨ ਕਾ ਅਵਤਾਰ।।੧੨੯।।

## ਚੌਪਈ

ਫਿਰ ਇੱਕ ਭਾਰਾ ਹੋਰ ਅਨਰਥ। ਲਾਇਆ ਬਾਵੇ ਬੋਲ ਖਿਅਰਥ।।
ਕਹੀ ਪੰਥ ਗੁਰ ਦੇਵੀ ਗੋਦ। ਪਾਇਆ ਮਨ ਮਹਿ ਧਰ ਵਡ ਮੋਦ।।
ਮਾਤਾ ਸਮ ਰੱਛਕ ਤਿਸ ਜਾਨਾ। ਤਾਂਤੇ ਪੰਥ ਪੂਤ ਤਿਹ ਠਾਨਾ।।
ਯਹ ਭੀ ਹੈ ਇੱਕ ਬਾਤ ਕਹਾਨੀ। ਜੋ ਗੁਰ ਵਾਕ ਕਰਤ ਹੈ ਹਾਨੀ।।
ਦਸਮ ਗੁਰੂ ਨੇ ਪੰਥ ਪਿਆਰਾ। ਸਾਹਿਬ ਦੇਵਾਂ ਗੋਦ ਬਨਾਰਾ।।
ਜਾਂਤੇ ਅਬ ਤਕ ਰੀਤ ਸੁਹਾਵੀ। ਚਲੀ ਪੰਥ ਮਹਿ ਆਵਤ ਹਾਵੀ।।
ਅੰਮ੍ਰਿਤ ਛਕਨ ਸਮਯ ਉਪਦੇਸ਼। ਦੇਤ ਸਿੰਘ ਕੋ ਹਰਨ ਕਲੇਸ਼।।
ਪਿਤਾ ਆਜ ਤੁਹਿ ਕਲਗੀਧਾਰੀ। ਮਾਤਾ ਸਾਹਿਬ ਦੇਵ ਤਿਹਾਰੀ।।
ਤਬ ਬਾਵਾ ਜੀ ਕਾ ਯਹ ਕਹਨਾ। ਕਹੋ ਸਤ ਫਿਰਕਿਉਂ ਕਰ ਰਹਨਾ।।
ਜੇ ਸਤਿਗੁਰ ਚੰਡੀ ਕੀ ਗੋਦੀ। ਦੇਵਤ ਪੰਥ ਸਮਝ ਕਰ ਮੋਦੀ।।
ਤਬ ਅੰਮ੍ਰਿਤ ਕੇ ਕਾਲ ਮਝਾਰੀ। ਦੇਤ ਗੁਰੂ ਯਹ ਸੀਖ ਸੁਧਾਰੀ।।
ਆਜ ਤੁਮੇ ਮੈ ਸੁਨੋ ਪਿਆਰੇ। ਦੁਰਗਾ ਜੀ ਕੀ ਗੋਦ ਬਠਾਰੇ।।
ਸੋ ਨਹਿ ਆਜ ਤਲਕ ਕੋ ਕਹੇ। ਫਿਰ ਬਾਵਾ ਕਿਉ ਉਲਟੇ ਰਹੇ।।
ਅਰ ਦੇਵੀ ਜੋ ਦੱਸੀ ਰੱਛਕ। ਸੋ ਤਾਂ ਦੇਖੀ ਉਲਟੀ ਭੱਛਕ।।
ਜਿਸ ਤੇ ਲੋਹੂ ਗੁਰ ਦਾ ਮੰਗੇ ਖਾਧੇ ਸਿੱਖ ਪਕੜ ਜਿਨ ਚੰਗੇ।।
ਖਾਇ ਪੀਯ ਰੱਛਕ ਕਹਲਾਈ। ਧੰਨਯਭਾਗ ਕਿਆ ਚੰਗੀ ਮਾਈ ।।੧੩੦।।

## ਦੋਹਿਰਾ

ਫਿਰ ਬਾਵਾ ਜੀ ਕਥਨ ਮਹਿ ਹੈ ਦੂਖਨੁ ਇੱਕ ਹੋਰ।
ਸੋ ਸੁਨੀਏ ਮਨ ਲਾਇਕੈ ਜੋ ਕੁਛ ਕਥਨ ਮੋਰ।।੧੩੧।।

## ਚੌਪਈ

ਜੇ ਦੇਵੀ ਦੀ ਝੋਲੀ ਪਾਕੇ। ਅਰ ਇਸ ਮਾਤਾ ਪੰਥ ਬਨਾਕੇ ।।
ਭਏ ਪ੍ਰਸੰਨ ਗੁਰੂ ਅਵਤਾਰੀ। ਤੌ ਦੂਖਨ ਆਵਤ ਹੈ ਭਾਰੀ।।
ਭਈ ਚੰਡਕਾ ਸਿੱਖਨ ਮਾਂਇ। ਸਾਹਿਬ ਦੇਵਾਂ ਜੀ ਦੀ ਥਾਂਇ।।
ਤੌ ਫਿਰ ਪਿਤਾ ਪੰਥ ਦਾ ਪਯਾਰੇ। ਕਹੌ ਕੌਨ ਗੁਰ ਮੁਖੋਂ ਉਚਾਰੇ।
ਤਾਂ ਗੁਰ ਜੀ ਦਾ ਕਿਆ ਸਨਬੰਧ। ਰਿਹਾ ਪੰਥ ਸੈ ਦੇਖਹੁ ਅੰਧ।।
ਬਨ ਗਏ ਮਾਤਾ ਪਿਤਾ ਜਦ ਔਰ। ਫਿਰ ਗੁਰ ਜੀ ਦਾ ਦਸੋ ਠੌਰ।।
ਤੌ ਸ੍ਰੀ ਗੁਰ ਜੀ ਦਾ ਫੁਰਮਾਨਾ। ਹੈ ਧਰ ਪਰ ਮੈਂ ਪੰਥ ਚਲਾਨਾ।।
ਮਿਥਯਾ ਭਯੋ ਸਗਲ ਸੁਨ ਭਾਈ। ਅਕਾਲ ਪੁਰਖ ਸਨਮੁਖ ਜੋਗਾਈ।
ਜਾਂਤੇ ਪੰਥ ਪਿਤਾ ਗੁਰ ਹਈਏ। ਮਾਤਾ ਸਾਹਿਬ ਦੇਵਾਂ ਪਈਐ।
ਜਿਨਕੋ ਪੂਤ ਖਾਲਸਾ ਭਯੋ। ਦੇ ਅੰਮ੍ਰਿਤ ਜੋ ਸਾਜਨ ਕਯੋ।।
ਤਾਂਤੇ ਯਹ ਸਭ ਕਲਪਤ ਬਾਨੀ। ਸ੍ਰੀ ਬਾਵਾ ਜੀ ਜੋਇ ਬਖਾਨੀ।।
ਸਰਬ ਪ੍ਰਕਾਰ ਜੁ ਅਹੇ ਅਸ਼ੁੱਧਾ। ਪੁਨ ਗੁਰਮਤ ਤੇ ਅਧਕਵਿਰੁੱਧਾ।।
ਜੋ ਜਨ ਗੁਰਮਤਿ ਇਸਹ ਬਤਾਵਤ। ਸੋ ਸਿਧਾਂਤ ਤੇ ਉਲਟਾ ਜਾਵਤ।।੧੩੨।।

## ਦੋਹਿਰਾ

ਗੁਰ ਮਤ ਮੈਂ ਮਾਨਨ ਨਹੀਂ ਦੇਵੀ ਦੇਵਲ ਕੋਇ।
ਜੋ ਇਸਕੋ ਗੁਰਮਤ ਕਹੈ ਦਏ ਭਾਗ ਤਿਨ ਖੋਇ ।।੧੩੩।।

# ਦੁਰਗਾ ਭਗਤ

## ਦੋਹਿਰਾ

ਤੁਮ ਜਾਨਤ ਨਹਿ ਸ਼ਕਤ ਕੀ ਸ਼ਕਤੀ ਅਧਕ ਮਹਾਨ।
ਜਾਂ ਕੇ ਸੰਕਾ ਕਰਤ ਹੈਂ ਹੋਕਰ ਅਧਕ ਅਜਾਨ ।।੧੩੪।।

## ਚੌਪਈ

ਦੇਖ ਪੁਰਾਨ ਭਾਗਵਤ ਦੇਵੀ। ਕੈਸੀ ਸ਼ਕਤ ਦੇਵ ਮੁਨ ਸੇਵੀ।।
ਆਦ ਭਵਾਨੀ ਸ਼ਕਤ ਅਪਾਰ। ਜਿਸਕੇ ਬਿਨਸਭ ਜਗਤ ਅਸਾਰ।।
ਸੋ ਸ਼ਕਤੀ ਸਭ ਮਹਿ ਇੱਕ ਰੂਪ। ਰਹੀ ਬਿਆਪ ਧਰੇ ਅਤਿ ਊਪ।।
ਬਣ ਤ੍ਰਿਣ ਜਲ ਅਗਨੀ ਕੇ ਮਾਹੀਂ । ਅਹੇਸ਼ਕਤ ਜੋਬਲ ਕੀਤਾਹੀਂ ।
ਸੋਈ ਹੈ ਜਗ ਆਦਿ ਭਵਾਨੀ। ਜੋ ਦੇਵਨ ਨਿਸਚੈ ਕਰ ਮਾਨੀ।।
ਜਿਸ ਮਹਿ ਸ਼ਕਤ ਅਧਕ ਜਗ ਹੋਵਤ। ਤਿਸਕੋ ਜਨਸ੍ਵਾਮੀਕਰ ਜੋਵਤ
ਬਿਨਾਂ ਸ਼ਕਤ ਪੂਛਤ ਨਹਿ ਕੋਈ। ਮਹਾਂ ਦੀਨ ਲਖ ਕਹੂੰ ਨ ਢੋਈ।
ਬਿਸ਼ਨ ਕ੍ਰਿਸ਼ਨ ਅਰ ਰਾਮ ਅਵਤਾਰ। ਇੰਦ੍ਰ ਔ ਬ੍ਰਹਮਾਂ ਮੁੱਖਚਾਰ।।
ਇਨਕੀ ਕਰਤ ਸਕਲ ਜਗ ਸੇਵਾ। ਜਾਨਸ਼ਕਤ ਤਿਨ ਮਹਿਅਤਿ ਦੇਵਾ।।
ਔਰ ਸਿੱਧ ਸਾਧਕ ਜਗ ਕੇਤੇ। ਸ਼ਕਤ ਮਾਨ ਹੋਵਤ ਭਵ ਜੇਤੇ।।
ਤਿਨ ਕੀ ਸੋਭਾ ਭਵ ਮਹਿ ਹੋਵਤ। ਜਿਨਕੋ ਦੇਖ ਪਾਪ ਜਨ ਖੋਵਤ।
ਸ਼ਕਤ ਹੀਨ ਜਬ ਹੋਵਤ ਕੋਊ। ਨਹੀਂ ਮਾਨ ਪਾਵਤ ਧਰ ਸੋਊ।।

ਸ਼ਕਤ ਅਧਾਰ ਸ਼ਕਲ ਜਗਹੋਈਏ। ਬਿਨਾਸ਼ਕਤ ਸਭ ਨਾਸੀ ਪੱਈਏ।
ਜਬਹ ਕ੍ਰਿਸ਼ਨ ਨਿਰ ਸ਼ਕਤੀ ਭਯੋ। ਤਬ ਮਨ ਹੋ ਅਤ ਆਤ੍ਰਗਯੋ।।
ਜਾਂ ਤੇ ਸ਼ਕਤੀ ਰਿਦੇ ਧਿਆਈ। ਜਾਨਦਾਸ ਤਿਸ ਪਹਿ ਜਬਆਈ।।
ਜਾਂ ਕੇ ਬਲ ਫੜ ਕੰਸ ਪਛਾਰਾ। ਕੇਸ਼ਨ ਤੇ ਗਹਿ ਪਲ ਮਹਿੰ ਮਾਰਾ।।
ਤਾਂਤੇ ਮਨ ਮਹਿ ਸਮਝ ਪਿਆਰੇ। ਸੂਨੋ ਦੇਵ ਸ਼ਕਤ ਬਿਨ ਸਾਰੇ।।
ਯਾਹੀ ਤੇ ਤਿਸਕੋ ਸਭ ਚਾਹੇਂ। ਹੋਇ ਦੀਨ ਨਿਜ ਮਨ ਕੇ ਮਾਹੇਂ।।
ਸ਼ਕਲ ਭਏ ਜਗ ਜੋ ਅਵਤਾਰੀ। ਤਿਨ ਭੀ ਸ਼ਕਤ ਰਿਦੇ ਮਹਿਧਾਰੀ।।
ਜਾਂਤੇ ਸੋਈ ਆਦ ਭਵਾਨੀ। ਦਸਮ ਗੁਰੂ ਜੂ ਲਖਬਰ ਦਾਨੀ।।
ਕਰੀ ਪੂਜਨਾ ਨਿਜ ਬਲ ਹੇਤਾ। ਧਾਰ ਅਡੰਬਰ ਚਹੀਏ ਜੇਤਾ।।
ਕਰ ਪ੍ਰਤੱਖ ਲਯੋ ਵਰ ਤਾਂਤੇ। ਹਨੇ ਤੁਰਕ ਪਾਕਰ ਬਲ ਜਾਂਤੇ।।
ਤਾਂ ਕਾ ਤੂੰ ਖੰਡਨ ਕਿਉਂ ਕਰਤਾ। ਆਦਿ ਸ਼ਕਤ ਤੇ ਹੈ ਮਨ ਡਰਤਾ।।
ਜਿਸ ਕੋ ਸਗਰੇ ਮਾਨਤ ਆਏ। ਜੈ ਦੰਬਾ ਮੁਖ ਮਾਹਿ ਅਲਾਏ।।
ਅਰ ਜਿਸਕੀ ਲੈ ਓਟ ਆਧਾਰਾ। ਦੇਵਨ ਭੀ ਨਿਜ ਕਾਜ ਸੁਧਾਰਾ।
ਤਿਸਕੋ ਜੇ ਗੁਰਦੇਵ ਮਨਾਯਾ। ਕਹੋ ਦੋਸ ਕਿਆ ਇਸ ਮਹਿਆਯਾ।
ਜੇ ਸੰਕਾ ਕੁਛ ਹੈ ਮਨ ਮਾਹੀਂ । ਪੜ੍ਹ ਕਰ ਦੇਖ ਭਾਗਵਤ ਤਾਹੀਂ ।।
ਕੈਸੀ ਸ਼ਕਤੀ ਸ਼ਕਤ ਅਲਾਵੈ। ਸਕਲ ਤਿਸੀ ਕੇ ਦਾਸ ਬਤਾਵੈ।
ਤਾਂਤੇ ਸੰਕ ਨ ਕੀਜੇ ਭਾਈ। ਹੈ ਦੁਰਗਾ ਸਭ ਕੋ ਸੁਖ ਦਾਈ।।
ਪੂਜਨ ਜੋਗ ਏਕ ਹੀ ਅਹੇ। ਬੀਚ ਪੁਰਾਨ ਜਾਂਹਿ ਜਸ ਕਹੇ।।੧੩੫।।

# ਤੱਤ ਖਾਲਸਾ

## ਦੋਹਿਰਾ

ਅਹੋ ਪੁਰਾਨਨ ਕੀ ਕਥਾ ਤੈਂ ਜੋ ਕਹੀ ਅਜਾਨ
ਤਾਂ ਕੋ ਭੇਦ ਨ ਜਾਨਯੋ ਕੈਸੇ ਕਰਤ ਬਖਾਂਨ ।।੧੩੬।।
ਪਰ ਇਸ ਮਹਿ ਇਕ ਔਰ ਹੈ ਬਾਤ ਸੁਨੋ ਦੇ ਕਾਨ।
ਹਰ ਇਕ ਬੀਚ ਪੁਰਾਨਕੇ ਜੁਦਾ-੨ ਭਗਵਾਨ।।੧੩੭।।
ਬਯਾਸ ਮੁਨੀ ਨੇ ਰਚ ਦਏ ਠਾਰਾਂ ਜੋਇ ਪੁਰਾਨ।
ਉਪ ਪੁਰਾਨ ਭੀ ਤਾਂਹਿ ਨੇ ਕੀਨੇ ਗ੍ਰੰਥ ਮਹਾਨ ।।੧੩੮।।

## ਚੌਪਈ

ਅਰ ਪੁਰਾਨ ਜਿਸਕਾ ਰਚ ਦੀਨਾ। ਤਿਸ ਮਹਿ ਤਿਸ ਕੋ ਈਸ਼੍ਵਰ ਕੀਨਾ।।
ਸ਼ਕਲ ਔਰ ਤਿਸ ਦਾਸ ਬਨਾਏ। ਏਕੋ ਪੂਜ ਸੋਇ ਠਹਰਾਏ।।
ਜਿਉ ਦੇਵੀ ਭਗਵਤ ਮੇ ਗਾਈ। ਆਦਿ ਸ਼ਕਤ ਜਗਦੰਬਾ ਮਾਈ।।
ਤਿਸ ਬਿਨ ਔਰ ਬਤਾਏ ਦੀਨਾ। ਬਿਨ ਸ਼ਕਤੀ ਬਲ ਅਹੇਰਤੀ ਨਾ।।
ਤਿਉ ਸੌਰਵ ਪੌਰਾਣ ਮਝਾਰੀ। ਸੂਰਜ ਕੋ ਭਾਖਯੋ ਬਲ ਕਾਰੀ।।
ਕਹੀ ਪ੍ਰਕਾਸ਼ ਸਕਲ ਜਗ ਮੂਲਾ। ਸਕਲਸ੍ਰਿਸ਼ਟ ਕੋ ਜੋ ਅਨੁਕੂਲਾ।।
ਸੋ ਪ੍ਰਕਾਸ਼ ਰੂਪ ਹੈ ਭਾਨੂੰ। ਜਾਂਤੇ ਕਰਤ ਜਗਤ ਸਨਮਾਨੂੰ।।
ਦਿੱਬ ਰੂਪ ਦੇਵੀ ਜੋ ਗਾਈ। ਅਰ ਜੋਤਿ ਤਿਸ ਮਹਿ ਠਹਰਾਈ।।
ਮੁਖ ਮਹਿ ਜ੍ਵਾਲਾ ਚਮਕ ਦਿਖਾਵੈ। ਤੜਤਾ ਸਮ ਦਿਪ ਜਗਤ ਡਰਾਵੇ।

ਸੋ ਹੈ ਤੇਜ ਚੰਡ ਮਹਿ ਜੇਤਾ। ਸੂਰਜ ਕਾ ਪਈ ਯੁਤ ਜਗ ਤੇਤਾ।।
ਜੋ ਪ੍ਰਕਾਸ਼ ਸੂਰ ਨਹਿੰ ਦੇਵੈ। ਅਪਨੀ ਜੋਤ ਸ਼ਕਲ ਹਰ ਲੇਵੈ।।
ਤੌ ਦੇਵੀ ਅਰ ਦੇਵ ਬਿਚਾਰੇ। ਫਿਰੇ ਅੰਧ ਹੋ ਬੀਚ ਅੰਧਾਰੇ।।
ਕੋਇ ਕਿਸੇ ਕੋ ਨਹਿ ਪਹਿਚਾਨੋ। ਅਰ ਨਹਿ ਕੋਇ ਕਿਸੇ ਕੋ ਮਾਨੇ।।
ਅੰਧਾ ਧੁੰਦ ਜਗ ਭੀਤਰ ਹੋਇ। ਨਿਜ ਬਿਵਹਾਰ ਬਹੈ ਸਭ ਖੋਇ।।
ਤਾਂਤੇ ਸੂਰਜ ਸਮ ਕੋ ਨਾਹੀਂ। ਜਗ ਈਸ਼੍ਵਰ ਲਖੀਏ ਮਨ ਮਾਹੀਂ ।।
ਸੋ ਸੂਰਜ ਹੈ ਦੋਇ ਪ੍ਰਕਾਸ਼ੀ। ਸੁਨਹੁ ਰਿਦੇ ਮਹਿ ਬੁੱਧ ਹੁਲਾਸੀ।।
ਏਕ ਭੂਪ ਭੌਤਕ ਤਿਹ ਗਾਇਆ। ਦੂਸਰ ਸੂਖਮ ਰੂਪ ਬਤਾਇਆ।।
ਦੋਨੋ ਕਰ ਜਗ ਚਲਤ ਬਿਹਾਰਾ। ਜਾਤੇ ਤਾਂਕੋ ਕਰਹੁ ਜੁਹਾਰਾ।।
ਸੂਖਮ ਰੂਪ ਸਕਲ ਘਟ ਮਾਹੀ। ਗਯਾਨ ਪ੍ਰਕਾਸ਼ ਕਹਤ ਜਗਤਾਹੀਂ ।।
ਅਰਪੁਨ ਚੇਤਨ ਤਾਹਿ ਬਖਾਨੇ। ਸਤਿ ਚਿਤ ਆਨੰਦ ਕਰ ਉਰਮਾਨੇ।।
ਤਿਸ ਪ੍ਰਤਿਕ ਜੋਤੀ ਕੇ ਕਾਜ। ਧਰਤ ਧਿਆਨ ਮੁਨ ਗਨ ਰਿਖ ਰਾਜ।।
ਬ੍ਰਹਮ ਸਨਾਤਨ ਜੋਤ ਸਹਾਈ। ਜੋ ਘਟ ਘਟ ਮਹਿ ਪੂਰਨ ਪਾਈ।।
ਹੈ ਸੋ ਰੂਪ ਅਭੌਤਕ ਤਾਂਕਾ। ਸੂਰਜ ਨਾਮ ਦੁਤੀ ਹੈ ਜਾਂਕਾ।
ਫਿਰ ਦੂਸਰ ਜੋ ਪ੍ਰਗਟ ਰੂਪਾ। ਕਰਤ ਸਕਲ ਜਗ ਜਾਂਕੀ ਊਪਾ।।
ਸੋ ਅਕਾਸ਼ ਮੰਡਲ ਮਹਿ ਭਾਸੇ। ਕ੍ਰਿਨ ਪ੍ਰਤਾਪ ਸ਼ਕਲ ਤਮ ਨਾਸੈ।।
ਪੁਨ ਉਡਗਨ ਚੰਦ੍ਰ ਟਟਿਆਨੇ। ਦੀਪ ਮਸਾਲ ਜਿਤਕ ਜਗਜਾਨੇ
ਅਰ ਚੌਕੇ ਮਹਿ ਅਗਨ ਅਪਾਰੀ। ਕਰਤ ਕਾਜ ਜਿਤਨੇ ਸੰਸਾਰੀ।।
ਸੋ ਸੂਰਜ ਕਾ ਦੂਸਰ ਰੂਪ। ਜਿਸ ਕੀ ਜਗਤ ਬਖਾਨਤ ਊਪ।।
ਦੋਇ ਰੂਪ ਸੂਰਜ ਕੇ ਜੋਈ। ਹੋਇ ਲੋਪ ਸਭ ਸ੍ਰਿਸ਼ਟ ਬਿਗੋਈ।।
ਇਕ ਛਿਨ ਮਹਿ ਹੋਜਾਵੇ ਨਾਸਾ। ਜੈਸੇ ਪਾਨੀ ਮਾਹਿ ਪਤਾਸਾ।।
ਤਾਂਤੇ ਦੇਵੀ ਦੇਵ ਅਪਾਰੇ। ਦਾਸ ਅਹੇ ਸੂਰਜ ਕੇ ਸਾਰੇ।।
ਯਹ ਸੌਰਵ ਪੌਰਾਨ ਅਲਾਵੈ। ਬਿਨ ਸੂਰਜ ਸਭਤੁੱਛ ਬਤਾਵੈ।।

## ਦੋਹਿਰਾ

ਫਿਰ ਸੁਨ ਬਿਸ਼ਨ ਪੁਰਾਨ ਮਹਿ ਹੈ ਬਿਸ਼ਨੂ ਪ੍ਰਧਾਨ ।
ਦੇਵੀ ਸੂਰਜ ਆਦਿ ਸਭ ਤਾਕੇ ਦਾਸ ਪਛਾਨ ।।

## ਚੌਪਈ

ਦੇਖੋ ਤਿਸ ਪੋਰਾਣ ਮਝਾਰੀ। ਕਹਾ ਬਿਸ਼ਨ ਕੋ ਹੀ ਕਲਧਾਰੀ।।
ਸੈਨ ਕਰਤ ਵਹੁ ਖੀਰ ਸਮੁੰਦ੍ਰ। ਮਿਟੇ ਦਰਸ ਜਿਸਕੇ ਸਭ ਦੂੰਦ੍ਰ।।
ਸਿਆਮ ਵਰਨ ਗਲ ਮੋਤਨ ਹਾਰਾ। ਮੋਰ ਮੁਕਟ ਸੋਹਤ ਛਬਭਾਰਾ ।।
ਸੰਖ ਚੱਕ੍ਰ ਗਦ ਪਦਮ ਬਿਰਾਜੇ। ਦੇਖ ਰੂਪ ਛਬ ਰਵਿ ਲਖ ਲਾਜੇ ।।
ਚਰਨ ਸਰਨ ਬਸ ਸਦਾ ਭਵਾਨੀ। ਕਰਤ ਸੇਵ ਨਿਜ ਮੁਕਤ ਪਛਾਨੀ
ਸਾਕਤ ਅਹੇ ਸ਼ਕਤ ਕੋ ਸੋਊ। ਜਾਂ ਬਿਨ ਸ਼ਕਤ ਕਾਜ ਕਤ ਹੋਊ ।।
ਜਬ ਤਬ ਧਰ ਪਰ ਪਾਪ ਬਥਾਰੇ। ਦੇਵ ਸੰਤ ਹੋਏ ਦੁਖਯਾਰੇ ।।
ਵਧਾ ਪਾਪ ਕਾ ਜਗਤ ਪਸਾਰਾ। ਅਸੁਰ ਕਰਤ ਦੇਵਨ ਕੋ ਖੁਆਰਾ ।।
ਤਬ ਹੀ ਨਿਜ ਆਲਸਤਾ ਤਿਆਗੇ। ਰਤਨ ਮੰਚਤੇ ਬਹੁਰੋ ਜਾਗੇ ।।
ਸ਼ੰਖ ਚੱਕ੍ਰ ਧਰ ਲੈ ਅਵਤਾਰਾ। ਕਰਤ ਸਕਲ ਦੁਸ਼ਟਨ ਕੋ ਛਾਰਾ ।।

ਧਰਮ ਧਰਾ ਪਰ ਜਬ ਫੈਲਾਵੇ । ਬਹੁਰ ਖੀਰ ਸਾਗਰ ਮਹਿ ਜਾਵੇ ।।
ਪੌਢੈ ਸੇਸ ਸੇਜ ਕਰ ਨੀਕੀ। ਜਾਨਨ ਹਾਰ ਭਗਤ ਜਨ ਜੀਕੀ।।
ਕਈ ਵੇਰ ਜਬ ਦੇਵ ਦੁਖਾਰੇ। ਅਸੁਰਨ ਕੇ ਦੁਖਤੇ ਦੁਖਯਾਰੇ ।।
ਗਏ ਪਾਸ ਬਿਸ਼ਨੂ ਕੇ ਧਾਈ। ਨਿਜ ਦੁਖ ਕਹੇ ਉਪ ਤਿਸ ਗਾਈ।।
ਕਹੀ ਵਚਾਵਹੁ ਹੇ ਜਗ ਨਾਥਾ । ਹਮ ਹੈਂ ਦੀਨ ਮਲੀਨ ਅਨਾਥਾ।।
ਅਸੁਰਨ ਹਮਰੇ ਸੁਖ ਹਰ ਲੀਨੇ। ਲਾਤਨ ਕੇ ਪ੍ਰਾਹਰ ਸੁ ਕੀਨੇ।।
ਹਮਰੀ ਇਸ਼ਟ ਨਾਰ ਹਰ ਲੀਨੀ। ਅਧਕ ਪ੍ਰਕਾਰ ਸਾਸਨਾ ਦੀਨੀ
ਤਾਂਤੇ ਦੁਖੀ ਹੋਇ ਹਮ ਆਏ। ਹੇ ਪ੍ਰਭ ਜੂ ਅਬ ਲੇਹੁ ਬਚਾਏ ।।
ਸੁਨ ਕਰ ਤਿਨ ਕੇ ਦੁਖ ਕੀ ਗਾਥਾ। ਚੜੇ ਗਰੜ ਤ੍ਰਿਭਵਨਨ ਨਾਥਾ
ਧਾਰ ਗਧਾ ਚੱਕਰ ਬਲਕਾਰੀ। ਅਸੁਰ ਸੰਘਾਰ ਵਡੋ ਬਲਧਾਰੀ।।
ਕਰਤ ਸੁਖੀ ਦੇਵਨ ਕੋ ਪਲ ਮੈਂ । ਜਾਇ ਬਰਾਜਤ ਬਹੁਰੋ ਜਲਮੈਂ।।
ਗਜ ਕੋ ਤ੍ਰਾਸ ਮਿਟਾਇਯੋ ਜਾਹੀਂ । ਦੂਸਰ ਔਰ ਨਹੀਂ ਸਮਤਾਹੀ ।।
ਕੋਟ ਦੁਰਗਾ ਜਾਂਕੇ ਪੱਗ ਝਾਰਤ। ਕੋਟ ਇੰਦਰ ਜਹਿਬਾਰ ਬੁਹਾਰਤ ।।
ਤਾਂਤੇ ਬਿਸ਼ਨ ਏਕ ਹੀ ਦੇਵਾ। ਪੂਜਨ ਕਰਹੁ ਤਾਂਹ ਕੀ ਸੇਵਾ ।।
ਚਾਰ ਪਦਾਰਥ ਘਰ ਮਹਿ ਪਾਵੇ। ਸੱਤ੍ਰਨ ਜੀਤ ਤੁਰਤ ਫਿਰ ਆਵਹੁ
ਜਿਸ ਤੇ ਬਿਨਾ ਅਵਰ ਨਹਿ ਕੋਊ। ਰੱਖਕ ਜੀਵਨ ਕੋ ਜਗ ਜੋਊ ।।
ਐਸੇ ਬਿਸ਼ਨ ਪੌਰਾਨ ਬਤਾਵੈ। ਏਕ ਵਿਸ਼ਨ ਈਸ਼੍ਵਰ ਠਹਰਾਵੈ।।
ਤਾਂਤੇ ਭਿੰਨ ਔਰ ਹੈਂ ਜੇਤੇ। ਨਿਸਚੇ ਅਹੇ ਅਨੀਸ਼੍ਵਰ ਤੇਤੇ ।।੧੪੨।।

## ਦੋਹਿਰਾ

ਐਸੇ ਵਿਸ਼ਨ ਪੁਰਾਨ ਮਹਿ ਸਕਲ ਦੇਵ ਕੋ ਦੇਵ
ਕਹਾ ਵਿਸ਼ਨ ਭਗਵਾਨ ਹੈ ਤਾਂਕੀ ਕਰੀਯਹੁ ਸੇਵ ।।

## ਦੋਹਿਰਾ

ਆਗੇ ਸੈਵ ਪੁਰਾਨ ਕੀ ਕਥਾ ਸੁਨੋ ਦੈ ਕਾਨ
ਬਿਨ ਸ਼ਿਵ ਦੂਸਰ ਹੈ ਨਹੀਂ ਕਰੇ ਜਗਤ ਕਲਯਾਨ ।।

## ਚੌਪਈ

ਸੈਵ ਪੁਰਾਨ ਕਹੇ ਸਿਵ ਈਸ । ਤੀਨ ਭਵਨ ਕੋ ਹੈ ਜਗਦੀਸ ।।
ਜਿਸ ਕੋ ਨਾਮ ਮੁਕਤ ਹੈ ਪਿਆਰੇ। ਸਦਾਮੁਕਤ ਸ਼ਿਵਸਗਲ ਉਚਾਰੇ
ਤੀਨ ਨੈਨ ਤ੍ਰੈ ਨੇਤ੍ਰ ਗਾਵੈ । ਤੀਨ ਦੇਵ ਜਹਿੰ ਮਹਿੰ ਠਹਰਾਵੈ ।।
ਬਿਸ਼ਨ ਰਹਤ ਸੱਜੇ ਦ੍ਰਿਗ ਜਾਂਤੇ। ਪਾਲਨ ਕਰਤ ਜਗਤ ਕੀ ਤਾਂਤੇ ।।
ਖੱਬੇ ਨੈਨ ਚਤਰਮੁਖ ਰਹ ਹੈ। ਉਤਪਤ ਕਰਤ ਜਗਤ ਕੀ ਵਹਿ ਹੈ ।।
ਤੀਸਰ ਅਗਨ ਨੇਤ੍ਰ ਕੇ ਮਾਂਹਿ। ਰਹਿਤ ਆਪ ਸਿਵ ਸੰਸੈ ਨਾਂਹਿ ।।
ਕਰਤ ਸੰਘਾਰ ਜਗਤ ਕੋ ਜੋਊ। ਤੀਨ ਸ਼ਕਤ ਇੱਕ ਸ਼ਿਵਮਹਿ ਹੋਊ
ਮਹਾਂਦੇਵ ਹੈ ਜਾਂਕੋ ਨਾਮਾਂ । ਸਭ ਸੇ ਅਧਕ ਜਾਂਹਿ ਕੇ ਕਾਮਾਂ ।।
ਰੀਝਤ ਨੈਕ ਗਾਲ੍ਹਕੇ ਬਾਜੇ। ਨਵ ਨਿਧ ਦੇਤ ਕਰਤ ਸਭ ਕਾਜੇ ।।
ਚਰਨ ਬਸਤ ਜਹਿ ਸਦਾ ਪਿਆਰੀ। ਦਾਸੀ ਹੋਇ ਸ਼ਕਤਸੁਖਕਾਰੀ ।।
ਅਰਧੰਗੀ ਜਿਨ ਆਪ ਬਨਾਈ। ਸ਼ਿਵਕੀ ਸ਼ਕਤ ਪੂਜ ਕਹਿਲਾਈ ।।
ਬਾਨ ਤ੍ਰਿਸ਼ੂਲ ਧਾਰਕਰ ਜਾਹੀਂ । ਤ੍ਰਿਪੁਰਬਧ ਕੀਨੋ ਖਿਨ ਮਾਹੀਂ।।

ਤਾਂਕੋ ਪੂਤ ਗਣੇਸ ਕਹਾਵੈ। ਸਕਲ ਦੇਵ ਸੇ ਅਧਿਕ ਸਦਾਵੈ ।।
ਪ੍ਰਥਮੇ ਕਰਤ ਤਾਂਹਿ ਕੀ ਪੂਜਾ। ਬਹੁਰ ਮਨਾਵਤ ਹੈ ਨਰ ਦੂਜਾ ।।
ਜਾਂਕੋ ਪੂਤ ਅਹੇ ਪ੍ਰਤਾਪੀ। ਭਯੋ ਪ੍ਰਸਿਧ ਪਾਇ ਸ਼ਿਵ ਥਾਪੀ ।।
ਤਾਂ ਸਮ ਔਰ ਦੂਸਰੋ ਕੋ ਹੈ। ਲੋਕ ਪ੍ਰਲੋਕ ਪਤਿ ਸ਼ਿਵ ਸੋਹੈ ।।
ਆਨ ਦੇਵ ਸਮਸਰ ਨਹਿ ਜਾਂਕੇ। ਮਹਾਂਦੇਵ ਸ਼ਿਵ ਗੁਰ ਭਗਤਾਂਕੇ ।।
ਤਾਂਕੇ ਪੂਜਨ ਸਦਹੀ ਕੀਜੈ। ਮੁਕਤ ਪਦਾਰਥ ਪਲ ਮਹਿ ਲੀਜੈ।।
ਜਾਂਕੀ ਕਾਂਸ਼ੀ ਪੁਰੀ ਮਝਾਰੀ। ਲਹਤ ਮੁਕਤ ਮਰ ਕਰ ਨਰ ਨਾਰੀ।।
ਔਰ ਦੇਵ ਕੇ ਜੋਇ ਉਪਾਸੀ। ਪਰਤ ਜਾਇ ਯਮ ਕੀ ਸਭ ਫਾਸੀ ।।
ਪਰ ਸਿਵਜੀ ਕੇ ਸੇਵਨ ਹਾਰੇ। ਲਹਤ ਮੁਕਤ ਜਗ ਬੰਧਨ ਡਾਰੇ ।।
ਤਾਂਤੇ ਕੇਵਲ ਸ਼ਿਵਹ ਧਿਆਵੈ। ਰਿੱਧ ਸਿੱਧ ਘਰ ਮਹਿ ਸਭ ਪਾਵੈ ।।
ਐਸੇ ਸੈਵ ਪੁਰਾਨ ਬਤਾਯੋ। ਸਭਸੇ ਅਧਿਕ ਏਕ ਸ਼ਿਵਗਾਯੋ ।।

## ਦੋਹਿਰਾ

ਬਹੁਰ ਗਨੇਸ਼ ਪੁਰਾਨ ਮਹਿ ਸਭ ਦੇਵਨ ਕੋ ਏਸ਼ ।
ਪੂਜਨ ਜੋਗ ਬਤਾਇਆ ਨੀਕੇ ਦੇਖ ਗਣੇਸ਼ ।।

## ਚੌਪਈ

ਗਣ ਏਸ੍ਵਰ ਇੱਕ ਅਹੇ ਗਨੇਸ਼ । ਜਾਂ ਸਮ ਦੂਸਰ ਸੇਸ਼ ਮਹੇਸ਼ ।।
ਨਹੀਂ ਜਗਤ ਮਹਿ ਪਈਯਤ ਕੋਈ। ਏਕ ਗਣੇਸ਼ ਮੁਖ ਹੈ ਸੋਈ ।।
ਸਭ ਕਾਰਜ ਕੇ ਆਦਿ ਅਰੰਭਾ। ਪੂਜਤ ਸਭ ਗਣਪਤ ਲਖਥੰਭਾ ।।
ਬਿਘਨ ਸਕਲ ਕੋ ਹਰਤਾ ਏਕ । ਗਣਪਤ ਨਾਮ ਧਰਤ ਨਰਟੇਰ।।
ਤੀਨ ਭਵਨ ਕੀ ਉਤੱਪਤ ਜੋਈ। ਤਿਸਕੀ ਸੁੰਡੀ ਸੇ ਸਭ ਹੋਈ ।।
ਸ਼ਕਤ ਹਾਥ ਮਹਿ ਨਵ ਨਿਧ ਲੀਨੇ। ਖਰੀ ਅਗਾਰੀ ਹੋਇਅਧੀਨੇ।।
ਜੋਗ ਕਰਮ ਅਰ ਬਯਹ ਮਝਾਰੀ। ਪ੍ਰਥਮ ਪੂਜ ਗਣਏਸ਼ ਉਚਾਰੀ ।।
ਜਾਂਤੇ ਬਿਘਨ ਸਕਲ ਵਹੁ ਖੋਵਤ। ਪੂਰਨ ਕਾਜ ਸੂਖਸਹਿ ਹੋਵਤ।
ਬਿਘਨ ਹਰਨ ਅਰ ਕਾਰਜ ਸਾਧਕ। ਅਹੇਗਨੇਸ਼ ਸਕਲ ਦੁਖ ਬਾਧਨ।।
ਮਾਤ ਤਾਤ ਭੀ ਜਾਂਹਿ ਮਨਾਵਤ। ਮਨ ਇੱਛੇ ਫਲ ਤਾਂਤੇ ਪਾਵਣ।।
ਤਾਂਕੋ ਤਾਤ ਆਪ ਸ਼ਿਵ ਜੋਈ। ਨਿਜ ਸ਼ਕਤੀ ਜਬਲਖੀ ਨ ਕੋਈ।।
ਤਬ ਤਿਨ ਪੂਤ ਗਣੇਸ਼ ਮਨਾਯਾ। ਜਾਂਕੇ ਬਲ ਤ੍ਰਿਪੁਰਾਰ ਮੁਕਾਯਾ ।।
ਬੀਚ ਪੁਰਾਨ ਕਥਾ ਇਮ ਗਾਈ। ਭਈ ਤ੍ਰਿਪੁਰ ਸੋ ਜਬੀਲਰ ।।
ਏਕ ਓਰ ਤ੍ਰਿਪੁਰ ਬਲ ਧਾਰੀ। ਦੁਤੀ ਓਰ ਸ਼ਿਵ ਜੂ ਅਵਤਾਰ ।।
ਲਰਤ ਰਹੇ ਬਹੁ ਕਾਲ ਅਪਾਰਾ। ਪਰ ਤ੍ਰਿਪੁਰ ਤਿਸਤੇਨ ਨਹਿਰਾ।।
ਓੜਕ ਸ਼ਿਵਜੀ ਭਏ ਲਚਾਰ। ਲੱਗੇ ਕਰਨ ਮਨ ਮਾਂਹਿ ਵਿਚਾਰ ।।
ਕਯਾ ਕਾਰਨ ਹਮ ਮੈ ਬਲ ਨਾਹੀ। ਕੌਨ ਦੋਖ ਪਰਯੋ ਇਸ ਮਾਹੀ ।।
ਜਿਸ ਪਰ ਅੰਤ ਬਾਤਮਨ ਆਈ। ਨਹਿ ਗਣੇਸ਼ ਹਮ ਲੀਨ ਮਨਾਈ।।
ਜਾਂਤੇ ਫਤਹ ਨ ਹਮਰੀ ਭਈ। ਤ੍ਰਿਪੁਰ ਪੀਠ ਨ ਰਣਮਹਿੰ ਦਈ ।।
ਤਿਸੀ ਸਮਯ ਸ਼ਿਵ ਧਯਾਨ ਲਗਾਯੋ। ਗਣਪਤਕੋ ਪੂਜਨ ਕਰਵਾਯੋ ।।
ਭਏ ਸਹਾਇ ਲੰਬੋਦਰ ਦੇਵਾ। ਦੇਖ ਸੰਭ ਕੀ ਨੀਕੀ ਸੇਵਾ ।।
ਜਿਸ ਪਰ ਲੈਵਰ ਤ੍ਰਿਪੁਰ ਮਾਰਾ । ਭੀੜ ਪਰੀ ਮਹਿ ਦੇਤ ਸਹਾਰਾ ।

ਤਾਂਤੇ ਗਣਨਾਇਕ ਜਗ ਸ੍ਵਾਮੀ। ਤੀਨ ਭਵਨ ਕੇ ਅੰਤ੍ਰਯਾਮੀ ।।
ਪੂਜਨ ਜੋਗ ਸਗਲ ਕੇ ਸੋਈ। ਜਾਂ ਸਮ ਦੂਸਰ ਔਰਨਕੋਈ ।।

## ਦੋਹਿਰਾ

ਸ਼ੈਵੀ ਭਗਵਤ ਇੱਕ ਜੋ ਲਿਖਯਾ ਬਯਾਸ ਪੁਰਾਨ ।
ਜੋ ਪੜ੍ਹ ਲੇਵੈ ਓਸਨੂੰ ਚੰਬੜ ਜਾਇ ਸ਼ਿਤਾਨ ।।
ਜੇ ਇਕ ਵੇਰੀ ਓਸਨੂੰ ਲੇਵੈ ਕੋਈ ਦੇਖ ।
ਨਿਸਚੈ ਕਰ ਤੂੰ ਜਾਨ ਲੈ ਫੁੱਟਨ ਉਸਦੇ ਲੇਖ ।।

## ਚੌਪਈ

ਬਾਂਮ ਮਾਰਗ ਦਾ ਉਸ ਵਿੱਚ ਹਾਲ । ਵਰਨਨ ਕੀਤਾਨਾਲਾਕੁਚਾਲ ।
ਮਹਾਂ ਮੰਦ ਜਿਸ ਕਰਮ ਬਤਾਏ। ਸੁਨ ਸੁਨ ਕੋਮ ਕੰਪ ਦੁੱਖ ਪਾਏ ।
ਜੋ ਤਿਸਕੋ ਮੈਂ ਕਹਾਂ ਸੁਨਾਇ । ਗ੍ਰੰਥ ਸਕਲ ਗੰਦਾ ਹੋ ਜਾਇ ।।
ਜਿਸਤੇ ਕਥਨੇ ਜੋਗ ਨ ਸੋਈ। ਮਹਾਂ ਭਰਿਆ ਹੀਤ ਹੈ ਜੋਈ ।।
ਚੋਲੀ ਕੂੰਡਾ ਮਾਰਗ ਸਾਰੇ । ਚੱਕ੍ਰ ਭੈਰਵ ਜਬੇ ਨਿਹਾਰੇ ।।
ਤਬਹੀ ਬੁੱਧ ਪੁਰਖ ਕੀ ਮਾਰੀ। ਲੋਕ ਪਰਲੋਕ ਵਿਖੇ ਪਤ ਹਾਰੀ ।।
ਪਰ ਬਯਾਸ ਜੂ ਨੇ ਤਿਸ ਮਾਹੀ। ਕਰੀ ਸੰਕ ਲਿਖਤੇ ਕੁਛਨਾਹੀ ।।
ਤਿਸਕੋ ਮੋਖ ਹੇਤ ਬਤਲਾਇਆ। ਸਭ ਪੁਰਾਨ ਤੇ ਉੱਤਮ ਗਾਇਆ।।
ਫਿਰ ਤੂੰ ਕਹੁ ਭਾਈ ਇਸ ਜਾਗਾ। ਕੌਨ ਪੁਰਾਨ ਅਹੇ ਸੁਭ ਲਾਗਾ ।।
ਅਰ ਕਿਸਕੋ ਮਾਨੈ ਨਰ ਕੋਈ। ਅਪਨੇ ਸੁਖ ਕੋ ਅਰਥੀ ਜੋਈ ।।
ਤਾਂਤੇ ਏਹੁ ਪੁਰਾਨ ਬਖੇੜਾ। ਮੂਰਖ ਜਨ ਹਿਤ ਪਾਇਆ ਝੇੜਾ ।।
ਸੁਨ ਸੁਨ ਨਰ ਅਗਯਾਨੀ ਜੋਈ। ਹੋਤ ਪ੍ਰਸੰਨ ਰਿਦੇ ਮਹਿੰ ਸੋਈ ।।
ਯਾਂਹੀ ਤੇ ਹਰਬੰਸ ਪੁਰਾਨ। ਜੋ ਬਾਵਾ ਜੀ ਕਰਾ ਬਖਾਨ ।।
ਸੋ ਭੀ ਹੈ ਇਨਹੀ ਕਾ ਭਾਈ। ਨਹੀ ਸਿੱਧ ਜਿਸ ਮੈ ਕੁਛ ਰਾਈ ।।
ਯਾਂਹੀ ਤੇ ਦਸਮੇ ਅਵਤਾਰੀ। ਪੁਰਾਨਨ ਤੇ ਸੰਗਤ ਨਿਜ ਟਾਰੀ।।
ਵੇਦ ਪੁਰਾਨ ਕੁਰਾਨ ਉਠਾਏ। * ਬਿੱਪਰ ਲੰਭ ਪਦਜਾਂ ਮਹਿੰਪਾਏ ।
ਤਾਂਕੋ ਤਿਆਗ ਭਲੇ ਕਰਵਾਯੋ। ਗੁਰੂ ਗ੍ਰੰਥ ਮਾਰਗ ਸਮਝਾਯੋ ।।
ਜੇ ਬਾਵਾ ਜੀ ਵਿੱਦਯਾ ਪਠਕੈ। ਦੇਖਤ ਸਭ ਪੁਰਾਨ ਅਤਿ ਠਠਕੈ।
ਤੌ ਸਿੱਧਾਂਤ ਸਭ ਲੇਤ ਵਿਚਾਰ। ਜਾਂਤੇ ਮਨ ਸੇ ਦੇਤ ਵਿਸਾਰ ।
ਪਰ ਬਾਵਾ ਜੂ ਨਹੀਂ ਨਿਹਾਰੇ। ਸੁਨਕਰ ਹੀ ਮਨ ਮਹਿੰ ਨਿਰਧਾਰੇ ।
ਜਾਂਤੇ ਸਰਧਾ ਕਰ ਤਿਨ ਮਾਂਹੀਂ । ਅੰਨ ਜੀਵ ਸਮ ਮਾਨਤ ਜਾਹੀਂ ।।
ਜਾਂਤੇ ਗੁਰੂ ਦਸਮ ਜਗਨਾਥਾ। ਕਾਮ ਨ ਜਿਨੋਂ ਪੁਰਾਨਨ ਸਾਥਾ ।।
ਸੋ ਜੋ ਸਰਬ ਸ਼ਕਤ ਕੇ ਧਰਤੇ। ਔਰ ਸ਼ਕਤ ਕਿਉਂ ਪੂਜਨ ਕਰਤੇ ।।
ਸਰਬ ਸ਼ਕਤ ਜਿਨਕੀ ਹੈ ਦਾਸੀ। ਨਵ ਨਿਧ ਜਿਨਕੇ ਚਰਨ ਨਵਾਸੀ
ਸੋ ਮਾਂਗਤ ਵਰ ਅੰਨਤ ਜਾਇ । ਨੜੀਮਾਰ ਕੋ ਸੰਗ ਲਵਾਇ ।।
ਯਹ ਸਭ ਬਾਤ ਝੂਠ ਹੈ ਪਯਾਰੇ। ਜੋ ਕੁਛ ਸਿੰਘ ਸੁਮੇਰ ਉਚਾਰੇ ।।

# ਦੁਰਗਾ ਭਗਤ

## ਦੋਹਿਰਾ

ਘਾਤਾ ਤਾ ਹਨ ਸਚੀਂਆ ਜੋ ਤੈਂ ਕਹੀਆ ਮਿਤ ।
ਪਰ ਬਾਵੇ ਜੋ ਲੱਖਯਾ ਸੋ ਭੀ ਲਗਦਾ ਚਿੱਤ ।।੧੫੦।।

## ਚੌਪਈ

ਪਹਿਲੇ ਇਹ ਸੁਨ ਲੀਜੇ ਸਾਰਾ। ਜੋ ਬਾਵਾ ਜੀ ਆਪ ਉਚਾਰਾ ।
ਜਿਸ ਪਰ ਸਰਧਾ ਮੈਂ ਕਰ ਲੀਨੀ। ਚੰਡੀ ਕਥਾ ਸਾਚਕਰ ਚੀਨੀ।
ਜਦ ਬ੍ਰਹਮਨ ਸਭ ਗੁਰ ਢਿਗ ਆਏ। ਤਦ ਗੁਰ ਜੂ ਸਭ ਪਾਸ ਬਠਾਏ
ਪਾਛੈ ਕਹੀ ਬਾਤ ਸੁਨ ਪਯਾਰੇ। ਪ੍ਰਗਟ ਕਰੋ ਚੰਡ ਸੁਖਕਾਰੇ।
ਜਿਸ ਪਰ ਤਿਨ ਨੇ ਵਹੀ ਅਲਾਯਾ। ਹਮ ਨਹਿੰ ਜਾਨਤ ਹੈਂ ਜਗਰਾਯਾ
ਦੱਤਾ ਨੰਦ ਉਜੈਨ ਨਿਵਾਸੀ। ਸੋ ਜਾਨਤ ਵਿਧ ਸਭ ਸੁਖਰਾਸੀ ।
ਜਿਸ ਪਰ ਵਹੁ ਪੰਡਤ ਭੀ ਆਏ। ਤਿਸਕੋ ਭੀ ਗੁਰੂ ਯਹੀ ਅਲਾਏ ।
ਜਿਸ ਪਰ ਪੰਡਤ ਉਜਰ ਉਠਾਯਾ। ਮੈਂ ਪੁਸਤਕ ਨ ਸਾਥਲਿਆਯਾ ।
ਜਿਸ ਪਰ ਸਿੰਘ ਸੁਮੇਰ ਅਲਾਈ। ਸੋ ਮੈਂ ਤੈਨੂੰ ਕਹਾਂ ਸੁਨਾਈ।।੧੫੧।।

ਯਥਾ :

## ਚੌਪਈ

"ਤਬ ਤਿਨ ਕਹੀ ਨ ਪੁਸਤਕ ਆਈ। ਕੈਸੇ ਹੁਇ ਕਾਜ ਜਗਰਾਈ
ਤਬ ਲਗ ਪੁਸਤਕ ਕੇਰ ਪਟਾਰਾ।ਸਿੱਖਨ ਰਾਖਯ ਨਿਕਟ ਨਿਕਾਰਾ।੬੧
ਅਤਿ ਅਚਰਜ ਪੰਡਤ ਮਗਨਾਨਾ।ਗੁਰ ਨਾਨਕ ਅਵਤਾਰ ਪਛਾਨਾ
ਪ੍ਰਭ ਪ੍ਰੇਰਤ ਪੰਡਹਿ ਪਧਾਰੇ।ਤਹਿਤੇ ਪੁਸਤਕ ਦਏ ਪਟਾਰੇ।੬੨।"

## ਦੋਹਿਰਾ

ਜਦ ਪੰਡਤ ਜੀ ਪਾਸ ਨਹਿੰ ਪੋਥੀ ਪਿਖੀ ਦਿਆਰ ।
ਤਬ ਤਿਸ ਆਗੇ ਧਰ ਦਏ ਅਪਨੇ ਖੋਲ ਪਟਾਰ ।।
ਜਿਸ ਨੂੰ ਦੇਖ ਆਨੰਦ ਹੋ ਲੱਗਾ ਕਹਿਨ ਦਿਜੇਸ਼ ।
ਯਹ ਤੋ ਗੁਰ ਅਵਤਾਰ ਹੈਂ ਸ੍ਰੀ ਨਾਨਕ ਕੋ ਵੇਸ਼ ।।
ਜੇ ਗੁਰ ਜੀ ਦੇ ਮਨ ਵਿਖੇ ਇੱਛਾ ਹੁੰਦੀ ਨਾਹਿ ।
ਤੋ ਪਟਾਰ ਕਿਉਂ ਪੁਸਤਕਾਂ ਰਖਦੇ ਤਿਸਦੇ ਪਾਹਿ ।।

# ਤੱਤ ਖਾਲਸਾ

## ਦੋਹਿਰਾ

ਇਸ ਕਥਨੀ ਤੇ ਸਿੱਧ ਕੁਛ ਹੋਤ ਨਹੀਂ ਸੁਨ ਬੀਰ ।
ਦਏ ਗ੍ਰੰਥ ਉਸ ਬਿਪ ਕੋ ਜੋ ਸਨ ਗੁਰ ਕੇ ਤੀਰ ।।

## ਦਵੈਯਾ

ਪਰ ਇਹ ਸਾਰਾ ਪੰਡਤ ਦਾ ਸੀ ਦਿਸਦਾ ਇੱਕ ਬਹਾਨਾ। ਜੋ ਉਸਨੇ ਗੁਰ ਅੱਗੇ ਕੀਤਾ ਉਸ ਵੇਲੇ ਮਨ ਮਾਨਾ। ਆਖੀ ਪੁਸਤਕ ਮੇਰਾ ਨਾਹੀ ਜਿਸ ਦੁਵਾਰੇ ਜਗ ਸਾਂਈਂ । ਪੂਜਨ ਕਰਨੇ ਦੀ ਵਿਧ ਦੱਸਾਂ ਸਮਾਂ ਨ ਜਾਇ ਅਜਾਂਈਂ ।।੫੮।। ਭਲਾ ਕਹੋ ਉਹ ਖਾਲੀ ਹੱਥੀ ਕਿਉਂ ਘਰ ਤੇ ਸੀ ਆਇਆ।। ਈਦੋਂ ਪਿੱਛੇ ਤੰਬਾ ਉਸਨੇ ਫੂਕਨ ਹੇਤ ਰਖਾਇਆ।। ਜੁੱਧ ਸਮਯ ਨਾ ਸ਼ਸਤ੍ਰ ਪਹਿਰੇ ਫਿਰ ਕਦ ਪਹਿਰੇ ਭਾਈ। ਤਾਂਤੇ ਬਾਤ ਬਿੱਪ ਨੇ ਕੀਤੀ ਜੈਸੀ ਕਰਨ ਸੁਦਾਈ।।੫੯।। ਇਹ ਭੀ ਉਜਰ ਓਸਦਾ ਗੁਰ ਜੀ ਤੋੜ ਦਿਆ ਤੱਤਕਾਲਾ। ਅਪਨਾ ਭਰਾ ਪਟਾਰ ਪੁਸਤਕਾਂ ਤਿਸਕੋ ਚਾਇ ਦਿਖਾਲਾ। ਜਿਸ ਪਰ

ਹੋਇ ਹਰਾਨ ਗਿਆ ਅਰ ਪੇਸ਼ ਨ ਚੱਲੀ ਕੋਈ। ਮਨ ਵਿੱਚ ਸੋਚੀ ਇਹਤਾਂ ਐਥੇ ਅਣਹੋਣੀ ਸੀ ਹੋਈ।।੬੦।। ਪਰ ਇਹ ਪੋਥੀ ਵਾਲੀ ਚਾਲੀ ਬਾਵਾ ਜੀ ਨੇ ਗਾਈ। ਸੁੱਖਾਸਿੰਘ ਸੰਤੋਖ ਹਰੀ ਨੇ ਪਹਿਲੇ ਨਹੀ ਸੁਣਾਈ।। ਕਿਆ ਜਾਣੇ ਇਹ ਖਬਰ ਇਨ੍ਹਾਂ ਨੂੰ ਕਿਸ ਨੇ ਦਿੱਤੀ ਆਕੇ। ਪੰਡਤ ਨੈ ਇਹ ਕਰਾ ਬਹਾਨਾ ਗੁਰ ਜੀ ਸੁਨਮੁਖ ਜਾਕੇ।। ਪਹਿਲੇ ਦੋਨਾਂ ਕਵੀਆਂ ਨਾਲੋ ਇਨ ਨੇ ਨਮਕ ਮਸਾਲਾ ।। ਹੋਰ ਲਗਾਕੇ ਚਾਇ ਦਿਖਾਇਆ ਕਵੀ ਪਣੇ ਦਾ ਚਾਲਾ।। ਕੇਵਲ ਇਤਨਾ ਪ੍ਰਗਟ ਕੀਤਾ ਗੁਰ ਜੀ ਪਾਸ ਘਨੇ ਰੇ। ਭਰੇ ਪਟਾਰ ਪੁਸਤਕਾਂ ਹੈ ਸਨ ਪੜਨ ਸਿੱਖ ਬਹ ਡੇਰੇ।। ਤਾਂਤੇ ਇਸਦਾ ਖਯਾਲ ਛੱਡਕੇ ਅਸਲੀ ਬਾਤ ਬਤਾਓ। ਐਵੇਂ ਛੋਟੀ ਬਾਤਾਂ ਕਰਕੇ ਨਾ ਪਰਚਾਓ।। ਦੱਸੋ ਉਸ ਪੰਡਤ ਨੇ ਦੇਵੀ ਸੀ ਪ੍ਰਗਟ ਕਰਵਾਈ। ਕੈ ਪੋਥੀ ਸਮ ਹੋਰ ਉਜ਼ਰ ਕਰ ਅਪਨੀ ਜਾਨ ਛੁਡਾਈ ।।

# ਦੁਰਗਾ ਭਗਤ

## ਦੋਹਿਰਾ

ਇਸਤੇ ਅੱਗੇ ਉਹੋ ਹੈ ਨਹੀ ਨਵੀ ਕੁਛ ਬਾਤ ।
ਸਵਾ ਲੱਖ ਦੀ ਦੱਖਨਾ ਪੰਡਤ ਲੈਨ ਠਰਾਤ ।।
ਜੋ ਪਹਿਲੇ ਕਵੀਅਨ ਕਹੀ ਸੋਈ ਸਿੰਘ ਸੁਮੇਰ ।
ਦੱਸੀ ਲੈਨ ਸਮਗ੍ਰੀ ਲੱਖ ਰੁਪੱਈਏ ਫੇਰ ।।
ਸੋ ਸਭ ਹੀ ਮੰਗਵਾਇਕੇ ਦਿੱਤੀ ਗੁਰ ਤਿਨ ਹਾਥ।
ਲਗੇ ਹਵਨ ਕਰਾਵਨੇ ਸਤੁੱਦ੍ਰਵ ਢਿਗ ਤਿਸ ਸਾਥ ।।
ਉਸ ਵੇਲੇ ਦਾ ਹਾਲ ਇਹ ਬਾਵਾ ਕਰੇ ਪੁਕਾਰ ।
ਜਾਕੇ ਬਰਨੀ ਬੈਠਿਆ ਪੰਡਤ ਦਸਕ ਹਜ਼ਾਰ ।।

ਯਥਾ

## ਚੌਪਈ

'ਦਸ ਹਜ਼ਾਰ ਦਿਜ ਸਤੁੱਦ੍ਰਵ ਤੀਰਾ। ਬਰਨੀ ਬੈਠਪਰਮਮਤ ਧੀਰਾ
ਮਧ ਹੋਮ ਮੰਡਪ ਮਨ ਮਾਨਾ। ਤਾਂ ਮਹਿ ਅਦਿਆ ਕਰ ਅਸਥਾਨਾ ।।੬੯।।

## ਦੋਹਿਰਾ

ਪ੍ਰਥਮ ਪੂਜ ਨਵ ਗ੍ਰਹ ਕਰੀ ਸਭ ਦੇਵਨ ਦੀ ਸ਼ਾਂਤਿ ।
ਖੋੜਸ ਕਰੀ ਕੁਮਾਰ ਕੀ ਪੂਜਨ ਪੂਰਨ ਕਾਂਤਿ ' ।।੭੦।।

## ਦੋਹਿਰਾ

ਕਾਰਜ ਚਾਇ ਅਰੰਭਿਆ ਤਬ ਦਿਜ ਵਰ ਨੇ ਜਾਇ ।
ਸ੍ਰੀ ਯੁਤ ਬਾਵਾ ਗ੍ਰੰਥ ਮਹਿ ਦਿੱਤਾ ਖੂਬ ਸੁਨਾਇ ।।੧੬੮।।

# ਤੱਤ ਖਾਲਸਾ

## ਦੋਹਿਰਾ

ਇਹ ਸਭ ਧਨ ਬਰਬਾਦ ਦਾ ਸਾ ਇੱਕ ਢੰਗ ਨਦਾਨ।
ਬਾਵਾ ਜੀ ਪ੍ਰਗਟ ਕਰੇ ਨਹਿੰ ਕੁਛ ਸਿੱਧ ਪਛਾਨ ।।

## ਦਵੈਯਾ

ਲੁੱਟਨ ਖਾਵਨ ਭੜਥੂ ਪਾਵਨ ਮਨ ਦੇ ਵਿੱਚ ਠਰਾਇਆ। ਜਾਕੇ ਨਦੀ ਕਨਾਰੇ

ਜਿਨ ਨੇ ਛੇਤੀ ਡੇਰਾ ਲਾਇਆ।। ਮੁਖਤ ਖੋਰਿਆ ਦੀ ਸੀ ਢਾਣੀ ਓਥੇ ਕੱਠੀ ਹੋਈ। ਅੰਧਯਾਂ ਲੁੱਟ ਬਜ਼ਾਰ ਮਚਾਈ ਰੋਕਨਹਾਰ ਨ ਕੋਈ।। ਭਰਕੇ ਪੇਟ ਪਦਾਰਥ ਖਾਂਦੇ ਜਠਰਾ ਅਗਨ ਬੁਝਾਉਨ। ਘੇਉ ਤਿਲਾਂ ਦੀ ਪਾਇ ਅਹੂਤੀ ਓਧਰ ਅਗਨ ਜਲਾਉਨ।। ਖਾਹੋ ਖਾਹਾ ਸ੍ਵਾਹੋ ਸ੍ਵਾਹਾ ਹੁੰਦੀ ਪਈ ਪੁਕਾਰਾ। ਆਖਨ ਅਸੀਂ ਦੇਵਤਾ ਪੂਜੇ ਲਾਕੇ ਜ਼ੋਰ ਕਰਾਰਾ।।੧੭੧।। ਇਸੇ ਤਰ੍ਹਾਂ ਦੀ ਧਾਮੜ ਧੂਮੜ ਗਹਮਲ ਗਹਮਲ ਹੋਵੇ। ਉਚੇ ਉਚੇ ਮੰਤ੍ਰ ਪੜ੍ਹਦੇ ਕੋ ਜਾਗੇ ਕੋ ਸੋਵੇ।।ਪਰ ਇਹ ਭੇਦ ਗੁਰੂ ਜੀ ਬਾਝੋਂ ਹੋਰ ਨ ਕੋਈ ਜਾਨੇ। ਜਿਸਤੇ ਲੈਨ ਪ੍ਰੀਛਾ ਤਿਨ ਕੀ ਇਸ ਹੀ ਇੱਕ ਬਹਾਨੇ ।।੧੭੨।।

## ਦੋਹਿਰਾ

ਦੂਜਾ ਇੱਕ ਅਨਰਥ ਜੋ ਤੋਲਯਾ ਬਾਵੇ ਚਾਇ ।
ਤਿਸਕੋ ਪੜ੍ਹਕਰ ਬਹੁਤ ਹੀ ਸਿੱਖਾਂ ਮਨ ਦੁਖ ਜਾਇ ।।੧੭੩।।
ਦਸਮ ਗੁਰੂ ਪਰ ਲਾਇਆ ਬ੍ਰਿਥਾ ਦੋਸ਼ ਪਛਾਨ ।
ਗੁਰੂ ਮਤ ਜਿਸਹ ਬਖਾਨਯਾਂ ਸੋ ਹੈ ਮਹਾਂ ਤੁਫਾਨ ।।੧੭੪
ਨਵਗ੍ਰਹ ਪੂਜਾ ਕਰਨ ਕੀ ਨਹਿ ਗੁਰ ਘਰ ਮਹਿ ਰੀਤ ।
ਸ਼ਗਨ ਸ਼ਾਸਤ੍ਰ ਦੇਖਨੇ ਗੁਰਮਤ ਮਾਂਹਿ ਅਨੀਤ ।।੧੭੫।।
ਗੁਰੂ ਗ੍ਰੰਥ ਜੂ ਵਾਕ ਜਿਸ ਖੰਡਨ ਕਰਤ ਬਨਾਇ।
ਸੋ ਦੁਰਗਾ ਦੇ ਭਗਤ ਜੀ ਸੁਨ ਲੀਜੈ ਮਨ ਲਾਇ ।।੧੭੬।।

ਯਥਾ ਆਦਿ ਗ੍ਰੰਥ ਸਾਹਿਬ

"ਸੂਖ ਸਹਜ ਆਨਦ ਘਣਾ ਹਰਿ ਕੀਰਤਨ ਗਾਉ। ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ ।। ਮ: ੫:।।'
ਸੋਈ ਸਾਸਤਿ ਸਉਣ ਸੋਇ ਜਿਤੁ ਜਪੀਐ ਹਰਿ ਨਾਉ।।ਪੁਨ: ਸਿਰੀ ਰਾਗ ਮ: ੫।।
ਪ੍ਰਭੂ ਹਮਾਰੈ ਸਾਸਤ੍ਰ ਸਉਣ।। ਸੂਖ ਸਹਜ਼ ਆਨੰਦ ਗ੍ਰਿਹ ਭਉਣ।।੨।।-1137
ਸਗੁਨ ਅਪਸਗੁਲ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ। (੪੦੧)

ਪੁਨਹ ਭਾਈ ਗੁਰਦਾਸ ਵਾਰ ਪੰਜ

"ਸਉਣ ਸਗੁਨ ਵੀਚਾਰਣੇ ਨਉ ਗ੍ਰਹਿ ਬਾਰਹਿਰਾਸ ਵਿਚਾਰਾ।। ਕਾਮਣ ਟੂਣੇ ਅਉਸੀਆਂ ਕਣ ਸੋਈ ਪਸਾਰ ਪਾਸਾਰਾ।। ਗੱਦੋਂ ਕੁਤੇ, ਬਿਲੀਆਂ, ਇਲਮ, ਲਾਲੀ, ਗਿਦੜ ਛਾਰਾ।। ਨਾਰ ਪੁਰਖ, ਪਾਨੀ, ਅਗਨ, ਛਿਕ, ਪਦ, ਹਿਡਕੀ ਵਰਤਾਰਾ।। ਥਿਤ, ਵਾਰ, ਭਦ੍ਰਾ ਭਰਮ ਦਿਸਾਸੂਲ ਸਹਿਸਾ ਸੰਸਾਰਾ।। ਵਲ ਛਲ ਕਰ ਵਿਸ਼੍ਵਾਸ ਲਖ ਬਹੁ ਚੁਖੀ ਕਿਉਂ ਰਵੈ ਭਤਾਰਾ।। ਗੁਰਮੁਖ ਸੁਖ ਫਲ ਪਾਰ ਉਤਾਰਾ।। ਪੁਨ : ਭਾਈ ਗੁਰਦਾਸ ਵਾਰ ੨੦।। ਸਜਾ ਖਬਾ ਸਉਣਨ ਮੰਨ ਵਸਾਇਆ।। ਨਾਰ ਪੁਰਖਨੋ ਵੇਖਨ ਪੈਰ ਹਟਾਇਆ।। ਭਾਖ ਸਭਾਖ ਵੀਚਾਰ ਨ ਛਿਕ ਮਨਾਇਆ।। ਦੇਵੀ ਦੇਨ ਸੇਵ ਨ ਪੂਜ ਕਰਾਇਆ।। ਭੰਭਲ ਭੂਸੇ ਖਾਇ ਨ ਮਨ ਭਰਮਾਇਆ।। ਗੁਰ ਸਿਖ ਸਚਾ ਖੇਤ ਬੀਜ ਫਲਾਇਆ।।"

ਪੁਨ : ਕਬਿਤ ਭਾਈ ਗੁਰਦਾਸ

ਬੈਸਨੋ ਅਨੰਨ ਬ੍ਰਹਮੰਨ ਸਾਲਗਰਾਮ ਸੇਵਾ ਰਤਿ ਭਗਵਾਨ ਸ੍ਰੋਤਾ ਏਕਾਕੀ ਕਹਾਵਈ। ਤੀਰਥ ਧਰਮ ਦੇਵ ਜਾਤ੍ਰਾ ਕੋ ਪੰਡਿਤ ਪੂਛ ਕਰਤ ਗਵਨ ਸੋ ਮਹੂਰਤ ਸੋਧਾਵਈ।। ਬਾਹਰ ਨਿਕਲ ਗਰਧਬ ਸ੍ਵਾਨ ਸਗਨ ਕੈ ਸੰਕਾ ਉਪਰਾਜਤ ਬਹੁਰ ਘਰ ਆਵਈ। ਪਤਿਬ੍ਰਤ ਗਹਿ ਗਹਿ ਸਭ ਤਿਨ ਏਕ ਟੇਕ ਦੁਬਿਧਾ ਅਛਤਨ ਪਰਮ ਪਦ

ਪਾਵਈ।। ਗੁਰਸਿੱਖ ਸੰਗਤ ਮਿਲਾਪ ਕੋ ਪ੍ਰਤਾਪ ਐਸੇ ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀਐ। ਪੂਛਤ ਨ ਜੋਤਕ ਅਉ ਬੇਦ ਥਿਤ ਵਾਰ ਕੁਛ ਗ੍ਰਹ ਅਉ ਨਛੱਤ੍ਰ ਕੀ ਨ ਸੰਕਾ ਉਰਧਾਰੀਐ।। ਜਾਨਤ ਨ ਸਗਨ ਲਗਨ ਆਨਦੇਵ ਸੇਵ ਸੁਦ ਸੁਰਤਿ ਲਿਵ ਨੇਹ ਨਿਰੰਕਾਰੀਐ। ਸਿਖ ਸੰਤ ਬਾਲਿਕ ਸ੍ਰੀ ਗੁਰ ਪ੍ਰਤਿ ਪਾਲਕ ਹੁਇ ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀਐ ।।੨।''

## ਦੋਹਿਰਾ

ਦੇਖੋ ਗੁਰ ਜੀ ਕਿਆ ਕਹਾ ਅਰ ਭਾਈ ਗੁਰਦਾਸ ।
ਨਵ ਗ੍ਰਹ ਸਗਨ ਮਨਾਵਨੇ ਗੁਰਮਤਕਰਤਨਿਰਾਸ ।।੧੭੭
ਪਰ ਬਾਵਾ ਜੀ ਉਲਟ ਇਸ ਹੋਕਰ ਵਸ ਅਗਯਾਨ ।
ਗ੍ਰਹ ਪੂਜਨ ਕਰਵਾਇਆ ਜੋ ਹੈ ਮੰਦ ਮਹਾਨ ।।੧੭੮।।
ਤਾਂਤੇ ਰਿਦੇ ਵਿਚਾਰਕੇ ਦੇਖੋ ਮਤਿ ਪ੍ਰਬੀਨ ।
ਸੱਤ ਸ੍ਰੀ ਮੁਖ ਵਾਕ ਹੈ ਯਾ ਬਾਵੇ ਲਿਖ ਦੀਨ ।।੧੭੯।।
ਸਭ ਸਿੱਖਨ ਕੋ ਜੋਗ ਹੈ ਮਾਨਨ ਗੁਰ ਕੋ ਵਾਕ ।
ਨਹਿ ਜੋ ਬਾਵਾ ਜੀ ਕਿਹਾ ਨਵ ਗ੍ਰਹਿ ਪੂਜਨ ਸ਼ਾਕ ।।੧੮੦।।
ਨਵ ਗ੍ਰਹ ਆਦਿਕ ਪੂਜਨਾਂ ਅਰ ਪੁਨ ਸਗਨ ਵਿਚਾਰ।
ਹੈ ਅੱਗਯਾਨੀ ਜਨੋ ਮਹਿ ਨਹਿ ਗੁਰਮਤ ਅਨੁਸਾਰ ।।੧੮੧।।
ਸਭ ਗ੍ਰਹ ਜਾਕੇ ਚਰਨ ਕੀ ਨਹਿ ਧੂਲੀ ਦੇ ਤੁੱਲ ।
ਸੋ ਸਤਗੁਰ ਤਿਨ ਮਾਨਤੇ ਯਹ ਬਾਵੇ ਕੀ ਭੁੱਲ ।।੧੮੨।।
ਤਾਂਤੇ ਆਗੇ ਕਥਨ ਕਰ ਕਯਾ ਕੀਨਾ ਦਿਜ ਫੇਰ ।
ਪ੍ਰਗਟ ਕੀਤੀ ਕੇ ਨਹੀ ਮਨ ਵਿਚ ਹੋਇ ਦਲੇਰ ।।੧੮੩।।

# ਦੁਰਗਾ ਭਗਤ

## ਦੋਹਿਰਾ

ਇਸਤੇ ਅੱਗੇ ਦੱਸਦੇ ਪਟਨੇ ਤਖਤ ਮਹੰਤ ।
ਦੋਇ ਸਾਲ ਬੀਤੇ ਸਹੀ ਬੈਠੇ ਗੁਰੂ ਇਕੰਤ ।।੧੮੪।।

## ਚੌਪਈ

ਲੱਗਾ ਹਵਨ ਹੋਨ ਤਿਸ ਜਾਗਾ । ਬੈਠੇ ਬਿੱਪ ਮਹਾਂ ਵਡ ਭਾਗਾ।
ਵੇਦ ਧੁਨੀ ਅਰ ਮੰਤ੍ਰ ਸਾਰੇ। ਕਰਮ ਕਾਂਡ ਮਹਿ ਜਿਨ ਅਧਕਾਰੇ ।।
ਬੈਠੇ ਕਰਤ ਵਿਧੀ ਸਭ ਪੂਰੀ। ਕਰ ਸਭ ਕਪਟ ਰਿਦੇ ਕੇ ਦੂਰੀ ।
ਸ੍ਰੀ ਸਤ ਗੁਰ ਜੂ ਤਿਨ ਕੇ ਸੰਗਾ। ਕਰਤ ਕਾਮ ਤਿਨਸੇ ਭੀ ਚੰਗਾ ।।
ਦੇਵੀ ਅਸਤ੍ਰੋਤ ਕਰ ਪਾਠਾ। ਆਸਨ ਪਦਮ ਧਰਾ ਪਰ ਮਾਠਾ ।।
ਇਸੀ ਤਰ੍ਹਾਂ ਦੋ ਸਾਲ ਬਿਤਾਏ। ਨਹਿ ਕਿਛੁ ਚਮਤਕਾਰ ਜਬ ਪਾਏ।
ਤਬ ਰਿਸ ਕਰ ਬਿੱਪਨ ਕੇ ਤਾਈਂ । ਕਹੀ ਗਰਜ ਸਭ ਜਰਕੇ ਸਾਈ।
ਜੋ ਬਾਵੇ ਦਾ ਗੁਰੂ ਬਲਾਸ। ਵਰਨਨ ਕਰਦਾ ਨਾਲ ਹੁਲਾਸ ।।
ਸੋ ਮੈਂ ਤੈਨੂੰ ਪ੍ਰਗਟ ਕਰਸਾਂ। ਸੱਚ ਕਹਨ ਥੋ ਨਾਹੀ ਡਰਸਾਂ ।।੧੮੫।।

ਯਥਾ : -

## ਚੌਪਈ

''ਸ੍ਰੀ ਪ੍ਰਭ ਕਹੀ ਬਰਖ ਦੈ ਭਏ। ਦਰਸ਼ਨ ਪ੍ਰਤੱਖ ਮਾਤ ਨਹਿ ਦਏ।।

ਕੈ ਹਮ ਮਹਿ ਕੈ ਚੂਕ ਤਿਹਾਰੀ। ਕਾਰਜ ਸਿੱਧ ਬਿਲੰਬ ਬਿਚਾਰੀ।।
ਪੁਨ ਪੰਡਤ ਮਨ ਕੀਨ ਬਿਚਾਰਾ। ਯਹ ਤੋ ਕਠਨ ਕਰੀ ਕਰਤਾਰਾ।।

ਪੁਨ : ਦੋਹਿਰਾ

ਦੱਤਾ ਨੰਦ ਆਦਿਕ ਤਬੈ ਉਰ ਅਪਨੇ ਅਨਮਾਨ ।।
ਸਭ ਗੁਰ ਸਨ ਸੁ ਬਚਨ ਕਹਯੋ ਦੀਨ ਬੰਦ ਭਗਵਾਨ ।।੯੧।।

## ਚੌਪਈ

ਕਾਲੀਦਾਸ ਔਰ ਬਰ ਗਯਾਨੀ। ਹੈ ਪੰਡਤ ਪੂਰਨ ਗੁਨਖਾਨੀ ।।
ਤਾਂਕੇ ਪ੍ਰਭ ਅਵਤਾਰ ਪਛਾਨੈ। ਤਾਂ ਸਮ ਆਜਨ ਮਨ ਮਹਿ ਜਾਨੈ।।੯੨।।
ਰਹਤ ਸ਼ਹਰ ਗੁਜਰਾਤ ਸੁ ਪੰਡਤ। ਨਾਕੁਰ ਦੁਆਰ ਮਾਹਿ ਗੁਨ ਮੰਡਤ।
ਸੋ ਆਦਿਆ ਦਰਸ਼ਨ ਕਰ ਵੈਹੈ।ਪ੍ਰਗਟ ਪ੍ਰਗਟ ਬਚ ਆਨਨ ਹ੍ਵੈਹੈ।।
ਤਾਂਹਿ ਬੁਲਾਵਨ ਹੇਤ ਦਿਆਲਾ। ਭੇ ਜੋ ਕੋਊ ਧਾਵਨ ਮਤ ਵਾਲਾ ।।

ਪੁਨ : ਲਿਖ ਪੱਤ੍ਰਕਾ ਤਹਿ ਲਿਖ ਭੇਜੀ। ਜੱਗ ਕਰਾਵਹੁ ਰਿਖਬਰ ਏਜੀ।। ਹਮ ਛੱਤ੍ਰੀ ਪ੍ਰਭ ਬ੍ਰਹਮਨ ਗਯਾਨੀ। ਕਰਹਿ ਸਪੂਰਨ ਜਗ ਪ੍ਰਮਾਨੀ।। ਲੈ ਧਾਵਨ ਮੇ ਵੜੇ ਗਯੋ ਸੋ। ਅਤਿ ਵਿਨੀਤ ਗੁਰ ਬਚਨ ਕਹਯੋ ਸੋ।ਇਤ ਗੁਰ ਨੇਤ੍ਰ ਤੁੰਗ ਤਟ ਗਏ। ਮੁਖ ਸੁਖ ਬ੍ਰਹਮਨ ਸੰਗ ਲਏ।। 'ਸਾਖੀ ਸਾਰੰਗ'
ਦੇਖਤ ਕੋਊ ਏਕਾਂਤ ਸਥਾਨਾ। ਜਹਾ ਬਿਘਨ ਨਹਿ ਹੋਇ ਕੋਊ ਹੋਮ ਜੱਗ ਬਿਧਾਨਾ।।੧।। ਦੂਰ ਯੌਰਿਕ ਲਖਯੋ ਨੀਕੇ ਥਾਨ ਨੈਨਾ ਦੇਵ। ਅਬ ਸੁਨੋ ਸੋ ਪ੍ਰਸੰਗ ਤਾਂਕੋ ਬਿੱਪ੍ਰ ਬਰਜ ਅਭੇਵ।।੨।। ਨਾਮ ਨੈਨਾ ਧੇਨ ਪਾਲਕ ਇਹਾਂ ਧੇਨ ਚਰਾਇ। ਨਿੱਤ ਗੋਥਨ ਮੈ ਸਰਵਤ ਲਖ ਰਹਿਯੋ ਚਿੱਤ ਲੁਭਾਇ।।੩।। ਭਯੋ ਕਾਪੈ ਗਾਇ ਬਨਮੇ ਸਮਝ ਨੈਨਾ ਧੀਰ। ਏਕ ਦਿਨ ਤਬ ਗਯੋ ਪਾਛੇ ਨਿਰਖ ਤਬ ਤਤਬੀਰ।।੪।। ਕਹਾਂ ਦੇਖੇ ਚਾਰ ਘਟਕਾ ਰਹਯੋ ਜਬ ਦਿਨ ਮਾਨ। ਗਊ ਮਾਤਾ ਜਾਇ ਹੂਆਂ ਹੀ ਠਾਢੀ ਭਈ ਨਿਦਾਨ।।੫।। ਕਚੁਨ ਤੇ ਸ੍ਰਵ ਪਰਤ ਤੱਖਯਣ ਦੁਘਧ ਜੇਤਕ ਥੀਨ। ਕਰ ਪਰਕ੍ਰਮਾਂ ਤੀਨ ਆਈ ਚਰਤ ਤਿਨ ਲਖ ਲੀਨ।।੬।। ਨਿਰਖ ਨੈਨਾ ਥਾਨ ਸੋਈ ਸਾ ਬਿਧ ਪੂਜਨ ਕੀਨ। ਭਈ ਪ੍ਰਗਟ ਆਦਿ ਸ਼ਕਤੀ ਜਗਤ ਅੰਬਾ ਥੀਨ।।੭।। ਸੁਨ ਸੁ ਨੈਨੇ ਤੇ ਸਰਬ ਸੁਚ ਸੇਵ ਦੇਵੀ ਕੀਨ। ਬਾਰ ਬਾਰ ਮਨਾਇ ਅੰਬਹਿ ਬਿਪਰ ਬਰ ਬਰ ਲੀਨ।।੮।।

## ਦੋਹਿਰਾ

ਕਾਲੀ ਦਾਸ ਬੁਲਾਉਨੇ ਭੇਜ ਦੀਆ ਗੁਰ ਦਾਸ ।
ਆਪ ਗਏ ਲੈ ਪੰਡਤਾਂ ਨੈਨਾਂ ਦੇਵੀ ਪਾਸ ।।੧੮੬।।
ਨੈਨਾ ਦੇਵੀ ਨਾਮ ਦਾ ਦੱਸਯਾ ਭੇਦ ਨਖਾਰ ।
ਜਿਸ ਦੀ ਅੱਗੇ ਕਿਸੇ ਨੂੰ ਨਾ ਸੀ ਖਬਰ ਨ ਸਾਰ।।੧੮੭।।

ਭਾਵ : ਦੇਖੋ ਭਾਈ ਤੱਤ ਖਾਲਸਾ ਜੀ ਸ੍ਰੀ ਬਾਵਾ ਜੀ ਨੇ ਇਸ ਪ੍ਰਸੰਗ ਵਿਚ ਠੀਕ ਤੌਰ ਪਰ ਲਿਖ ਦਿੱਤਾ ਹੈ ਕਿ ਜਦ ਦੋ ਸਾਲ ਤੱਕ ਪੰਡਤ ਹਵਨ ਕਰਦੇ ਰਹੇ ਅਰ ਕੁਝ ਨਾ ਬਨਿਆ ਤਦ ਗੁਰੂ ਜੀ ਨੇ ਉਨ੍ਹਾਂ ਪਾਸੋ ਗੁੱਸੇ ਹੋਕੇ ਪੁੱਛਿਆ ਕਿ ਕਿਯਾ ਕਾਰਨ ਹੈ ਜੋ ਅੱਜ ਤਕ ਦੇਵੀ ਪ੍ਰਗਟ ਨਾ ਹੋਈ ਸੋ ਇਸ ਵਿਚ ਤੁਹਾਡਾ ਕਸੂਰ ਹੈ ਯਾ ਸਾਡਾ ?

ਇਸ ਬਚਨ ਪਰ ਪੰਡਤ ਜੀ ਘਬਰਾ ਗਏ ਅਰ ਸੋਚਕੇ ਉੱਤਰ ਦਿੱਤਾ ਕਿ ਮਹਾਰਾਜ ਇੱਕ ਪੰਡਤ ਕਾਲੀਦਾਸ ਨਾਮੇ ਗੁਜਰਾਤ ਵਿਚ ਰਹਿੰਦਾ ਹੈ ਸੋ ਮਾਨੋ ਅਵਤਾਰ

ਹੈ, ਇਸ ਕਾਰਜ ਨੂੰ ਉਹ ਪੂਰਾ ਕਰੇਗਾ, ਆਪ ਕ੍ਰਿਪਾ ਕਰਕੇ ਉਸ ਨੂੰ ਬੁਲਾ ਲੇਵੋ, ਜਿਸ ਪਰ ਗੁਰੂ ਜੀ ਨੇ ਇਕ ਪੱਤ੍ਰਕਾ ਲਿਖਕੇ ਮੇਵੜੇ ਦੇ ਹੱਥ ਦੇ ਕੇ ਉਸਦੇ ਬਲਾਉਨ ਲਈ ਤੋਰ ਦਿੱਤਾ ਕਿ ਕਾਲੀਦਾਸ ਨੂੰ ਸੱਦ ਲਿਆਵੇ, ਅਰ ਏਧਰ ਆਪ ਨੈਣਾ ਦੇਵੀ ਦੇ ਮੰਦਰ ਪਰ ਬ੍ਰਹਮਣਾਂ ਨੂੰ ਨਾਲ ਲੈ ਕੇ ਚਲੇ ਗਏ ਅਰ ਕੋਈ ਪਵਿੱਤ੍ਰ ਜਗ੍ਹਾ ਦੇਖਨ ਲੱਗੇ ਜੋ ਇਸ ਕਾਰਜ ਦੇ ਜੋਗ ਸੀ, ਜਿਸਤੇ ਨੈਨਾਂ ਦੇਵੀ ਦਾ ਥਾਨ ਦੇਖਿਆ।।

ਇਸ ਪ੍ਰਸੰਗ ਵਿਚ ਬਾਵਾ ਜੀ ਨੇ ਨੈਨਾ ਦੇਵੀ ਪਦ ਦਾ ਅਰਥ ਕੀ ਐਸਾ ਉੱਤਮ ਕੀਤਾ ਹੈ ਜੋ ਅੱਗੇ ਕੋਈ ਨਹੀ ਜਾਨਦਾ ਸੀ ਕਿ ਇੱਕ ਨੈਨਾਂ ਨਾਮੇ ਚਰਵਾਲਾ ਗਾਈ ਚਾਰਦਾ ਸੀ ਤਦ ਇੱਕ ਗਊ ਨੇ ਇੱਕ ਜਗ੍ਹਾ ਪਰ ਦੁੱਧ ਥਣਾ ਤੇ ਗਿਰਾਉਣਾ ਸ਼ੁਰੂ ਕੀਤਾ ਜਿਸ ਪਰ ਫਿਰ ਮੁੜ ਆਈ ਜਦ ਨੈਨੇ ਨੇ ਇਹ ਹਾਲ ਦੇਖਿਆ ਤੇ ਸੋਚਯਾ ਕਿ ਇਸ ਦਾ ਕਯਾ ਕਾਰਨ ਹੈ ਜੋ ਇਹ ਗਊ ਦੁੱਧ ਥਣਾਂ ਦਾ ਕੱਢ ਆਈ ਹੈ ਤਦ ਉਥੇ ਗਿਆ ਤਾਂ ਕਿਆ ਦੇਖਿਆ ਜੋ ਦੇਵੀ ਨੇ ਦੁੱਧ ਪੀਤਾ ਅਰ ਨੈਨੇ ਨੇ ਪ੍ਰਗਟ ਕੀਤੀ, ਜਿਸਤੇ ਅਜੇਹੇ ਚਮਤਕਾਰ ਵਾਲੀ ਜਗ੍ਹਾਂ ਦੇਖਕੇ ਗੁਰੂ ਜੀ ਨੇ ਭੀ ਓਹੋ ਪਸਿੰਦ ਕੀਤੀ।

# ਤੱਤ ਖਾਲਸਾ

## ਦੋਹਿਰਾ

ਅੱਗੇ ਹੁਣ ਤੂੰ ਜਾਹੁ ਨਹਿੰ ਐਥੇ ਜਰਾ ਖਲੋਇ।
ਤੂੰ ਭੀ ਧਾਰਾਂ ਦੁੱਧ ਦੀਆਂ ਬਹਿਕੇ ਲੇਵੀ ਚੋਇ ।।੧੮੮।।
ਪਹਿਲੇ ਤਾਂ ਦੋ ਸਾਲ ਤੱਕ ਰਹੇ ਉਡਾਂਦੇ ਮੌਜ ।
ਕੁਛ ਖਾਧੀ ਕੁਛ ਅੱਗ ਵਿਚ ਪਾਈ ਗੁਰ ਦੀ ਸੌਜ ।।੧੮੯।।
ਅਰ ਜਦ ਪੁੱਛਿਆ ਗੁਰੂ ਜੀ ਕਹੋ ਨ ਪ੍ਰਗਟੀ ਦੇਵ ।
ਦੋਸ਼ ਬਤਾਓ ਕਿਸਦਾ ਗੋਪ ਨ ਰਖੋ ਭੇਵ ।।੧੯੦।।
ਸੁਨ ਇਹ ਧਮਕੀ ਗੁਰੂ ਦੀ ਪੰਡਤ ਸੁੱਕੇ ਪ੍ਰਾਨ ।
ਦੇਖੋ ਕਰਕੇ ਟਾਲ ਇਕ ਲੱਗੇ ਜਾਨ ਬਚਾਨ ।।੧੯੧।।

## ਦਵੈਯਾ

ਸਭਨਾਂ ਨੂੰ ਫਿਰ ਪਿੱਸੂ ਪੈ ਗਏ ਲੱਗੇ ਸੋਚਾਂ ਕਰਨੇ। ਲੈਣੇ ਦੇ ਜਦ ਦੇਣੇ ਆਏ ਖਾਧੇ ਆਏ ਭਰਨੇ। ਆਖਨ ਇਹ ਤਾਂ ਕਠਨ ਬਾਤ ਹੁਨ ਗੁਰ ਜੀ ਨੇ ਪੁੱਛ ਲੀਨੀ। ਇਤਨੇ ਚਿਰ ਤਾਂ ਬਹਿਕੇ ਸਾਰਿਆਂ ਚੰਗੀ ਰੋੜੀ ਕੀਨੀ।।੧੯੨।। ਆਖਰ ਸਭਨਾਂ ਮਤਾ ਪਕਾ ਕੇ ਚਾਲਾ ਏਹੁ ਕਰਾਇਆ। ਲੰਬਾ ਪੀਹਣ ਨਵਾਂ ਤਿਨਾਂ ਨੇ ਹੋਰ ਵਧੇਰੇ ਪਾਇਆ। ਆਖੀ ਅਪਨੇ ਗਲੋ ਬਲਾਈ ਲਾਹਿ ਹੋਰ ਦੇ ਪਾਓ। ਇਸ ਐਕੜ ਦੇ ਹੱਥੋ ਭਾਈ ਅਪਨੀ ਜਾਨ ਬਚਾਓ।।੧੯੩।। ਜਿਸ ਪਰ ਆਖੀ ਸੁਨੋ ਗੁਰੂ ਜੀ ਅਸੀ ਸੱਚ ਕਹਿ ਦੱਈਏ। ਜਿਤਨਾ ਚਿਰ ਇੱਕ ਮੁੱਖ ਬ੍ਰਹਮਨ ਅਸੀ ਬੁਲਾਏ ਨ ਲਈਏ। ਉਤਨਾਂ ਚਿਰ ਇਹ ਹੋਣੀ ਨਾਹੀ ਪੂਰੀ ਕਾਰਵਾਈ। ਤਾਂਤੇ ਕਰੋ ਸ਼ਿਤਾਬੀ ਸੋਈ ਜੋ ਸਾਡੇ ਮਨ ਆਈ।।੧੯੪।। ਕਾਲੀਦਾਸ ਨਾਮ ਇੱਕ ਪੰਡਤ ਹੈ ਗੁਜਰਾਤ ਮਝਾਰੀ। ਦੇਵੀ ਪ੍ਰਗਟ ਕਰਨੇ ਦੀ ਉਹ ਵਿਧੀ ਜਾਨਦਾ ਸਾਰੀ। ਭੇਜ ਸਿੱਖ ਉਸ ਨੂੰ ਸਦਵਾਓ ਕਰਸੀ ਕਾਜ ਚੰਗੇਰਾ। ਏਸ ਬਾਤ ਪਰ ਪੱਕੀ ਦੇਦਾ ਸਾਖੀ ਹੈ ਮਨ ਮੇਰਾ।।੧੯੫।। ਇਸਨੂੰ ਸੁਨਕੇ ਗੁਰ ਜੀ ਨੇ ਫਿਰ ਏਹੋ ਉਦੱਮ ਕੀਨਾ। ਲਿਖ ਪੱਤ੍ਰ ਦੇ ਹੱਥ ਮੇਵੜੇ ਤੋਰ ਤਹਾਂ ਕੋ ਦੀਨਾ।। ਏਧਰ ਆਪ ਗਏ ਚੜ੍ਹ ਪਰਬਤ ਲੈ ਕੇ ਪੰਡਤ ਚੰਗੇ ਬਾਕੀ ਛੱਡੇ ਉਸੇ ਜਾਗਾ ਜੋ ਸਨ ਭੁੱਖੇ ਨੰਗੇ

।।੧੯੬।। ਪਹਿਲੇ ਤਾਂ ਹੈ ਸੋਚਨ ਲਾਇਕ ਏਹੁ ਬਾਤ ਸੁਨ ਭਾਈ। ਅਪਨੇ ਘਰ ਦੇ ਦੇ ਵੀ ਦਿਤੇ ਸੀ ਕਿਆ ਪੂਰੀ ਪਾਈ।। ਜੱਗ ਕਰਨ ਦੀ ਆਕੜ ਦੱਸੀ ਓੜਕ ਦੰਦ ਨਕਾਲੇ। ਆਖੀ ਮੈ ਨਾ ਜਾਣਾ ਗੁਰ ਜੀ ਮੰਤ੍ਰ ਕਾਸੀ ਵਾਲੇ।।੧੯੭।। ਫਿਰ ਕੇਸਵ ਨੇ ਕਾਸ਼ੀ ਤੇ ਆ ਕੀ ਕੁਛ ਕਰ ਦਿਖਲਾਇਆ। ਕਰਕੇ ਕੱਠਾ ਭਾਈਚਾਰਾ ਗੁਰ ਦਾ ਦਰਬ ਲੁਟਾਇਆ।। ਓੜਕ ਉਸਨੇ ਭੀ ਹੱਸ ਦਿੱਤਾ ਆਖੀ ਮੈ ਕਿਆ ਕਰਸਾਂ। ਜੋ ਕੁਛ ਹੋ ਸਕਯਾ ਸੋ ਕੀਤਾ ਦੁਖ ਸੁਖ ਸਾਰਾ ਜਰਸਾਂ।।੧੯੮।। ਪਰ ਦੱਤਾਨੰਦ ਪੰਡਤ ਭਾਰਾ ਜੋ ਉਜੈਨ ਤੇ ਆਵੈ। ਸਾਰਾ ਕਾਰਜ ਉਸ ਵੇਲੇ ਗੁਰ ਜੀ ਦਾ ਬਨ ਜਾਵੈ। ਓੜਕ ਨੂੰ ਫਿਰ ਉਹ ਭੀ ਆਇਆ ਸਾਲ ਬੀਤ ਗਏ ਢਾਈ। ਉਸਦੇ ਮੰਤ੍ਰ ਪੜ੍ਹਨੇ ਤੇ ਭੀ ਚੂਹੀ ਨਾ ਪ੍ਰਗਟਾਈ।।੧੯੯।। ਜਦ ਕੁਛ ਪੇਸ਼ ਨ ਡਿੱਠੀ ਜਾਂਦੀ ਤਾਂ ਗੁਜਰਾਤ ਵਿਚਾਰੀ। ਆਈ ਯਾਦ ਬੁਲਾਇਆ ਕਾਲੀ ਕਹ ਪੰਡਤ ਅਵਤਾਰੀ। ਏਹੋ ਜੇਹੇ ਤਰਲੇ ਸਨ ਇਸ ਮੰਗਤ ਵਾਧੇ ਕੀਤੇ। ਕਈ ਤਰ੍ਹਾਂ ਦੇ ਪਾਪ ਜਿਨ੍ਹਾਂ ਨੇ ਅਪਨੇ ਸਿਰ ਪਰ ਲੀਤੇ।।੨੦੦।। ਜਦ ਉਸ ਹਵਨ ਕੁੰਡ ਪਰ ਦੇਵੀ ਨਾਸੀ ਰਾਜੀ ਹੋਈ। ਫਿਰ ਉਥੋਂ ਭੀ ਤੁਰੇ ਅਗੇਰੇ ਮਿਲਦੀ ਕਿਤੇ ਨ ਢੋਈ।। ਜਾਣੀ ਜਾਣ ਗੁਰੂ ਭੀ ਆਖਨ ਚੱਲੋ ਜਿੱਥੇ ਮਰਜ਼ੀ। ਓੜਕ ਨੂੰ ਇਹ ਨਿਕਲ ਜਾਸੀ ਸਭ ਤੁਮਰੀ ਖੁਦਗਰਜ਼ੀ।।੨੦੧।। ਜਿਸਤੇ ਜਾਕੇ ਇੱਕ ਜਗ੍ਹਾ ਪਰ ਆਸਨ ਸਭ ਨੇ ਲਾਇਆ। ਉਥੇ ਤੰਦਨ ਤਾਣਾ ਮੁੜਕੇ ਉਸੇ ਤਰ੍ਹਾਂ ਵਛਾਇਆ। ਨੈਨਾਂ ਦੇਵੀ ਦੀ ਜਾ ਜਾਗਾ ਲੱਗੇ ਹਵਨ ਕਰਾਉਨ। ਸ੍ਵਾਹਾ ਸ੍ਵਾਹਾ ਕਰਕੇ ਉਚੇ ਦੁਰਗਾ ਹੇਤ ਬਲਾਉਣ।।੨੦੨।। ਭਲਾ ਕਹੋ ਉਹ ਕਦੋਂ ਅਜੇਹੀ ਏਡੀ ਨਰਮ ਵਿਚਾਰੀ। ਇਨਕੇ ਸੰਘ ਪਾੜਨੇ ਉਪਰ ਆ ਜਾਂਦੀ ਇੱਕ ਵਾਰੀ।। ਉਥੇ ਭੀ ਕੁਛ ਘੱਟ ਨ ਕੀਤੀ ਇਤਨਾਂ ਰੌਲਾ ਪਾਇਆ। ਸਾਰਾ ਪਿਆ ਪਹਾੜ ਗੂੰਜਦਾ ਭਾਂਬੜ ਅੱਗ ਮਚਾਇਆ।।੨੦੩।।

## ਦੋਹਿਰਾ

ਨੈਨਾਂ ਦੇਵੀ ਦਾ ਕਿਹਾ ਕਿੱਸਾ ਬਾਵੇ ਜੋਇ ।
ਸੋ ਬੱਚਿਆਂ ਦੀ ਖੇਡ ਹੈ ਸ਼ਰਧਾ ਜੋਗ ਨ ਸੋਇ ।।੨੦੪।।
ਐਸੀ ਕਈ ਕਹਾਨੀਆਂ ਕਹਿਨ ਜਗਤ ਕੇ ਜੀਵ ।
ਧਰਮ ਬੁੱਧਿ ਤੇ ਹੀਨ ਨਰ ਮਾਨਤ ਹੈ ਧਰ ਗ੍ਰੀਵ ।।੨੦੫।।
ਗਯਾਨਵਾਨ ਜਨ ਇਨੋ ਪਰ ਹਾਸੀ ਕਰਤ ਬਨਾਇ ।
ਜਿਉ ਬਾਲਕ ਕੀ ਖੇਲ ਪਰ ਨਹਿੰ ਸਯਾਨਾ ਲਲਚਾਇ ।।੨੦੬।।

ਭਾਵ - ਅਜੇਹੇ ਪੌਰਾਣਕ ਕਿੱਸੇ ਕਹਾਣੀਆਂ ਨਿਰੀਆਂ ਦਾ ਪਰਚਾਵਾ ਅਰ ਮੂਰਖ ਲੋਗਾਂ ਨੂੰ ਭਰਮ ਵਿਚ ਪਾਕੇ ਠੱਗਨ ਲਈ ਹੀ ਹੁੰਦੀਆਂ ਹਨ, ਹੋਰ ਇਨ੍ਹਾਂ ਤੇ ਕੁਝ ਭੀ ਕੰਮ ਨਹੀ ਸਰਦਾ ਅਤੇ ਨਾ ਹੀ ਇਨ੍ਹਾਂ ਵਿਚ ਕੁਝ ਸੱਤ ਹੀ ਹੁੰਦਾ ਹੈ ਕਲਪਨਾ ਕਿ ਜੇ ਨੈਨਾ ਕੋਈ ਗਊਆਂ ਚਾਰਨ ਵਾਲਾ ਠੀਕ ਹੀ ਸਾ ਜੋ ਬਾਵਾ ਜੀ ਨੇ ਕਥਨ ਕੀਤਾ ਹੈ ਅਰ ਕਿਸੇ ਗਊ ਦਾ ਦੁੱਧ ਆਪੇ ਚੋਇ ਪਿਆ ਸੀ ਤਾਂ ਭੀ ਇਹ ਬਾਤ ਕੋਈ ਵੱਡੀ ਕਰਾਮਾਤ ਵਾਲੀ ਨਹੀ ਕਿਉਕਿ ਅੱਜ ਕਲ ਭੀ ਅਜੇਹੀਆਂ ਕਈ ਗਊਆ ਹਨ ਜਿਨ੍ਹਾਂ ਦੇ ਥਣਾਂ ਥੋਂ ਆਪੇ ਸ੍ਵਣ ਲੱਗ ਜਾਂਦਾ ਹੈ ਇਸ ਵਾਸਤੇ ਉਹ ਭੀ ਕੋਈ ਅਜੇਹੀ ਗਊ ਹੋਵੇਗੀ ਜੋ ਚਰਦੀਕ ਇੱਕ ਜਗ੍ਹਾਂ ਪਰ ਠਹਰਦੀ ਹੋਵੇਗੀ ਫਿਰ ਉਥੇ ਦੁੱਧ ਜੋਰ ਪਾ ਦੇਦਾ ਹੋਵੇਗਾ ਸੋ ਥਣ ਤੇ ਗਿਰਨ ਲੱਗ ਜਾਂਦਾ ਹੋਵੇਗਾ ਜਿਸ ਨੂੰ ਦੇਖਕੇ ਉਹ ਮੂਰਖ ਚਰਵਾਲਾ ਇਕ ਕਰਾਮਾਤ ਜਾਨਨ ਲੱਗ ਗਿਆ ਹੋਵੇਗਾ। ਪਹਾੜ ਵਿਚ ਅਕਸਰ ਬਹੁਤ ਲੋਗ ਦੇਵੀ ਨੂੰ ਹੀ ਮੰਨਦੇ ਹਨ। ਜਿਸ ਤੇ ਉਨ੍ਹਾਂ ਦੇ ਮਿਲਨ ਅਤੇ ਵਿੱਛੜਨ ਦੇ ਸਮਯ ਪਰ ਭੀ ਦੇਵਾ ਹੀ ਆਖਦੇ

ਹਨ ਇਸ ਵਾਸਤੇ ਉਸ ਮੂਰਖ ਚਰਵਾਲੇ ਨੂੰ ਭੀ ਹੋਰ ਦੇਵਤਾ ਤਾ ਕੋਈ ਯਾਦ ਹੀ ਨਹੀਂ ਸਾ ਜਿਸਤੇ ਏਹੋ ਸੋਚਿਆ ਹੋਵੇਗਾ ਜੋ ਇਹ ਦੁੱਧ ਦੇਵੀ ਹੀ ਪੀਂਦੀ ਹੈ ਕਿਉਂਕਿ ਜਦ ਬਾਵਾ ਸੁਮੇਰ ਸਿੰਘ ਜੀ ਜੈਸੇ ਲਿਖੇ ਪੜ੍ਹੇ ਹੋਏ ਅਰ ਗੁਰੰਸ ਕਹਾਵਤ ਵਾਲੇ ਸਿੰਘ ਦਾ ਇਹ ਖਿਆਲ ਹੈ ਤਾਂ ਇਕ ਅਨਪੜ੍ਹ ਡੰਗਰ ਚਾਰਨੇ ਵਾਲੇ ਦਾ ਹੋਣਾ ਕੋਈ ਵੱਡੀ ਬਾਤ ਨਹੀ ਹੈ। ਗੁਸਾਈ ਤੁਲਸੀਦਾਸ ਨੇ ਆਖਿਆ ਹੈ ਕਿ ''ਜਹਿੱਖਯਾਰ ਗਿਰਮੇਰ ਉਡਾਂਹੀਂ ਕਹੋ ਤੂਲ ਕਿਹ ਲੇਖੇ ਮਾਂਹੀਂ'' ।। ਅਰਥਾਤ ਜਿਸ ਪੌਣ ਅੱਗੇ ਪਹਾੜ ਉਡੱ ਜਾਨ ਉਸ ਦੇ ਅੱਗੇ ਰੂਈਂ ਦਾ ਉਡੱ ਜਾਣਾ ਕਿਆ ਚੀਜ਼ ਹੈ, ਇਸ ਤਰ੍ਹਾਂ ਜਿਸ ਅਗਯਾਨ ਦੇ ਵਸ ਹੋਕੇ ਬਾਵਾ ਸੁਮੇਰ ਸਿੰਘ ਜੀ ਜੈਸੇ ਭੁੱਲ ਗਏ ਫਿਰ ਉਸ ਦੇ ਅੱਗੇ ਇੱਕ ਵਲੇ ਦੀ ਮੁੰਡਾ ਭੁੱਲ ਜਾਣਾ ਕੋਈ ਵੱਡੀ ਬਾਤ ਨਹੀਂ ਸੀ।।

ਇਸ ਤੇ ਬਿਨਾਂ ਇਸ ਪਰ ਇੱਕ ਇਹ ਭੀ ਬਾਤ ਵਿਚਾਰ ਜੋਗ ਹੈ ਕਿ ਜੇ ਦੇਵੀ ਦਾ ਉਹ ਸਥਾਨ ਸੀ ਜਿੱਥੇ ਗੁਰੂ ਜੀ ਨੇ ਹਵਨ ਕੀਤਾ ਅਰ ਨੈਨੇ ਨੇ ਗਊ ਨੂੰ ਦੁੱਧ ਪਲਾਉਂਦੇ ਡਿੱਠਾ ਸਾ ਤਾਂ ਫਿਰ ਜਿੱਥੇ ਹੁਣ ਨੈਨਾ ਦੇਵੀ ਦਾ ਮੰਦਰ ਹੈ ਸੋ ਅਸਲ ਨਹੀ ਸਮਝਨਾ ਚਹੀਦਾ ਕਿੰਤੂ ਉਹ ਝੂਠਾ ਹੈ ਅਰ ਜੋ ਲੋਗ ਉਸ ਨੂੰ ਮੰਨਦੇ ਹਨ ਸੋ ਗਲਤੀ ਵਿੱਚ ਹਨ। ਪਰਤੂੰ ਜਦ ਵਿਚਾਰ ਕੇ ਦੇਖਿਆ ਜਾਏ ਤਾਂ ਨੈਨਾ ਕੋਈ ਆਦਮੀ ਨਹੀ ਸੀ ਕੇਵਲ ਇਹ ਅਪਨੇ ਮਨ ਘੜਤ ਗਪੌੜਾ ਹੈ ਕਿੰਤੂ ਇਹ ਇੱਕ ਨਾਮ ਹੈ ਜੈਸਾ ਕਿ ਮਾਨਸਾ ਦੇਵੀਂ, ਵੈਸ਼ਨਵ ਦੇਵੀ, ਅਚਿੰਤ ਪੂਰਨੀ ਦੇਵੀ ਆਦਿਕ ਪ੍ਰਸਿੱਧ ਨਾਮ ਹਨ ਏਸੇ ਤਰ੍ਹਾਂ ਇੱਕ ਨੈਨਾ ਦੇਵੀ ਭੀ ਨਾਮ ਹੈ ਜੋ ਇਸੇ ਤਰ੍ਹਾਂ ਇਨ੍ਹਾਂ ਦੇ ਨਾਮਾਂ ਪਰ ਅਜੇਹੀਆਂ ਕਹਾਣੀਆਂ ਬਨਾਈਆਂ ਜਾਨ ਤਾਂ ਹੋ ਸਕਦਾ ਹੈ ਕਿ ''ਮਨਸਾ ਦੇਵੀ'' ਪਰ ਭੀ ਆਖਿਆ ਜਾਏ ਕਿ ਇੱਕ ਮਨਸਾ ਨਾਮੇ ਇਆਲੀ ਹੁੰਦਾ ਸੀ ਉਹ ਬਕਰੀਆਂ ਚਾਰਦਾ ਸੀ ਤਦ ਇੱਕ ਦਿਨ ਉਸ ਨੇ ਇੱਕ ਬੱਕਰੇ ਨੂੰ ਦੇਖਿਆ ਜੋ ਓਥੇ ਗਰਦਨ ਸੁੱਟਕੇ ਪੈ ਗਿਆ ਜਦ ਇੱਕ ਘੜੀ ਮਗਰੋ ਉੱਠਿਆ ਤਾਂ ਉਸ ਦੇ ਗਲੇ ਨੂੰ ਲੋਹੂ ਲੱਗਾ ਡਿੱਠਾ ਜਿਸ ਪਰ ਉਹ ਓਥੇ ਦੇਖਨ ਲਈ ਗਿਆ ਤਾਂ ਉਸ ਜਗ੍ਹਾਦੇਵੀ ਨਜ਼ਰ ਆਈ ਜਿਸ ਪਰ ਉਸ ਨੇ ਜਾਤਾ ਕਿ ਇਹ ਲੋਹੂ ਦੇਵੀ ਨੇ ਅਪਨੀ ਬਲੀ ਲੀਤੀ ਹੈ ਉਸੇ ਦਿਨ ਤੇ ਉਸ ਜਗ੍ਹਾ ਦਾ ਨਾਮ ਮਨਸਾ ਦੇਵੀ ਪੈ ਗਿਆ ਅਰ ਅੱਜ ਕਲ ਓਥੇ ਦੋ ਭੌਣ ਬਣੇ ਹੋਏ ਹਨ ਜਿਨ੍ਹਾਂ ਪਰ ਲੋਗ ਬਕਰੇ ਚਾੜ੍ਹ ਦੇਣ ਫਿਰ ਕਿਆ ਦੋਸ਼ ਹੈ।।

ਪਰੰਤੂ ਜੇ ਇਸ ਗੱਲ ਨੂੰ ਸੱਚੀ ਭੀ ਮੰਨਯਾ ਜਾਏ ਤਾਂ ਭੀ ਇਹ ਨਤੀਜਾ ਨਿਕਲਦਾ ਹੈ ਜੋ ਇਨ੍ਹਾਂ ਸਾਰੇ ਪੰਡਤਾਂ ਨਾਲੋ ਉਹ ਨੈਨਾ ਅਨਪੜ੍ਹ ਡੰਗ੍ਰਾ ਦਾ ਚਰਵਾਲਾ ਹੀ ਚੰਗਾ ਸਾ, ਜਿਸ ਨੇ ਸੇਰ ਕੁ ਦੁਧ ਪਲਾਕੇ ਦੇਵੀ ਨੂੰ ਪ੍ਰਗਟ ਕਰ ਲੀਤਾ, ਅਰ ਏਧਰ ਲੱਖ ਤਕ ਰੁਪਏ ਦੀ ਸਮਾਗ੍ਰੀ ਖਰਚ ਕਰਨੇ ਪਰ ਭੀ ਨਾ ਪ੍ਰਗਟ ਹੋਈ ਜਿਸ ਤੇ ਇਹ ਸਭ ਅਲਫ ਲੈਲਾ ਦੀ ਕਹਾਨੀਆਂ ਬਨੀਆਂ ਹੋਈਆਂ ਹਨ ।

### ਦੋਹਿਰਾ

ਤਾਂਤੇ ਇਹ ਸਭ ਕਲਪਨਾ ਹੈ ਅਨਹੋਈ ਮੀਤ ।
ਅਗਯਾਨੀ ਸਰਧਾ ਕਰੇ ਗਯਾਨੀ ਧਰਤ ਨ ਚੀਤ ।।੨੦੭।।
ਇਸ ਤੇ ਅੱਗੇ ਦਸ ਫਿਰ ਕੀਤਾ ਕੌਨ ਉਪਾਇ ।
ਤੇਰੇ ਮਨ ਦੀ ਹੌਸ ਕੁਛ ਬਾਕੀ ਨਾ ਰਹ ਜਾਇ ।।੨੦੮।।

## ਦੁਰਗਾ ਭਗਤ

### ਦੋਹਿਰਾ

ਨੰਨਾ ਦੇਵੀ ਜਾਇਕ ਕੀਤਾ ਹਵਨ ਮਹਾਨ ।
ਨਿਜ ਤਨ ਪਰ ਅਤਿ ਕਸ਼ਟ ਧਰ ਸ੍ਰੀ ਸਤਿਗੁਰ ਭਗਵਾਨ।।੨੦੯।।

## ਚੌਪਈ

ਔਰ ਵਾਸਨਾਂ ਸਗਲ ਨਿਵਾਰੀ। ਗ੍ਰਹ ਕੇ ਕਾਰਜ ਦਏ ਵਿਸਾਰੀ ।।
ਬੈਠ ਇਕਾਂਤ ਬਿੱਪ ਲੈ ਸਾਥ । ਕਰਤ ਹਵਨ ਤ੍ਰਿਲੋਕੀ ਨਾਥ ।
ਜੋ ਬ੍ਰਹਮਨ ਤਿਸ ਜਾਗਾ ਖਿਰੇ। ਅਰ ਗੁਰ ਜੂ ਕੇ ਮਨ ਕੋ ਧਿਰੇ ।
ਤਿਨ ਕੇ ਨਾਮ ਸੁਨੋ ਮਨ ਲਾਈ। ਪੁਨ ਜੋ ਰੀਤੀ ਤਾਂਹਿ ਕਰਾਈ ।
ਜੈਸੇ ਬਾਵਾ ਮੁਖੋ ਅਲਾਵੈ। ਸੋਈ ਦੇਵੀ ਭਗਤ ਸੁਨਾਵੈ ।।
ਜਾਕੇ ਸੁਨਤ ਪਾਪ ਮਿਟ ਜਾਵਤ। ਰਿੱਧ ਸਿੱਧ ਘਰ ਮਹਿ ਨਰ ਪਾਵਤ ।।੨੧੦।

ਯਥਾ

## ਦੋਹਿਰਾ

''ਦੱਤਾ ਨੰਦ ਆਨੰਦ ਪਤਿ ਮਤਾ ਕਹੇ ਸੋ ਹੋਇ ।
ਪੂਜਨੀਯ ਸਭ ਭਾਤ ਮੈ ਬਾਤ ਬਾਤ ਮੈ ਸੋਇ ।।੧੦੪।।

## ਚੌਪਈ

ਕੇਸਵਰਾਇ ਮੁਖ ਸਭ ਮਾਹੀ। ਬਿਸ਼ਨ ਪਾਲ ਪੰਡਤ ਸੁਖਦਾਈ ।
ਸ੍ਰੀ ਸ਼ਿਵਬਾਕ ਸ੍ਰੀ ਹਰਦਾਸ। ਲਛਮੀ ਰਾਮ ਭਗਵਾਨ ਪ੍ਰਕਾਸ਼।।੧੦੫।।
ਦਿਆ ਰਾਮ ਅਰ ਦੇਵੀ ਦਿੱਤਾ। ਉਪਰ ਕਰਹਿ ਕਾਮ ਅਨ ਗਿਤਾ ।
ਜਹਾਂ ਸੂਦ ਜਨ ਛੁੱਦ੍ਰ ਨ ਜਾਵੈ। ਤਹਾਂ ਸਮੱਗ੍ਰੀਏ ਪਹੁਚਾਵੇ ।।੧੦੬।।

## ਛੰਦ

ਕੇਸਵ ਦੱਤ ਪ੍ਰਗਟ ਤਵ ਕੀਨੀ ਅਗਨ ਨਿਪਟ ਮਨ ਭਾਈ ।
ਰਿਤ ਗਗਨ ਬੈਠੇ ਤਹਿ ਪੰਡਤ ਪੁਸਤਕ ਧਰ ਅਗਵਾਈ ।।
ਖੋੜਸਾਖਯਰਹਿ ਪੜ੍ਹ ਪੜ੍ਹ ਬੋਲੈ ਸ੍ਵਾਹਾ ਸਾਹੇ ਸਾਹੂ । ਸ੍ਵਾਹਾ ਸ੍ਵਾਹਾ
ਸਭ ਰਿਤ੍ਰਗ ਕਹਿ ਕਰਹਿ ਹੋਮ ਸੁ ਉਮਾਹੂ ।। ਪੁਨ:

''ਪਚਾਂ ਪਹਿਰ ਸੋ ਸਾਚੇ ਸਾਹਿਬ ਪ੍ਰਥਮ ਦਿਨ ਕਿਆ ਹੋਮ ।ਭਾਂਤ ਭਾਂਤਨ ਕੇ ਕਰੇ ਤਹਿ ਬਿਧ ਬਿਧਾਨ ਸੁਨੋਮ ।। ਹਸਤ ਸੁੰਡ ਸਮਾਨ ਧਰਾ ਪ੍ਰਿਤਿ ਕੁੰਡ ਮਝਾਰ । ਜਗ ਪੁਰਖ ਪ੍ਰਸੰਨਤਾ ਹਿਤ ਪੜਤ ਮੰਤ੍ਰ ਅਪਾਰ ।।੧੧੪।। ਚਿੱਤ ਚੰਡੀ ਛਬ ਅਭੰਗੀ ਮਝ ਚੰਡੀ ਜਾਨ । ਜਗਤ ਜਨਨੀ ਆਦ ਸ਼ਕਤੀ ਈਸ਼ਰੀ ਪਹਚਾਨ ਭੂਮ ਆਸਨ ਹਵਿਖ ਆਸਨ ਕਰਤ ਸ੍ਰੀਰਣ ਧੀਰ । ਨਿੱਤ ਪ੍ਰਤਿ ਲੱਖ ਪ੍ਰੀਤ ਪ੍ਰਭ ਕੀ ਚਕਯੋ ਪੰਡਤ ਬੀਰ ।।੧੧੫ ।। ਲਗੇ ਦ੍ਵਾਦਾ ਜਾਮ ਜਾਪਨ ਜਜਨ ਦੇਵ ਉਦਾਰ । ਅਚਕੜਾ ਬਰਛੰਦ ਕਰ ਕਰ ਕਰਤ ਸੋਭ ਅਪਾਰ ।।''

## ਦੋਹਿਰਾ

ਐਸੇ ਪੰਡਤ ਗੁਣ ਨਿਧੀ ਸਾਥ ਲਏ ਗੁਰ ਦੇਵ ।
ਸੁਚ ਸੰਯਮ ਮਨ ਸਾਧ ਕੇ ਕਰਤ ਭਵਾਨੀ ਸੇਵ ।।੨੧੧।।
ਸੂਦ੍ਰ ਵੈਸ਼ ਨ ਤਹਾਂ ਪਰ ਜਾਨਾ ਪਾਵਤ ਕੋਇ ।
ਸਭ ਕਾਰਜ ਕੇ ਸਾਧਤਾ ਬ੍ਰਹਮਨ ਹੀ ਤਹਿੰ ਹੋਇ ।। ੨੧੨ ।।

## ਦੋਹਿਰਾ

ਇਸ ਮਹਿ ਪ੍ਰਗਟ ਹੋ ਗਿਆ ਜੋਕੁਛ ਦੁਰਗਾ ਮੂਲ ।
ਲੱਧਾ ਭੇਦ ਜਨੇਤ ਦਾ ਪਾਧੇ ਨਾਉ ਰਸੂਲ ।। ੨੧੩।।

## ਚੌਪਈ

ਸੁਨ ਭਾਈ ਤੂੰ ਕੰਨ ਲਗਾਕੇ । ਅਰਵਿਚਾਰ ਫਿਰ ਮਨ ਮਹਿ ਲਯਾਕੇ
ਕਿਆ ਇਸ ਵਿੱਚ ਤੂੰ ਤੱਤ ਪਛਾਨੈ । ਜਿਸਕੋ ਆਪੇ ਹੀ ਤੂੰ ਮਾਨੈ ।
ਉਪਰ ਗਿਣੇ ਬ੍ਰੱਹਮਣ ਜੋਈ। ਚੱਟੂ ਸਾਥ ਵਹੀ ਹੈ ਸੋਈ ।।
ਜਿਨ ਗੁਰ ਜੀ ਤੇ ਯਤਨ ਕਰਾਯਾ । ਅਪਨਾ ਭਾਈਚਾਰਾ ਲਿਆਯਾ ।।
ਹੁਣ ਲਿਆ ਦੇਨ ਸਮੱਗ੍ਰੀ ਸਾਰੀ । ਅਰ ਕਰਦੇ ਹਨ ਚੌਕੀਦਾਰੀ
ਨਹੀ ਕਿਸੇ ਨੂੰ ਦੇਂਦੇ ਜਾਣ । ਮਤ ਕੋ ਲੇਵੇ ਭੇਦ ਪਛਾਨ ।।
ਏਥੇ ਇਨ ਇਹ ਚੱਕਰ ਦੀਆ । ਬਹਾਰਦਾਨਸ਼ ਤੇ ਕੰਮ ਸੁ ਲੀਆ ।
ਕਲੇਲਾਂ ਦਮਨਾ ਵਾਲੀ ਚਾਲ । ਕਰ ਬੈਠੇ ਹਿਕਮਤ ਦੇ ਨਾਲ ।
ਪਰ ਇਹ ਹਾਂਡੀ ਕਾਠ ਪਿਆਰੇ । ਕਿਤਨਾ ਚਿਰ ਚੱਲੇ ਸੰਸਾਰੇ ।।
ਓੜਕ ਉਘੱੜ ਜਾਸੀ ਪਾਜ । ਹੇਮੂੰ ਦਾ ਢਾਈ ਦਿਨ ਰਾਜ ।
ਇਹ ਸੂਹਾ ਹੋ ਜਾਸੀ ਸ੍ਵਾਹ । ਜਾਂਦੀ ਨੂੰ ਨਹਿੰ ਲੱਭੂ ਰਾਹ ।।੨੧੪।।

## ਦਵੈਯਾ

ਦੂਜੀ ਬਾਵਾ ਜੀ ਨੇ ਆਖੀ ਸੂਦਰ ਜਾਣ ਨ ਪਾਵੈ । ਇਹ ਭੀ ਸਾਰੇ ਮਨ ਦੇ ਢੰਗੇ ਪੂਰਬ ਵਿੱਚ ਲਗਾਵੈ।। ਜਿਸ ਤੇ ਅਪਨੇ ਮਨ ਦੀ ਕਲਪਨ ਆਪੇ ਕਰੀ ਬਨਾਕੇ । ਭਲਾ ਕਹੋ ਕਦ ਦੇਖਯਾ ਸੀ ਇਹ ਬਾਵਾ ਜੀ ਨੇ ਜਾਕੇ ।। ੨੧੫।। ਜੋ ਸ਼ਕਤੀ ਹਨ ਪ੍ਰਗਟ ਕਰਦੇ ਸੋ ਈਸ਼੍ਵਰ ਦੀ ਗਾਈ । ਜੋ ਸੰਸਾਰ ਸਗਲ ਦੀ ਕਹੀਏ ਜਨਨੇ ਵਾਲੀ ਮਾਈ ।। ਸਾਰੇ ਜੀਵ ਓਸਦੇ ਬੇਟੇ ਇੱਕੋ ਜਿਹੇ ਪਯਾਰੇ । ਫਿਰ ਉਹ ਸੂਦਰ ਵੈਸ ਕਿਸੇ ਨੂੰ ਜਾਨ ਕਦੋ ਦੁਰਕਾਰੇ ।। ੨੧੬।। ਮਾਤਾ ਨੂੰ ਤਾਂ ਸਾਰੇ ਪੁੱਤ੍ਰ ਹੁੰਦੇ ਇੱਕੋ ਜੇਹੇ। ਊਚ ਨੀਚ ਉਹ ਕਿਸੇ ਨ ਆਖੇਂ ਸਭੋ ਮਨ ਸੁਖ ਦੇਹੇ ।। ਜਾਂਤੇ ਦੇਵੀ ਤਾਂਈ ਕਹਨਾ ਸ਼ੂਕਰ ਦੇਖ ਡਰਾਈ। ਤਾਂ ਉਹ ਨਾਰ ਪੋਪਨੀ ਕੋਈ ਨਾ ਸ਼ਕਤੀ ਹੈ ਭਾਈ ।।੨੧੭।। ਸ਼ੂਦਰ ਵੈਸ਼ ਛੱਤਰੀ ਬਰਹਮਨ ਇਹ ਜੋ ਚਾਰੇ ਵਰਨਾ । ਇਨਕੇ ਕਰਮ ਧਰਮ ਅਰ ਰਸਤੇ ਜੋ ਕੁਛ ਜਿਸਨੇ ਕਰਨਾ। ਸੋ ਸਾਰੇ ਹਨ ਕਰੇ ਮਨੁੱਖਾਂ ਨਾ ਈਸ਼੍ਵਰ ਨੇ ਭਾਈ । ਜਿਸ ਤੇ ਉਹ ਸਮਦਰਸੀ ਚਹੀਏ ਜੋ ਸਭ ਜਗ ਦੀ ਮਾਈ ।।੨੧੮।। ਫਿਰ ਗੁਰੂਅਨ ਕੇ ਮੱਤ ਵਿਖੇ ਨਾਂ ਜਾਤ ਪਾਤ ਨਹਿ ਵਰਨਾਂ । ਕਹਨ ਏਸ ਨੂੰ ਮੂਰਖ ਲੋਗਾਂ ਧਰਾ ਖੇਤ ਜਿਉ ਡਰਨਾਂ ।। ਜਿਸ ਤੇ ਸ੍ਰੀ ਮੁਖਵਾਕ ਪਯਾਰੇ ਸੁਨ ਕੀ ਇਸ ਪਰ ਕਹਿੰਦੇ । ਜਾਤ ਪਾਤ ਅਰ ਬਰਨ ਅਸਰਮਾਂ ਧਰਮ ਵਿਖੇ ਨਹਿ ਰਹਿੰਦੇ ।।੨੧੯।।

ਯਥਾ : – ਆਦਿ ਗ੍ਰੰਥ ਸਾਹਿਬ

" ਫਕੜ ਜਾਤੀ ਫਕੜ ਨਾਉ ।। ਸਭਨਾਂ ਜੀਆਂ ਇੱਕਾ ਛਾਉ ।। ਵਾਰ ਸ੍ਰੀ ਰਾਗ ਮ: ੧।।" ਪੁਨਃ "ਅਗੈ ਜਾਤਿ ਰੂਪ ਨਾ ਜਾਇ ।। ਤੇਹਾ ਹੋਵੈ ਜੇਹੇ ਕਰਮ ਕਮਾਇ ।। ਆਸਾ ਮ: ੩"।। " ਪਤਿਤ ਪਵਿੱਤ ਲੀਏ ਕਰ ਅਪਨੇ ਸਗਲ ਕਰਤ ਨਮਸਕਾਰੋ ।। ਬਰਨ ਜਾਤਿ ਕੋਊ ਪੂਛੈ। ਨਾਹੀ ਬਾਛਹਿ ਚਰਨ ਰਵਾਰੋ ।। ਗੂਜਰੀ ਮ: ੫।।" ਪੁਨ:"ਜਾਤਿ ਕਾ ਗਰਬ ਨ ਕਰੀਅਹੁ ਕੋਈ ।। ਬ੍ਰਹਮ ਬਿੰਦੇ ਸੋ ਬ੍ਰਹਮਣ ਹੋਈ

।। ਜਾਤਿ ਕਾ ਗਰਬ ਨ ਕਰ ਮੂਰਖ ਗਵਾਰਾ ।। ਇਸ ਗਰਬ ਤੇ ਚਲਹਿ ਬਹੁਤ ਵਿਕਾਰਾ ।। ਚਾਰੇ ਵਰਨ ਆਖੈ ਸਭ ਕੋਈ ।। ਬ੍ਰਹਮ ਬਿੰਦ ਤੇ ਸਭ ਓਪਤ ਹੋਈ ।। ਮਾਟੀ ਏਕ ਸਗਲ ਸੰਸਾਰਾ ।। ਬਹੁ ਬਿਧ ਭਾਂਡੇ ਘੜੇ ਕੁਮਾਰਾ ।। ਪੰਚ ਤੱਤ ਮਿਲ ਦੇਹੀ ਕਾ ਅਕਾਰਾ ।। ਘਟ ਵਧ ਕੋ ਕਰੈ ਬੀਚਾਰਾ ।। ਕਹਤ ਨਾਨਕ ਇਹ ਜੀਉ ਕਰਮ ਬੰਧ ਹੋਈ ।। ਬਿਨ ਸਤਿਗੁਰੂ ਭੇਟੇ ਮੁਕਤ ਨ ਹੋਈ ।। ਭੈਰਉ ਮ: ੩ ।। "
ਪੁਨ: " ਗਰਭ ਬਾਸ ਮਹਿ ਕੁਲ ਨਹੀਂ ਜਾਤੀ ।। ਬ੍ਰਹਮ ਬਿੰਦ ਤੇ ਸਭ ਉਤਪਾਤੀ ।। ਕਹੁ ਰੇ ਪੰਡਤ ਬਾਮਨ ਕਬ ਕੇ ਹੋਏ ।। ਬਾਮਨ ਕਹਿ ਕਹਿ ਜਨਮ ਮਤ ਖੋਏ ।। ਜੋ ਤੂੰ ਬ੍ਰਾਹਮਣ ਬ੍ਰਹਮਣੀ ਜਾਇਆ ।। ਤਉ ਆਨ ਬਾਟ ਕਾਹੇ ਨਹੀ ਆਇਆ ।। ਤੁਮ ਕਤ ਬ੍ਰਹਮਣ ਹਮ ਕਤ ਸੂਦ ।। ਹਮ ਕਤ ਲੋਹੂ ਤੁਮ ਕਤ ਦੂਧ ।।"

## ਦੋਹਿਰਾ

ਆਦਿ ਗ੍ਰੰਥ ਖੰਡਨ ਕਰੇ ਬਰਨ ਅਸਰਮਾਂ ਜਾਤ ।
ਫਿਰ ਬਾਵਾ ਜੀ ਸਿੱਖ ਕੋ ਸ਼ੂਦਰ ਕਿਵੇ ਖਤਾਤ ? ।।੨੨੦।।
ਦਸਮ ਗੁਰੂ ਜੀ ਨੇ ਕਰੇ ਖੰਡਨ ਕਲਪਤ ਭੇਦ ।
ਜਿਨ ਸ੍ਰੀ ਮੁਖ ਕੇ ਵਾਕ ਤੇ ਹਰਤ ਰਿਦੇ ਜਨ ਖੇਦ ।।੨੨੧।।
ਯਥਾ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਅਕਾਲ ਉਸਤਤ

## ਕਬਿੱਤ

"ਕੋਊ ਭਇਓ ਮੁੰਡੀਆ ਸਨਿਆਸੀ ਕੋਊ ਜੋਗੀ ਭਇਓ ਬ੍ਰਹਮਚਾਰੀ ਕੋਊ ਜਤੀ ਅਨਮਾਨ ਬੋ । ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸ਼ਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨ ਬੋ ।। ਕਰਤਾ ਕਰੀਮ ਸੋਈ ਰਾਜਕ ਰਹੀਮ ਸੋਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨ ਬੋ । ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੈ ਜੋਤ ਜਾਨ ਬੋ ।।੧੫।। ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ । ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।। ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ। ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕਹੀ ਸਰੂਪ ਸਬੈ ਏਕ ਹੀ ਬਨਾਉ ਹੈ।।੧੬।।

## ਦੋਹਿਰਾ

ਇਹ ਦਸਮੇ ਗੁਰੂ ਗ੍ਰੰਥ ਮਹਿ ਕੀਨੇ ਵਾਕ ਬਖਾਨ ।
ਸਭ ਮਾਨਸ ਇੱਕ ਸੇ ਕਹੇ ਮਾਨਤ ਭੇਦ ਅਜਾਨ ।।੨੨੨।।
ਪੁਨ ਭਾਈ ਗੁਰਦਾਸ ਜੂ ਕਹਤ ਗੁਰੂ ਮਤ ਸਾਰ ।
ਖੰਡਨ ਕੀਨਾ ਵਰਨ ਕਾ ਪੜ੍ਹਹੁ ਗਯਾਰਵੀ ਬਾਰ ।।੨੨੩।।
ਯਥਾ "ਚਾਰ ਵਰਨ ਇਕ ਵਰਨ ਕਰ ਵਰਨ, ਅਵਰਨ ਤੰਬੋਲ ਗੁਲਾਲੇ ।
ਅਸਟ ਧਾਤ ਇਕ ਧਾਤ ਕਰ ਵੇਦ ਕਤੇਬਨ ਭੇਦ ਵਿਚਾਲੇ ।।"

## ਦੋਹਿਰਾ

ਆਦਿ ਗ੍ਰੰਥ ਦਸਮੇਂ ਗੁਰੂ ਪੁਨ ਭਾਈ ਗੁਰ ਦਾਸ ।
ਅਕਾਲ ਪੁਰਖ ਅਰ ਧਰਮ ਮਹਿ ਕਰ ਤੇ ਬਰਨ ਨਿਰਾਸ ।।੨੨੪।।
ਤਾਂਤੇ ਪੁੱਛ ਪਧਾਰਿਆ ਬਾਵਾ ਜੀ ਨੂੰ ਜਾਇ ।

ਜਿਸ ਮਤ ਕੋਲੋਂ ਕੱਢਿਆ ਸੁਦ੍ਪਨ ਤੁਸਾਂ ਆਇ ।।੨੨੫।।
ਏਹੋ ਜੇਹੀਆਂ ਪੂਰੀਆਂ ਅੱਗੇ ਪੈਮਨ ਯਾਰ ।
ਛੱਡੋ ਇਸ ਮਨ ਮੱਤ ਨੂੰ ਗੁਰਮਤ ਕਰੋ ਪਿਯਾਰ ।। ੨੨੬।।

# ਦੁਰਗਾ ਭਗਤ

## ਦੋਹਿਰਾ

ਹੁਣ ਤਾਂ ਥੋੜਾ ਰਹਿ ਗਿਆ ਇਹ ਸਾਰਾ ਪ੍ਰਸੰਗ ।
ਥੋੜੀ ਗੱਲੋ ਕਾਸਨੂੰ ਹੁੰਦੇ ਹੈਂਵੋ ਤੰਗ ।।੨੨੭।।
ਓਧਰ ਕਾਲੀਦਾਸ ਭੀ ਪਹੁੰਚ ਗਿਆ ਗੁਰ ਪਾਸ ।
ਜਿਸਨੂੰ ਦੇਖਤ ਸਰਬ ਦੇ ਮਨ ਵਿੱਚ ਭਯਾ ਹੁਲਾਸ ।।੨੨੮।।
ਜਿਸ ਨੂੰ ਗੁਰ ਜੀ ਪੁੱਛਿਆ ਕੀ ਹੈ ਕਰਨਾ ਜੋਗ ।
ਦੇਖੋ ਉਹ ਕੀ ਆਖਦਾ ਦੂਰ ਕਰਨ ਹਿਤ ਰੋਕ ।।੨੨੯।।

## ਯਥਾ - ਚੌਪਈ

ਸੁਨਤਹਿ ਕਾਲੀਦਾਸ ਮੁਨੀਸਾ । ਬੋਲਯੋ ਸੁਨੀਏ ਸ੍ਰੀ ਸੋਢੀਸਾ ।।
ਅਖਸਭੂਅਨਕਰਤਾ ਜਗ ਜਨਨੀ । ਦਰਸ਼ਨ ਦੈਹੈ ਸੰਕਨ ਗਨਨੀ ।।੧੪੧।।
ਬਰਤ ਚਾਰਸੌ ਉਪ ਬਾਸ ਕਰੀਏਏ । ਆਸਨ ਏਕ ਬੈਠ ਗੁਨਰਰੀਏ ।
ਅਗਨ ਕੁੰਡ ਤੇ ਤਬ ਸ੍ਰੀਮਾਤ । ਦਰਸ਼ਨ ਦੈਹੈ ਅਖਸ ਬਿਧਾਤ ।।੧੪੨।।

## ਦੋਹਿਰਾ

ਪਹਰ ਤੀਨ ਸੈ ਬੀਸ ਕੋ ਬਰਤ ਕੀਨੋ ਗੁਰ ਰਾਇ।
ਥਰ ਥਰ ਕਾਪਨ ਗਿਰ ਲਗਯੋ ਡਰੇ ਦੇਵ ਸਮਦਾਇ।।੧੪੩।।

## ਪੁਨ: ਚੌਪਈ

ਨੰਦ ਚੰਦ ਆਗਿਆ ਅਨੁਸਾਰੀ । ਰੱਖਯਾ ਕਰਤ ਚਤੁਦਿਸ ਦ੍ਵਾਰੀ ।
ਉਰ ਬਾਸਰ ਅਤ ਹੀ ਦੁਖਮਾਨ । ਮਖਭੰਗਨ ਮਿਸਕਰ ਪ੍ਰਰਾਨਾ।।੧੫੧।।
ਅਨਕ ਭਾਂਤ ਬਨ ਕੈਸੁ ਡਰਾਵੇ । ਦੇਵੀ ਰੂਪ ਅਨੂਪ ਦਿਖਾਵੇ ।
ਲਾਗ ਅਖੰਡ ਸਮਾਧਅਪਾਰਾ । ਪੁਜਤਜਗਦੀਸ੍ਰੂਰੀ ਆਧਾਰਾ ।।੧੫੨।।

## ਦੋਹਿਰਾ

ਸਤਿਨਾਮ ਗੁਰ ਮੰਤ੍ਰ ਪੜ੍ਹ ਪ੍ਰਥਮਹਿ ਕੀਨੀ ਕਾਰ ।
ਬਿਘਨ ਨਿਕਟ ਆਵੈ ਨਹੀ ਕੋਊ ਤਿਹ ਆਗਾਰ ।।੧੫੩।।

## ਚੌਪਈ

ਨਾਟਕ ਇਦਵਬਾਹਰ ਬਡ ਮਾਰਹਿ। ਹਮਅਸ ਹਮਅਸ ਕਾਜਸੁਧਾਰਹਿ ।
ਦੇਵੀ ਦਿਵੋ ਆਦਿ ਸਭ ਸਿੱਧੀ। ਕਰ ਅਗਾਰਹੈਬਿਨ ਬ੍ਰਿੱਧੀ।।੧੫੪
ਯਹ ਉਪਾਉ ਲਖ ਦਿਜ ਹਰਖਾਨੇ। ਸਭ ਮੰਤ੍ਰਨ ਤੇ ਅਧਕ ਪਛਾਨੇ ।।
ਸਤਨਾਮ ਸਮ ਮੰਤਰ ਕੋਊ । ਰਖਕ ਚੇਤਸ ਆਖਰ ਸੋਊ ।।
ਦੋਹਿਰਾ - ਰੱਖੇ ਚਾਲੀ ਬਰਤ ਗੁਰ ਕੰਬੇ ਸਭੀ ਪਹਾੜ ।
ਰਿੱਧ ਸਿੱਧ ਅਰ ਦੇਵਤਿਆਂ ਲਗੀ ਅਗੇਰੇ ਧਾੜ ।।੧੩੦।।

ਭਾਵ - ਸ੍ਰੀ ਬਾਵਾ ਜੀ ਦੇ ਕਥਨ ਦਾ ਤਾਤਪ੍ਰਯ ਇਹ ਹੈ ਕਿ ਜਦ ਕਾਲੀਦਾਸ ਪੰਡਿਤ ਗੁਜਰਾਤ ਤੋਂ ਆਇਆ ਤਦ ਉਸ ਨੇ ਆਉਂਦੇ ਹੀ ਗੁਰੂ ਜੀ ਨੂੰ ਪ੍ਰਿਥੀ ਪਰ ਸੌਨ ਲਈ ਆਖਿਆ ਆਪਨਾਂ ਚਾਲੀ ਵਰਤ ਰੱਖਣੇ ਦੱਸੇ, ਜਦ ਗੁਰੂ ਜੀ ਨੇ ਇਹੋ ਯਤਨ ਕੀਤਾ ਤਦ ਪਹਾੜ ਕੰਬ ਉਠੇ ਅਰ ਕਈ ਤਰ੍ਹਾਂ ਦੇ ਦੇਵੀ ਦੇਵਤੇ ਅਰ ਅਸੁਰ ਰੂਪ ਵਟਾ ਕੇ ਅੱਗੇ ਆ ਖੜੇ, ਅਤੇ ਸਭ ਏਹੋ ਆਖਦੇ ਸਨ ਕਿ ਅਸੀ ਤੁਹਾਡਾ ਕੰਮ ਸਵਾਰ ਦੇਵਾਂਗੇ, ਇਸੇ ਤਰ੍ਹਾਂ ਰਿੱਧੀਆਂ ਅਤੇ ਸਿੱਧੀਆਂ ਭੀ ਪਈਆਂ ਪੁਕਾਰਦੀਆਂ ਸਨ, ਪਰੰਤੂ ਗੁਰੂ ਜੀ ਨੇ ਉਸ ਵੇਲੇ ਉਨਾਂ ਨੂੰ ਵਿਘਨ ਕਾਰੀ ਜਾਨਕੇ ਸਤਿਨਾਮ ਦਾ ਮੰਤ੍ਰ ਪੜ੍ਹਕੇ ਕਾਰ ਕਰ ਦਿੱਤੀ, ਜਿਸ ਵਿੱਚ ਇਤਨੀ ਸ਼ਕਤੀ ਸੀ ਜੋ ਕੋਈ ਦੇਵੀ ਦੇਵਤਾ ਉਸ ਨੂੰ ਉਲੰਘ ਨਹੀ ਸਕਦਾ ਸਾ ਜਿਸ ਪਰ ਆਪ ਸਮਾਧੀ ਲਾਕੇ ਸਥਿਰ ਬੈਠੇ ਰਹੇ, ਅਰ ਇਹ ਬਾਤ ਦੇਖਕੇ ਪੰਡਿਤ ਹੈਰਾਨ ਹੋ ਗਏ ਅਤੇ ਜਾਨ ਗਏ ਕਿ ਸਤਿਨਾਮ ਦਾ ਮੰਤ੍ਰ ਸਾਰੇ ਮੰਤ੍ਰਾਂ ਨਾਲੋਂ ਪ੍ਰਬਲ ਹੈ ।।

### ਦੋਹਿਰਾ

ਐਸੀ ਅਧਭੁਤ ਕਥਾ ਹੈ ਗੁਰ ਜੀ ਚਰਤ ਮਝਾਰ ।
ਜਿਸ ਨੂੰ ਸੁਨ ਕਰ ਆਤਮਾਂ ਹੋਵਤ ਸਾਂਤਿ ਅਪਾਰ ।।੨੩੧।।
ਇਸ ਵਿੱਚ ਤਾਂ ਕੁਛ ਨਹਿੰ ਦੋਸ਼ ਲਹਿੰਦ ਸਿਦਾ ਹੈ ਸਭ ਸੱਤ ।।
ਕੈਸੀ ਉਤੱਮ ਹੈ ਵੱਡੀ ਬਾਵਾ ਜੀ ਦੀ ਮੱਤ ।।੨੩੨।।

## ਤੱਤ ਖਾਲਸਾ

### ਦੋਹਿਰਾ

ਕਿਆ ਉਪਮਾਂ ਇਸ ਬੁੱਧ ਦੀ ਕਰਾਂ ਪਯਾਰੇ ਲਾਲ ।
ਜੋ ਪਰਚੀ ਹੈ ਬਹੁਤ ਹੀ ਐਸੀ ਗੱਪਾਂ ਨਾਲ ।।੨੩੩।।
ਕਾਲੀ ਪ੍ਰਗਟ ਕਰਨ ਨੂੰ ਆਇਆ ਕਾਲੀ ਦਾਸ ।
ਗੁਜਰਾਤੋਂ ਉਹ ਚੱਲਕੇ ਸਤ ਗੁਰ ਜੀ ਦੇ ਪਾਸ ।।੨੩੪।।

### ਚੌਪਈ

ਭਿਨ ਆਕਰ ਨਹਿ ਖੈਰ ਗੁਜ਼ਾਰੀ । ਅਪਨੀ ਲੀਲ੍ਹਾਨਵੀ ਬਿਥਾਰੀ ।
ਮੰਜੇ ਪੀੜ੍ਹੇ ਦੂਰ ਹਟਾਏ । ਧਰਤੀ ਪਰ ਆਸਨ ਬਿਛਵਾਏ ।
ਲੱਗਾ ਆਖਨ ਧਰ ਪਰ ਸਵੀਏ । ਰੱਖੋ ਬਰਤ ਕਸਟ ਤਨ ਤਵੀਏ।
ਪਹਰ ਤਿੰਨ ਸੈ ਬੀਸ ਪ੍ਰਯੰਤ । ਰੱਖੇ ਭੁੱਖੇ ਗੁਰੂ ਅਨੰਤ ।
ਐਸਾ ਤਿਸ ਨੇ ਫੰਧ ਚਲਾਇਆ । ਲੰਗਰ ਭੀਚਾ ਬੰਦ ਕਰਾਇਆ ।
ਇਸ ਵਿੱਚ ਉਸਦੀ ਇਹੋ ਚਲਾਕੀ । ਅੱਗੇ ਭੁੱਖ ਨਾ ਰਹਸਨ ਆਕੀ ।
ਸਰਬ ਦੁੱਖ ਤੇ ਭਾਰੀ ਦੁੱਖ । ਅਹੇ ਜਗਤ ਮਹਿ ਕੇਵਲ ਭੁੱਖ ।।
ਜਿਸ ਜਾਗਾ ਆ ਪੈਰ ਟਕਾਵੇ । ਗਯਾਨ ਧਯਾਨ ਸਭ ਬੁੱਧ ਨਸਾਵੇ ।
ਤਾਂਤੇ ਜਬ ਗੁਰੂ ਭੁੱਖ ਸਤਾਏ । ਆਪੇ ਕਹਨ ਨਹੀ ਬਨ ਆਏ ।
ਹੈ ਅਤਿ ਕਠਨ ਧਰਨ ਬ੍ਰਤ ਐਸਾ ।। ਤੈ ਪੰਡਤ ਜੀਭਾਖਯੋ ਜੈਸਾ ।
ਤਬ ਮੈ ਕਹੂੰ ਕਾਲਕਾ ਮੇਲ। ਨਹੀ ਗੁਰੂ ਜੀ ਹਾਸੀ ਖੇਲ ।
ਕਰਤ ਵਡੇ ਤਪ ਸਾਲ ਅਠਾਸੀ । ਅੰਨ ਨ ਖਾਤ ਰਹਤ ਉਪਵਾਸੀ ।
ਤੋ ਵੁਹ ਸਿੱਧੀ ਸਾਧਤ ਜੋਗੀ । ਐਸੋ ਯਤਨ ਕਰਤ ਕਬ ਭੋਗੀ ।।
ਤਬ ਗੁਰ ਅਪਨਾ ਦੋਖ ਨਿਹਾਰੇ । ਹਮਰੇ ਪਰ ਜਾਵੇ ਬਲਹਾਰੇ ।।

ਤਜ ਕਰ ਹਠ ਹਮ ਕੋ ਧਨ ਦੇਉ। ਮੁੜ ਕਰ ਦਰਗਾ ਨਾਮ ਨਾ ਲੇਉ ।।
ਯਹ ਪੰਡਤ ਕਾ ਥਾ ਸਭ ਚਾਲਾ । ਆਇ ਗੁਰੂ ਢਿਗ ਜੋਇ ਨਿਕਾਲਾ ।।
ਪੁਨ ਡਰ ਕਈ ਭਾਂਤ ਬਤਲਾਏ । ਦੱਸੇ ਪਰਬਤ ਭੀ ਧਰ ਕਾਏ ।
ਜਿਉਂ ਤਿਉਂ ਕਹ ਤਿਨ ਕਠਨ ਬਤਾਈ । ਜੋ ਦੁੱਖ ਨਹੀਂ ਸਹਾਰਿਆ ਜਾਈ ।
ਪਰ ਕਲਗੀਧਰ ਧੀਰਜ ਧਾਰੀ । ਕਹਾਂ ਕਰਤ ਤਿਨ ਸੋ ਇਨਕਾਰੀ ।।
ਕਹੀ ਡਰੋ ਨਹਿ ਬਿੱਪ ਪਿਆਰੇ । ਮੈਂ ਪੂਰਨ ਕਰ ਹੌ ਬ੍ਰਤ ਸਾਰੇ ।।੨੩੫।।

## ਦੋਹਿਰਾ

ਇਹ ਸਾਰਾ ਹੈ ਭੇਦ ਸੁਨ ਏਸ ਬਾਤ ਕੇ ਮਾਹਿ ।
ਬਿਨ ਸਤਗੁਰ ਕੇ ਦੂਸਰਾ ਜਿਸਕੋ ਸਮਝਿਆ ਨਾਹਿ।।੨੩੬।।
ਫਿਰ ਜੋ ਦੇਵੀ ਦੇਵਤੇ ਬਿਘਨ ਪਾਵਨੇ ਹੇਤ ।
ਆਏ ਸਤਗੁਰ ਸਾਮ੍ਹਨੇ ਇਸ ਵਿੱਚ ਦੱਸਾਂ ਭੇਤ ।।੨੩੭।।

ਭਾਵ :- ਪੁਰਾਣਾਂ ਵਿੱਚ ਇਹ ਕਈ ਜਗ੍ਹਾ ਪਰ ਕਥਾ ਆਉਂਦੀਆਂ ਹਨ ਕਿ ਫਲਾਨੇ ਰਾਜਾ ਯਾ ਰਿਖੀ ਨੇ ਹਵਨ ਕੀਤਾ ਸਾ, ਜਿਸ ਵਿੱਚ ਵਿਘਨ ਪਾਉਨ ਲਈ ਰਾਕਸ਼ ਯਾ ਦੇਵਤੇ ਆਏ ਸੇ, ਅਰ ਉਨ੍ਹਾਂ ਦੇ ਰੋਕਨੇ ਲਈ ਉਸਨੇ ਅਮਕੇ ਮੰਤ੍ਰ ਦਾ ਜਾਪ ਯਾ ਦੇਵਤੇ ਦਾ ਅਰਾਧਨ ਕੀਤਾ ਸਾ, ਜਿਸ ਤੇ ਉਹ ਹਵਨ ਅਥਵਾ ਜਗ ਪੂਰਾ ਹੋ ਗਿਆ ਸੀ । ਏਸੇ ਤਰ੍ਹਾਂ ਸਾਡੇ ਪੌਰਾਣਕ ਖਿਆਲ ਵਾਲੇ ਬਾਵਾ ਜੀ ਨੇ ਭੀ ਚਿਤ ਵਿੱਚ ਏਹੋ ਵਿਚਾਰਿਆ ਹੋਵੇਗਾ ਕਿ ਅਸੀ ਇਹ ਲਿਖ ਦਈਏ ਜੋ ਗੁਰੂ ਜੀ ਦੇ ਹਵਨ ਵਿੱਚ ਭੀ ਬਹੁਤ ਸਾਰੇ ਦੇਵੀ ਦੇਵਤੇ ਬਿਘਣ ਪਾਉਨ ਆਏ ਸਨ ਪਰ ਗੁਰੂ ਜੀ ਨੇ ਸਤਿਨਾਮ ਦੇ ਮੰਤ੍ਰ ਦੀ ਕਾਰ ਕਰ ਦਿੱਤੀ ਸੀ ਜਿਸ ਪਰ ਉਹ ਅੰਦ੍ਰ ਨਹੀ ਲੰਘ ਸਕਦੇ ਸਨ ਜਿਸ ਤਰ੍ਹਾਂ ਲਛਮਨ ਦੀ ਕਾਰ ਕੱਢੀ ਹੋਈ ਤੋਂ ਰਾਵਨ ਨਹੀਂ ਲੰਘ ਸਕਯਾ ਸਾ ।।

ਇਸ ਜਗ੍ਹਾ ਪਰ ਬਾਵਾ ਜੀ ਦੇ ਚਿਤ ਵਿੱਚ ਇੱਕ ਖਾਲਸਾ ਧਰਮ ਦੇ ਉਤਮ ਹੋਨ ਦਾ ਭਾਵ ਭੀ ਜਾਗ ਪਿਆ ਸਾ ਜਿਸ ਪਰ ਉਨ੍ਹਾਂ ਨੇ ਇਹ ਸਾਬਤ ਕਰਕੇ ਦੱਸਯਾ ਹੈ ਕਿ ਸਤਿਨਾਮ ਦੇ ਮੰਤ੍ਰ ਵਿੱਚ ਸਭਨਾ ਮੰਤ੍ਰਾਂ ਨਾਲੋਂ ਵਧਕੇ ਸਮਰੱਥਾ ਹੈ ਇਸਦੇ ਪਾਠ ਤੋਂ ਸਭ ਬਿਘਨਕਾਰੀ ਡਰ ਜਾਂਦੇ ਹਨ, ਅਰ ਇਹ ਭੀ ਪ੍ਰਗਟ ਕੀਤਾ ਹੈ ਕਿ ਪੰਡਿਤ ਲੋਗ ਇਸ ਮੰਤ੍ਰ ਦੀ ਸ਼ਕਤੀ ਨੂੰ ਦੇਖਕੇ ਵੱਡੇ ਹੀ ਹੈਰਾਨ ਹੋਏ ਸਨ , ਅਰ ਇਸ ਬਾਤ ਨੂੰ ਮੰਨ ਗਏ ਸਨ ਕਿ ਇਸ 'ਗੁਰੂ ਮੰਤ੍ਰ' ਵਿੱਚ ਸਭ ਤੇ ਵਧਕੇ ਸ਼ਕਤੀ ਹੈ।।

## ਦੋਹਿਰਾ

ਪਰ ਇਸਦੇ ਲਿਖਨੇ ਸਮਧ ਕੀਤੀ ਨਹੀ ਵਿਚਾਰ ।
ਕਿਉ ਸਨ ਦੇਵੀ ਦੇਵਤੇ ਵਿਘਨ ਕਰਨ ਨੂੰ ਤਿਆਰ।।੨੩੮।।

## ਦਵੈਯਾ

ਜਦ ਸਤਗੁਰੂ ਦਾ ਉਦੱਮ ਦੱਸਨ ਤੁਰਕ ਨਾਸ ਕੇ ਹੇਤਾ । ਜੰਞੂ ਤਿਲਕ ਬਚਾਵਨ ਕਾਰਨ ਕਹਨ ਯਤਨ ਸਭ ਏਤਾ ।। ਫਿਰ ਦੇਵੀ ਅਰ ਹੋਰ ਦੇਵਤੇ ਬਿਘਨ ਕਰਨ ਕਿਉਂ ਆਏ। ਤੁਰਕੀ ਰਾਜ ਵਿਖੇ ਸੇ ਜਿਨ ਨੇ ਅਪਨੇ ਕੁਰਬ ਗੁਵਾਏ ।।੨੩੯।। ਦੇਵਤਿਆਂ ਦੇ ਭਾਰ ਮੰਦ੍ਰ ਅਰ ਦੇਵੀ ਦੇ ਦੁਆਰੇ। ਢਾਹ ਮਸੀਤਾ ਦੇ ਸਨ ਕੀਤੇ ਤੁਰਕਾਂ ਚਾਇ ਮੁਨਾਰੇ ।। ਫਿਰ ਕਿਆ ਏਸ ਦੁੱਖ ਤੇ ਦੁੱਖਕੇ ਹੋਏ ਨਾ ਸ਼ਰਮਿੰਦੇ । ਉਸ

ਵੇਲੇ ਸੀ ਲਾਜ਼ਮ ਤਿਨ ਕੋ ਮਦੱਦ ਗੁਰ ਨੂੰ ਦਿੰਦੇ ।੨੪੦।। ਸਗੋਂ ਨਾਲ ਸਹਾਈ ਹੋਕੇ ਨਾਲ ਗੁਰੂ ਤੁਰ ਪੈਂਦੇ। ਹੱਥੋ ਹੱਥੀ ਤੁਰਕਾਂ ਕੋਲੋਂ ਅਪਨੇ ਬਦਲੇ ਲੈਂਦੇ ।ਜਿਸ ਪਰ ਉਲਟ ਉਨ੍ਹਾਂ ਨੇ ਦੇਖੋ ਗੁਰ ਢਿਗ ਧੂਮ ਮਚਾਈ । ਇਸ ਤੇ ਸਾਬਤ ਹੁੰਦਾ ਹੈ ਨਾਂ ਅਕਲ ਉਨ੍ਹਾਂ ਨੂੰ ਘਾਈ ।।੨੪੧।। ਮਾਰਨ ਅਤੇ ਬਚਾਵਨ ਹਾਰਾ ਇੱਕੋ ਜੇਹਾ ਜਾਨੇ । ਸਗੋਂ ਮਾਰਨ ਵਾਲੇ ਕੋਲੋਂ ਨੱਸਨ ਲੈਕੇ ਪ੍ਰਾਣੇ ।। ਅਰ ਜੋ ਉਨ੍ਹਾਂ ਬਚਾਵਨ ਕਾਰਨ ਕਹਾ ਯਤਨ ਗੁਰ ਰਾਈ। ਤਿਸ ਪਰ ਬਿਘਨ ਪਾਵਨੇ ਕਾਰਨ ਆਕੇ ਭੰਡੀ ਪਾਈ ।।੨੪੨।। ਏਹੋ ਜੇਹੀ ਅਕਲ ਵਾਲੀਆਂ ਜੇ ਸਨ ਦੇਵੀ ਮਾਈਆਂ । ਤਾਂਹੀ ਤੁਰਕਾਂ ਦੇ ਸਨ ਹੱਥੋਂ ਅਪਨੀ ਜੜਾਂ ਪੁਟਾਈਆਂ । ਅਰ ਅਪਨੇ ਜੋ ਭਗਤ ਵਿਚਾਰੇ ਛੈਣੇ ਕੁੱਟਨ ਹਾਰੇ ।ਕਿਤਨੇ ਮੁਸਲਮਾਨ ਬਨਾਏ ਕਿਤਨੇ ਗਰਦਨ ਮਾਰੇ ।।੨੪੩।। ਫਿਰ ਜੋ ਸੱਤਨਾਮ ਦੇ ਬਦਲੇ ਬਿਘਨ ਪਾਵਨੇ ਹਾਰੇ । ਭੂਤ ਪਰੇਤ ਦੇਵਤੇ ਦੇਵੀ ਦੂਰ ਰਹੇ ਸਨ ਸਾਰੇ ।। ਕੋਈ ਕਾਰ ਉਲੰਘ ਨ ਸਕਿਆ ਗੁਰੂ ਮੰਤ੍ਰ ਦੀ ਕੀਤੀ । ਜਿਸ ਪਰ ਪੰਡਤ ਲੋਗਾਂ ਨੇ ਭੀ ਸੱਤ ਮਾਨ ਉਰ ਲੀਤੀ ।।੨੪੪।। ਤਾਂ ਨੌਗ੍ਰਹ ਦੀ ਪੂਜਾ ਜੋ ਸੀ ਸੋ ਕਿਹੜੇ ਕੰਮ ਆਈ । ਅਰ ਉਹ ਸ੍ਵਾਹਾ-2 ਕਰਨੀ ਕਿਉਂ ਨਾ ਭਈ ਸਹਾਈ ? ਹੋਰ ਮੰਤ੍ਰ ਤੇ ਵੇਦ ਪਾਠਨੇ ਕਿਉਂ ਨਾਂ ਭੂਤ ਹਟਾਏ । ਓੜਕ ਨੂੰ ਕਿਉਂ ਸੱਤ ਨਾਮ ਦੇ ਮੰਤ੍ਰ ਕਾਰੇ ਕਰਾਏ ।੨੪੫।। ਅਰ ਜੇ ਸਾਰੇ ਵੇਦ ਮੰਤਰੋ ਸੱਤਨਾਮ ਸੀ ਚੰਗਾ । ਫਿਰ ਕਿਉ ਘਿਉ ਅੱਗ ਵਿਚ ਫੂਕੇ ਹੋਰ ਸਮੱਗ੍ਰੀ ਸੰਗਾ ।। ਫਿਰ ਉਸਦੇ ਹੀ ਬਲ ਤੇ ਕਿਉਂ ਨਾਂ ਦੁਰਗਾ ਪ੍ਰਗਟ ਕੀਤੀ ।। ਪੰਡਤ ਵਾਲੀ ਸ੍ਵਾਹਾ ਬੀ ਕਿਉ ਓਟ ਤਦੋ ਸੀ ਲੀਤੀ ।।੨੪੬।। ਏਹੋ ਜੇਹੀ ਬਾਤਾਂ ਲਿਖਦੇ ਸੋਚਨ ਨਾਹਿ ਪਰਾਣੀ । ਅਪਨੀ ਹੀ ਮਨ ਘੜਤਾ ਲਾਕੇ ਰਚਦੇ ਚੁੱਕ ਕਹਾਣੀ ।। ਅਪਨੇ ਮਨ ਅਨੁਸਾਰ ਗਪੋੜੇ ਗੁਰਮਤ ਉਨ੍ਹਾਂ ਬਤਾਉਨ । ਸ਼ੁੱਧ ਦੁੱਧ ਦੇ ਬਦਲੇ ਦੇਖੋ ਲੱਸੀ ਚਾਇ ਬਿਕਾਉਨ ।।੨੪੭।। ਤਾਂਤੇ ਇਹ ਸਭ ਘੜੇ ਮਸਾਲੇ ਗੁਰ ਦੀ ਹਿਤ ਵਡਿਆਈ । ਅਰ ਇਹ ਮੂਲ ਨ ਸਮਝਨ ਉਲਟਾ ਕਰਸੀ ਲੋਗ ਹਸਾਈ ।। ਗੁਰਮਤ ਬਾਹਰ ਅਕਲੋਂ ਬਾਹਰ ਧਰਮੋ ਬਾਹਰ ਕਹਿੰਦੇ । ਫਿਰ ਉਹ ਹੋਇ ਕਵੀਸ਼ਰ ਭਾਰੀ ਲੋਗਾਂ ਮੇ ਫੂਲ ਬਹਿੰਦੇ ।।੨੪੮।। ਫਰਜ ਕਰੋ ਜੇ ਸੱਚੀ ਹੋਵੇ ਇਹ ਸਭ ਲਿਖੀ ਕਹਾਨੀ । ਤਾਂ ਉਹ ਦੇਵੀ ਕੌਨ ਹੋਵਸੀ ਜੋ ਕਰਦੀ ਸੀ ਹਾਨੀ । ਕਯਾ ਕੋਈ ਸੀ ਸਉਕਣ ਉਸਦੀ ਯਾ ਚੰਡੀ ਦੀ ਤਾਈ । ਕਿਹੜੀ ਜਿੱਦੋ ਵਿਘਨ ਪਾਉਨੇ ਓਥੇ ਨੱਠੀ ਆਈ ।।੨੪੯।। ਭਲੇ ਕੰਮ ਵਿਚ ਵਿਘਨ ਪਾਉਨਾ ਦੇਵਤਿਆਂ ਨੂੰ ਮਾੜਾ । ਜਾਂਤੇ ਦੱਸੋ ਕਿਸ ਬਾਤੋਂ ਸੀ ਉਠਯਾ ਮਨ ਮਹਿ ਸਾੜਾ ।। ਤਾਂਤੇ ਇਹ ਸਭ ਹਨ ਮਨ ਘੜੀਆਂ ਬਾਤਾਂ ਚੁਕ ਬਨਾਈਆਂ । ਲੀਤਾ ਪਾਪ ਸੀਸ ਜੋ ਤਿਨ ਨੈ ਗੁਰ ਜੀ ਉਪੱਰ ਲਾਈਆਂ ।।੨੫੦।।

### ਦੋਹਿਰਾ

ਗਯਾਨ ਵਾਨ ਇਸ ਬਾਤ ਨੂੰ ਜਾਨਨ ਮਹਾਂ ਤੁਫਾਨ ।
ਪੜ੍ਹ ਸੁਨ ਮੂਰਖ ਰੀਝਦੇ ਹੋ ਮਨ ਵਿੱਚ ਹੈਰਾਨ ।।੨੫੧।।
ਇਸ ਮਹਿ ਤੱਤ ਨ ਪਿਆਰਿਆ ਹੈ ਸਭ ਕੂੜੋ ਕੂੜ ।
ਸਗੋਂ ਬਿਰਥਾ ਯਤਨ ਕਰ ਪਈ ਉਡਾਈ ਧੂੜ ।।੨੫੨।।

## ਦੁਰਗਾ ਭਗਤ

### ਦੋਹਿਰਾ

ਬਿਰਥਾ ਮੈਂ ਕਿਉਂ ਜਾਣਸਾਂ ਜਦ ਫਲ ਦੱਸੇ ਮੋਹਿ ।
ਸਮਾਂ ਦਿਵਸ ਪ੍ਰਗਟਾਨ ਕਾ ਬਾਵਾ ਦੱਸੋ ਤੋਹਿ ।।

ਪਹਲੇ ਉਨ ਕਾ ਆਖਨਾ ਸੁਨ ਲੇਵੋ ਹਿਤ ਨਾਲ ।
ਫਿਰ ਜੋ ਸ਼ੰਕਾ ਹੋਵਸੀ ਕਰਨੀ ਮੁਜਬ ਖਯਾਲ ।।
ਸਫਲ ਯਤਨ ਗੁਰ ਕਾ ਭਇਆ ਅਰ ਪੰਡਤ ਦਾ ਜੇਤ
ਪ੍ਰਗਟ ਪਈ ਜਬ ਕਾਲਕਾ ਗ੍ਰੰਥ ਗੁਵਾਹੀ ਦੇਤ ।।

ਯਥਾ :- ਜੈਤ ਸਿਰੀ

"ਦੇਵੀ ਪ੍ਰਗਟ ਸਮਾਂ ਜਬ ਆਯੋ । ਝਾਂਜਾ ਪੌਨ ਬਹੀ ਝੰਕਾਰ ਪ੍ਰਲਯ ਸ਼ਬਦ ਪ੍ਰਗਟਾਯੋ ।। ਆਪਸ ਮੈਂ ਗਿਰ ਭਿਰ ਭਿਰ ਪਰ ਅਤਿ ਹਿਰਾਸ ਸਭ ਮਾਂਹੀ । ਬਾਰ ਬਾਰ ਭੂਕੰਪ ਹੋਤਭੋ ਕੇਵਲ ਜਿਤਨ ਡਰਾਹੀ । ਕਬਹੂ ਘਟਾ ਕਾਰ ਕਬ ਬਿਜਲੀ ਚਮਕੀ ਚਾਲ ਦਿਖਾਵੈ ।। ਰੂਪ ਭਿਆਨਕ ਧਰ ਧਰ ਕਰ ਕਰ ਕਬ ਪ੍ਰਗਟ ਦੁਰਜਾਵੈ ।। ਦਿੜ ਆਸਨ ਇਕ ਧਿਆਨ ਪਰਾਇਆ ਬੈਠੇ ਸ੍ਰੀ ਰਣਧੀਰਾ । ਡੇਢ ਪਹਰ ਦਿਨ ਰਹਿਓ ਸੁਰਵਿ ਦਿਲ ਨਵਮੀ ਥਿਤ ਹਰ ਪੀਰਾ । ਅਗਨ ਕੁੰਡ ਤੇ ਅਗਨ ਜੁਵਧ ਸਮ ਪ੍ਰਗਟੀ ਸੀ ਜਗ ਦੰਬਾ । ਸਿੰਘ ਰੂਢ ਅਸ਼ਟਭੁਜ ਆਯੂ ਦਿਸਾ ਬਸਤ੍ਰ ਅਵਲੰਬਾ ।। ਦੀਰਘ ਦਾੜ ਮੁੰਡ ਮਾਲਾ ਗਰ ਸਕਾ ਸਰੋਰਹੁ ਬਦਨੀ । ਕਰ ਕਾਂਚੀ ਕਿੰਕਨੀ ਬਰਾਜਤ ਸੰਤ ਰਛ ਆ ਕਦਨੀ । ਏਕ ਹਾਥ ਕਰਵਾਰ ਬਰਾਜਤ ਦੂਸਰ ਸਹਿਯਮ ਦਾਵਾ ਤੀਸਰ ਸਾਂਗ ਚਤਰ ਤ੍ਰਿਸੂਲਹਿ ਪੰਚਮ ਧਨਖ ਸੁਢਾਲਾ ।। ਖਸਟਮ ਮਹਿ ਸੌਸਕਤਿ ਬਿਰਾਜਤ ਸਪਤਮ ਮਾਹਿ ਕੁਠਾਰਾ ।। ਅਸਟਮ ਹਾਥ ਗੁਲੇਲ ਹਾਰ ਕਰ ਅਸਟਾ ਯੁਧ ਭੁਜ ਦੁਵਾਰਾ ।। ਵਡੀ ਵੇਰ ਲੌਹੋਰ ਫੇਰ ਕਰ ਪੁਨ ਥਿਤ ਅੱਗ੍ਰ ਬਿਰਾਨੀ । ਹਰਿ ਸਮੇਰ ਕਰ ਜੋਰ ਸੋਢ ਪੰਤਿ ਉਠੇਸੁ ਅਭਿਮਤ ਦਾਨੀ ।।੧੭੯।।"

## ਦੋਹਿਰਾ

ਸ੍ਰੀ ਚੰਡ ਜਗ ਮੋਹਨੀ ਲੈ ਸ਼ਸਤਰ ਕਰ ਮਾਂਹਿ ।
ਦੇਖੋ ਪ੍ਰਗਟ ਹੋਗਈ ਕਿਆ ਸੁੰਦ੍ਰ ਛਬ ਤਾਂਹਿ ।।੨੫੬।।

# ਤੱਤ ਖਾਲਸਾ

## ਦਵੈਯਾ

ਝਾਜਾ ਪੌਣ ਪਹਾੜ ਉਡਾਏ ਅਰ ਬਿਜਲੀ ਚਮਕਾਈ । ਇਹ ਤਾਂ ਪਹਿਲੇ ਕਵੀਅਨ ਨੇ ਭੀ ਸਾਰੀ ਕਥਾ ਸੁਨਾਈ ।। ਕਾਲਾ ਰੰਗ ਦੰਦ ਸਨ ਵੱਡੇ ਗਲ ਵਿੱਚ ਸਿਰ ਲਟਕਾਏ ।ਇਹ ਭੀ ਪਹਿਲੇ ਪਏ ਕੁ ਕਦੇ ਇਨ ਨਹਿ ਨਵੇਂ ਬਤਾਏ ।।੨੫੭।। ਇਸ ਬਾਵਾ ਜੀ ਏਹ ਬਤਾਇਆ ਪ੍ਰਗਟ ਹੋ ਛਪ ਜਾਵੇ । ਲੁਕਨ - ਮੀਟੀਆਂ ਖੇਲ ਖੇਲ ਕੇ ਆਪੇ ਪਈ ਦਿਖਾਵੇ ।। ਭਲਾ ਕਹੋ ਕਿਆ ਕੰਮ ਓਸਦਾ ਪ੍ਰਗਟ ਹੋ ਛਿਪ ਜਾਨਾ । ਕੇਵਲ ਨਾਰ ਸੁਭਾਵ ਵਿਖਾਵੇ ਸਨਮੁਖ ਹੋ ਸੁਕ ਚਾਨਾ ।।੨੫੮।। ਜਗ ਦੀ ਨਾਰਾਂ ਭੀ ਹਨ ਭਾਈ ਇਹੋ ਕਾਰ ਕੁਮਾਂਦੀ । ਮੁਖ ਦਿਖਾਇ ਘੁੰਡ ਫਿਰ ਕੱਢਨ ਹਾਵ ਭਾਵ ਦਿਖਰਾਂਦੀ ।। ਸੋ ਦੇਵੀ ਨੂੰ ਨ ਸੀ ਚਾਹੀਦਾ ਲੁਕ ਲੁਕ ਪ੍ਰਗਟ ਹੋਣਾ । ਐਵੇਂ ਬ੍ਰਿਥੇ ਕੰਮਾਂ ਦੇ ਵਿੱਚ ਸਮਾਂ ਅਮੋਲਕ ਖੋਨਾ ।।੨੫੯।। ਅਰ ਜੋ ਅਗਨ ਕੁੰਡ ਤੇ ਨਿਕਸੀ ਸਿੰਘ ਚੜ੍ਹੀ ਬਤਲਾਈ । ਸੋ ਪਹਿਲੇ ਕਵੀਆਂ ਨੇ ਨਾਹੀ ਐਸੀ ਬਾਤ ਸੁਨਾਈ ।। ਕਿਆ ਜਾਣਾ ਇਹ ਬਾਵਾ ਜੀ ਸੀ ਪਾਸ ਖੜੇ ਉਸ ਵੇਲੇ । ਦੇਖਣ ਜੋ ਕੁਛ ਸੀ ਉਹ ਕਰਦੀ ਚੁਪਕੇ ਬੈਠ ਇਕੇਲੇ ।।੨੬੦।। ਅਸ਼ਟ ਭੁਜੀ ਜੋ ਕਹੀ ਕਾਲਕਾ ਸ਼ਸਤ੍ਰ ਫੜਕੇ ਆਈ । ਇਸ ਤੇ ਭੀ ਕੁਛ ਉਸ ਦੀ ਸੋਭਾ ਦੇਂਦੀ ਨਹੀ ਦਿਖਾਈ ।। ਬਹੁਤੀ ਬਾਹਾਂ ਵਾਲਾ ਜੇਕਰ ਜਗ ਵਿੱਚ ਬਲੀ ਕਹਾਵੇ। ਤਾਂ ਰਾਵਨ ਹੀ ਉਸ ਦੇ ਕੋਲੋਂ ਡਾਢਾ ਬੀਰ

ਸਦਾਵੇ ।।੨੬੧।। ਫੇਰ ਸਹੱਸ੍ਰ ਬਾਂਹੁ ਦੇ ਸੀ ਬਾਹ ਹਜ਼ਾਰ ਸੁਹਾਈ । ਜੋ ਦੇਵੀ ਤੇ ਕਈ ਗੁਣਾ ਸੀ ਵਧਕੇ ਦੇਖੋ ਭਾਈ ।। ਕੰਨ ਖਜੂਰੇ ਇਕ ਜੀਵ ਦੇ ਬਾਹਾਂ ਹੋਨ ਘਨੇਰੀ । ਫਿਰ ਇਨ ਅੱਠਾਂ ਬਾਹਾਂ ਦੀ ਕਿਆ ਸਨ ਮੁਖ ਉਨ੍ਹਾਂ ਦਲੇਰੀ ।। ੨੬੨।। ਫਿਰ ਜੋ ਅੱਠੋਂ ਹੱਥਾਂ ਦੇ ਵਿੱਚ ਸ਼ਸਤ੍ਰ ਅੱਠ ਫੜਾਏ । ਸੋ ਭੀ ਬਰਛੀ ਅਤੇ ਕੁਹਾੜੇ ਇਤਨੇ ਕੰਮ ਨ ਆਏ ।। ਜਿਤਨੀ ਇੱਕੋ ਤੋਪ ਲਿਆਕੇ ਰੱਖ ਪਹਾੜ ਚਲਾਂਦੀ । ਇੱਕੋ ਫਾਇਰ ਨਾਲ ਹਜ਼ਾਰਾਂ ਰਾਕਸ਼ ਪਈ ਮੁਕਾਂਦੀ ।।੨੬੩।। ਫਿਰ ਸ਼ਸਤ੍ਰ ਭੀ ਦੇਣੇ ਨਾਹੀ ਬਾਵਾ ਜੀ ਨੂੰ ਆਏ । ਨਾਲ ਕੁਮਾਨ ਤੀਰ ਨਹਿ ਦਿੱਤੇ ਕਿਆ ਉਹ ਪਕੜ ਚਲਾਏ । ਹੋਰ ਗੁਲੇਲੇ ਭੀ ਨਹਿ ਦੱਸੇ ਵੰਡੂ ਕਿਵੇਂ ਨਸ਼ਾਨੇ । ਕਿਆ ਉਹ ਪਨਖ ਗੁਲੇਲ ਚਲਾਊ ਬਿਨਾਂ ਗੁਲੇਲੇ ਕਾਨੇ ।।੨੬੪।। ਇਹ ਬਾਵਾ ਜੀ ਨਾਟਕ ਦੀ ਹੈ ਏਥੇ ਚਮਕ ਦਿਖਾਈ । ਜਿਉਂ ਰਾਵਨ ਦੇ ਬੀਸ ਹੱਥ ਵਿੱਚ ਸ਼ਸਤ੍ਰ ਦੱਸੇ ਭਾਈ ।। ਤਿਉਂ ਇਨ ਏਥੇ ਭੀ ਲਿਖ ਮਾਰੇ ਸਾਂਗ ਕਮਾਨ ਕੁਹਾੜੇ । ਪਰ ਗਿਣਨੇ ਦਾ ਢੰਗ ਨ ਆਇਆ ਬ੍ਰਿਥੇ ਦਾਬੇ ਚਾੜ੍ਹੇ ।।੨੬੫।।

## ਦੋਹਿਰਾ

ਜੋ ਇਸ ਜਾਗਾ ਗੁਰੂ ਕੇ ਸ਼ਸਤ੍ਰ ਦੇਵਤ ਚਾਇ ।
ਅਸ਼ਟ ਭੁਜੀ ਤੇ ਦਸ ਭੁਜੀ ਦੇਵੀ ਖੂਬ ਬਨਾਇ ।।੨੬੬।।
ਸੋ ਮੰਨਨ ਤੇ ਜੋਗ ਭੀ ਹੋ ਜਾਂਦੀ ਸਭ ਬਾਤ ।
ਦਸਮ ਗੁਰੂ ਜਿਨ ਸ਼ਸਤ੍ਰਨ ਕੋ ਨਿਜਮੁਖ ਪੀਰ ਬਤਾਤ ।।੨੬੭।।

ਯਥ : "ਅਸ, ਕ੍ਰਿਪਾਣ, ਖੰਡੋ, ਖੜਗ, ਤੁਪਕ, ਤਬਰਅਰ ਤੀਰ ।। ਸੈਫ, ਸਰੋਹੀ, ਸੈਹਥੀ, ਯਹੀ ਹਮਾਰੇ ਪੀਰ"।।

## ਚੌਪਈ

ਜੋ ਇਹ ਲਿਖਦੇ ਬਾਵਾ ਪਿਆਰੇ ਤਾਂ ਸੋਭਾ ਹੁੰਦੀ ਸੰਸਾਰੇ ।।
ਬਾਹਾਂ ਮਹਿ ਦੁਰਗਾ ਵਧ ਜਾਂਦੀ । ਦੋ ਸ਼ਸਤ੍ਰ ਰਣ ਅਧਕ ਚਲਾਂਦੀ ।
ਅਰ ਗੁਰ ਵਾਕ ਵਿਰੁੱਧ ਨ ਹੁੰਦਾ । ਸੀ ਪ੍ਰਮਾਣ ਪ੍ਰਥਮ ਹੀ ਗੁੰਦਾ ।।
ਫਿਰ ਭੁੱਲਾਂ ਤੇ ਭੀ ਬਚ ਜਾਂਦੇ । ਨਾ ਕਮਾਨ ਸ਼ਸਤ੍ਰ ਬਤਲਾਂਦੇ ।
ਜੋ ਕਮਾਨ ਸਸਤਰ ਬਤਲਾਈ । ਅਰ ਗੁਲੇਲੇ ਤਿਸ ਸੰਗ ਰਲਾਈ ।
ਸੋ ਸ਼ਸਤਰ ਨਾਂਹੀ ਹਨ ਪਿਆਰੇ । ਹੈਂ ਜੰਤਰ ਸਸਤਰ ਕੇ ਸਾਰੇ ।
ਸ਼ਸਤਰ ਤੀਰ ਕਹਾਵਤ ਭਾਈ । ਜੰਤਰ ਮੁਕਤ ਕਹਤ ਜਿਸ ਗਾਈ ।
ਸ਼ਸਤ੍ਰ ਚਾਰ ਪ੍ਰਕਾਰ ਬਤਾਏ । ਮੁਕਤ, ਅਮੁਕਤ ਦਸਰੇ ਗਾਏ ।
ਮੁਕਤਾ ਮੁਕਤ ਤੀਸਰੇ ਕਹੀਏ । ਜੰਤਰ ਮੁਕਤ ਚਤਰ ਥੇ ਲਹੀਏ ।
ਚੱਕਰ ਆਦਿਕ ਸਸਤਰ ਕੇਤੇ । ਕਰਸੇ ਛੋਰ ਚਲਾਵਤ ਜੇਤੇ ।।
ਸੋ ਹੈਂ ਮੁਕਤ ਕਹਾਵਤ ਨਾਮਾਂ । ਜੁੱਧ ਵਿਖੇ ਆਵਤ ਹੈਂ ਕਾਮਾਂ ।।
ਤੇਗ ਸੈਫ ਖੰਡਾ ਹੈ ਜੋਈ । ਕਰ ਮਹਿ ਧਾਰ ਚਲਾਵਤ ਸੋਈ ।।
ਕਹਤ ਅਮੁਕਤ ਤਾਂਹਿ ਕੋ ਸਾਰੇ । ਸ਼ਸਤਰ ਵਿੱਦਯਾ ਜਾਨਨ ਹਾਰੇ।
ਬਰਛੀ ਨੇਜ਼ਾ ਮੁਕਤ ਅਮੁਕਤਾ । ਦੋਨੋਂ ਤਰਹ ਚਲਤ ਸਹਿਯੁਕਤਾ ।
ਜਾਂਤੇ ਮੁਕਤ ਅਮੁਕਤ ਕਹਾਵੈ । ਹਾਥ ਸਹਤ ਪੁਨ ਛੋਰ ਚਲਾਵੈ ।।
ਤੀਰ ਔਰ ਗੋਲੀ ਲਗ ਜੇਤੇ । ਜੰਤਰ ਮੁਕਤ ਕਹਤ ਸਭ ਤੇਤੇ ।

ਚਲਤ ਕਿਸੀ ਜੰਤਰ ਕੇ ਦੁਵਾਰੇ । ਨਹੀਂ ਆਪ ਕੁਛ ਕਾਮ ਸੁਧਾਰੇ ।
ਤਾਂਤੇ ਜੰਤਰ ਅਹੇ ਕਮਾਨ । ਸ਼ਸਤਰ ਤਿਸ ਕੋ ਨਾਹਿ ਪਛਾਨ ।
ਫਿਰ ਸ਼ਸਤਰ ਮਹਿ ਕਿਉਂ ਗਿਣ ਲੀਆ। ਜਬ ਕੇ ਤੀਰ ਨ ਤਾ ਮਹਿ ਦੀਆ
ਤਾਂਤੇ ਚੰਗਾ ਹੁੰਦਾ ਭਾਈ । ਜੇ ਲਿਖਦੇ ਬਾਵਾ ਜੀ ਮਾਈ ।।
ਕਈ ਹਜ਼ਾਰ ਭੁਜਾਂ ਧਰ ਚੰਗੀ । ਲੈ ਆਈ ਸ਼ਸਤਰ ਸਭ ਜੰਗੀ ।
ਸ਼ਸਤਰ ਨਾਮ ਮਾਲ ਜੋ ਸਾਰੀ । ਸਿਰੀ ਦਸਵੇਂ ਗੁਰ ਆਪ ਉਚਾਰੀ ।
ਸੋ ਸਭ ਹੁਤੇ ਚੰਡਕਾ ਪਾਸ । ਜਿਸ ਤੇ ਧਰੇ ਗਰੰਥ ਸੁਖ ਰਾਸ ।।
ਕਿਆ ਅੱਛੀ ਸੀ ਏਹ ਕਹਾਨੀ । ਅਰ ਬਾਵਾ ਜੀ ਕੇ ਮਨ ਮਾਨੀ ।।
ਤਾਂਤੇ ਸਿਰੀ ਬਾਵਾ ਨੂੰ ਭਾਈ । ਲਿਖਦੇ ਵੇਲੇ ਸਮਝ ਨ ਆਈ ।।
ਨਹਿ ਸ਼ਸਤਰ ਵਿਦਯਾ ਖੁਦ ਜਾਨਤ । ਜਾਂਤੇ ਸ਼ੁੱਧ-ਅਸ਼ੁੱਧ ਬਖਾਨਤ ।
ਤਾਂਤੇ ਜੋ ਬਾਵਾ ਜੀ ਗਾਈ । ਸਰਧਾ ਜੋਗ ਨਹੀਂ ਸੋ ਭਾਈ ।।੨੬੮।।

## ਦੁਰਗਾ ਭਗਤ

### ਦੋਹਿਰਾ

ਤੂੰ ਭੀ ਐਵੇਂ ਮਾਰਦਾ ਜੱਕੜ ਗੁੰਦ ਪੁਰਾਣ ।
ਤੇਰੇ ਨਾਲੋਂ ਤਾਂ ਨਹੀਂ ਸਿਰੀ ਬਾਵਾ ਅਨੁਜਾਣ ।।੨੬੯।।
ਐਡਾ ਪੁਸਤਕ ਜਿਨ੍ਹਾਂ ਨੇ ਰਚਕੇ ਦਿਆ ਦਿਖਾਇ ।।
ਐਸੇ ਗੁਣੀਆਂ ਕੋ ਕਹਾਂ ਕਿੱਕਰ ਭੁਲੇ ਜਾਇ ।।੨੭੦।।

## ਤੱਤ ਖਾਲਸਾ

### ਦੋਹਿਰਾ

ਮੈਂ ਤਾਂ ਨਾਹੀ ਆਖਯਾ ਸਨ ਉਹ ਕਵਿ ਅਨਜਾਣ ।
ਮੇਰੇ ਨਾਲੋਂ ਮਿੱਤਰਾ ਹਨ ਸੌ ਗੁਣਾਂ ਸੁਜਾਣ ।।੨੭੧।।

### ਚੌਪਈ

ਫਿਰ ਉਨ ਮਹਿ ਹੈ ਸ਼ਕਤਿ ਵਡੇਰੀ । ਜਿੱਥੇ ਵਾਹ ਨ ਚਲਦੀ ਮੇਰੀ ।
ਜਿਨ ਨੇ ਦੇਵੀ ਪਰਗਟ ਹੋਈ । ਦੱਸੀ ਅੱਗੇ ਆਨ ਖਲੋਈ ।।
ਅਰ ਬਾਹਾਂ ਭੀ ਅੱਠ ਬਨਾਈਆਂ । ਗੁਲੇਲ ਕੁਹਾੜੇ ਨਾਲ ਸਜਾਈਆਂ ।
ਮੇਰੇ ਮੇਂ ਕਦ ਸ਼ਕਤੀ ਐਸੀ । ਗੁਲੇਲ ਕੁਹਾੜੇ ਘੜਦੀ ਜੈਸੀ ।
ਮੈਥੋਂ ਇੱਕ ਬਾਹ ਨਹਿੰ ਬਣਦੀ । ਜਿਸ ਵਿੱਚ ਬਰਛੀ ਹੋਵੇ ਮਣਦੀ ।
ਤਾਂਤੇ ਮੈਂ ਮੰਨਾਂ ਇਹ ਸਾਰੀ । ਬਾਵਾ ਜੀ ਹਨ ਗਯਾਨੀ ਭਾਰੀ ।।
ਪਰ ਜੋ ਮੈਨੂੰ ਸੰਸਾ ਭਾਈ । ਸੋ ਕਿਉਂ ਰੱਖਾਂ ਦੱਸ ਲੁਕਾਈ ।।
ਜਿਸਤੇ ਦਿੱਤਾ ਸਾਫ ਸੁਣਾਇ । ਇਸਦਾ ਉੱਤਰ ਦੇਹੁ ਬਨਾਇ ।
ਫਿਰ ਦਸੋ ਉਸ ਦੇਵੀ ਨਾਲ । ਕਰੇ ਬਚਨ ਸਨ ਕੈਸੇ ਦਿਆਲ ।।
ਇਹ ਰਚਨਾ ਭੀ ਜ਼ਰਾ ਬਨਾਦੇ । ਬਾਵਾ ਜੀ ਦਾ ਕਾਵ ਸੁਨਾਦੇ ।
ਜਿਸ ਪਰ ਮੈਂ ਕਛ ਕਰਾਂ ਵਿਚਾਰ । ਸੱਤਬਾਤ ਮੰਨਾਂ ਕਰ ਪਯਾਰ।।੨੭੨।।

## ਦੁਰਗਾ ਭਗਤ

### ਦੋਹਿਰਾ

ਅੱਗੇ ਗੁਰ ਜੀ ਨਾਲ ਜੋ ਹੋਏ ਬਚਨ ਬਿਲਾਸ ।
ਸੋ ਸੁਨੀਏ ਮਨ ਲਾਇਕੇ ਕੈਸਾ ਦੇਨ ਹੁਲਾਸ ।।੨੭੩।।
ਸੁਮੇਰ ਸਿੰਘ ਜੀ ਕਹਤ ਹੈ ਨਿਜ ਮੁਖ ਤੇ ਇਸ ਭਾਂਤ ।
ਪੁਰਖ ਮੁਮੁਛੂ ਕੇ ਰਿਦੇ ਹੋਵਤ ਸੁਨਕੇ ਸ਼ਾਂਤ ।।੨੭੪।।

ਯਥਾ "ਸਤਿਗੁਰ ਤਬ ਪਦ ਮੋਲ ਝੁਕਾਯੋ । ਮਾਤ ਭਵਾਨੀ ਆਦਿ ਈਸ਼ੁਰੀ ਤਬਹੀ ਕੰਠ ਲਗਾਯੋ ।। ਬਹੁ ਬਿਧਿ ਲਾਡ ਲਡਾਇ ਮਾਤ ਬਰ ਪੂਰਬ ਸੁਰਤ ਸੰਭਾਰੀ । ਮਾਨੋਂ ਮਿਲੀ ਕੁਸਲਯਾ ਰਾਮਹਿ ਸੋ ਛਬ ਟਰਤ ਨਾ ਟਾਰੀ ।। ਮਾਂਗ ਮਾਂਗ ਬਰ ਪੂਤ ਪਿਆਰੇ । ਨਹਿ ਅਦੇਇ ਕੁਛ ਮੋਰੇ ਤੋਰੇ ਯਾਂ ਮੈਂ ਸਾਚ ਨਿਹਾਰੇ ।। ਸਮੋਂ ਹਾਥ ਐਸੋ ਨਹਿੰ ਐਹੈ ਤੂੰ ਤੋ ਆਪਹਿ ਗਯਾਨੀ । ਨਰ ਅਨੁਹਾਰ ਚਰਿੱਤ੍ਰ ਕਰਤ ਹੈ ਜਾਨੀ ਜਾਨ ਪ੍ਰਮਾਨੀ ।।

ਸ੍ਰੀ ਗੁਰੋ ਵਾਚ

ਦੀਜੈ ਮੋਹ ਯਾਹ ਬਰਦਾਨਾ । ਕਰੋਂ ਤੁਰਕਨ ਨਾਸ ਜਾਤੇ ਬਡੇ ਧਰਮ ਨਿਦਾਨਾ । ਹੋਇ ਜਾਤੇ ਜੱਗ ਪੂਜਾ ਬਢੈ ਬੈਦਕ ਰੀਤ । ਬਢੈ ਜਾਤੇ ਆਰਯ ਬੰਸਹਿ ਫੇਰ ਧਰਮ ਪ੍ਰਤੀਤ । ਪੰਥ ਕਰ ਨਿਰਮਾਣ ਨੂੰ ਤਨ ਲੇਹੁ ਬੈਰ ਬਨਾਇ । ਜੋ ਪਿਤਾ ਮੁਰਸਨ ਕਰੀ ਇਨ ਮੂੜ ਮਨ ਮਤ ਲਾਇ ।।

ਦੇਵੀ ਵਾਚ

ਬਿਹਸ ਬਚ ਸ੍ਰੀ ਜਗ ਦੰਬਾ ਰਾਨੀ । ਬੋਲੀ ਸਭ ਫੁਰ ਹੋਤ ਕਹੀ ਜੋ ਪੂਤ ਤਿਹਾਰੀ ਬਾਨੀ । ਪੰਥ ਪ੍ਰਿਥਮ ਪੂਜਨ ਕੇ ਲਾਇਕ ਅਰਿ ਘਾਇਕ ਤਵ ਹੈ ਹ੍ਵੈ । ਜਾਲਮ ਭਯੋ ਨ ਹੈ ਨਹਿੰ ਹ੍ਵੈ ਹੈ ਨਿਰ ਉਪਮ ਇਹੀ ਲਖੈ ਹੈ। ਤੁਰਕ ਤੇਜ ਮਹਿੰ ਤੇਲ ਅਬਹਿ ਦੈ ਜਰ ਨਿਰਬਲ ਕਰ ਦੈਹੋ । ਸਤ ਧਰਮ ਪਰ ਪੂਰਨ ਪ੍ਰਾਪਕ ਸਿੰਘ ਪੰਥ ਸੁਚ ਕੈ ਹੋ ।। ਦਿਆ ਖੰਡਾ ਨਿਜ ਕਰਤੇ ਤਾਂਤੇ ਕਰਦ ਨਾਮ ਤਿਹ ਜਾਨੋਂ । ਮੁੰਦਰਪ ਸਿੰਘ ਪੰਥ ਕੀ ਸਾਚੀ ਭਈ ਭੱਬਯ ਹਿਤ ਮਾਨੋ ।। ਔਰ ਕਹੀ ਯਾਹੀ ਕੇ ਬਲ ਤੇ ਪੰਥ ਜੀਤ ਹੈਂ ਜਗ ਮੈਂ। ਮੇਰੋ ਬਿਗ੍ਰਹ ਯਾ ਸਮ ਨਾਹੀਂ ਪਾਖਾਣਾਦਿਕ ਅਗ ਮੈਂ।।

ਪੁਨ: ਦੇਵੀ ਦਾ ਭੇਟਾ ਮੰਗਨਾ

ਯਥਾ ਬਿਸ਼ਨ ਪਦ ਲਲਤ

ਅਬ ਸੁਤ ਮੇਰੀ ਭੇਟਾ ਦੀਜੈ । ਆਪਨ ਕਾਰਜ ਸਫਲ ਕੀਜੀਏ ਜਗ ਪਾਵਨ ਯਸ ਲੀਜੈ ।। ਮੁਨ ਬਰ ਕਹੀ ਦੀਜੀਏ ਸਤਗੁਰ ਕਹੀ ਲੀਜੀਏ ਦਿਆਲਾ । ਦੋਉ ਕਰ ਤਿਨ ਆਗੇ ਕੀਨੇ ਕਟੇ ਖੜਗ ਕਰ ਵਾਲਾ ।। ਦਿਆ ਸੰਗਤੀਆਂ ਭੇਟ ਅਰ ਨਿਜ ਤਨ ਕਾਟਨ ਲਾਗੇ । ਰੁਧਰ ਸ੍ਰਵਤ ਲਖ ਮਾਤਾ ਬਰਜਿਯੋ ਬਸ ਪਾਯੋ ਮੁਹਿ ਮਾਗੇ ।।

ਸ੍ਰੀ ਗੁਰੋ ਵਾਚ

ਚਾਰਹੁ ਤਾਤ ਪੰਥ ਕੇ ਲਾਖਰੁ ਭੇਟ ਤਿਹਾਰੀ ਮਾਤਾ । ਤਨ ਮਨ ਧਨ ਸਭ ਵਸਤ ਅਨੁਪਮ ਜੋ ਜੋ ਕੁਛ ਸੁਖ ਦਾਤਾ ।। ਰਹੀ ਔਰ ਨਹਿੰ ਬਾਕੀ ਮਾਈ ਜੋ ਕੁਛ ਤੋਹਿ ਚੜ੍ਹਾਊਂ । ਤਵ ਪ੍ਰਸਾਦਿ ਤੇ ਪੰਥ ਮਾਹਿੰ ਮੈਂ ਬਿਜਯ ਵਿਸ਼੍ਵ ਧਨ ਪਾਊਂ ।।

ਦੇਵੀ ਵਾਚ

ਧੰਨਯ ਧੰਨਯ ਸਸਤ ਧੰਨਯ ਧੰਨਯ ਸੁਤ ਤੂੰ ਸਪੂਤ ਮਮ ਬੇਟਾ । ਤੋਹਿ ਮਿਲਤ ਮਨ ਧਿਰਹੁ ਪੁਰਾਤਨ ਅਬ ਸਗਰੋ ਮੈਂ ਮੇਟਾ । ਕਰਹੋਂ ਜਿਤਕ ਸਹਾਇਤ ਤੇਰੀ ਜਹਾਂ ਕਰਹੁਗੇ ਧਿਆਨਾ । ਤਾਂਤੇ ਪੰਥ ਸਦਰਸ ਪ੍ਰਿਯ ਮੇਰੇ ਹਰਿ ਸੁਮੇਰ ਨਹਿ ਆਨਾ " ।।

## ਦੋਹਿਰਾ

ਏਥੇ ਸਾਰਾ ਦਸਯਾ ਗੁਰ ਜੀ ਦਾ ਸੰਬਾਦ ।
ਦੇਵੀ ਸਨਮੁਖ ਹੋਇਆ ਮੇਟੇ ਸਗਲ ਬਿਬਾਦ ।।੨੭੫।।

ਭਾਵ :-ਇਸ ਪ੍ਰਸੰਗ ਵਿੱਚ ਬਾਵਾ ਜੀ ਨੇ ਸਾਰਾ ਖੋਲ੍ਹਕੇ ਪ੍ਰਗਟ ਕਰ ਦਿੱਤਾ ਹੈ ਕਿ ਗੁਰੂ ਜੀ ਨੇ ਦੇਵੀ ਅੱਗੇ ਸੀਸ ਨਵਾਇਆ, ਜਿਸ ਪਰ ਉਸ ਨੇ ਗੋਦੀ ਵਿੱਚ ਲੈਕੇ ਪਹਿਲੇ ਲਾਡ ਕੀਤਾ, ਅਰ ਅਜੇਹਾ ਮੋਹ ਜਤਾਇਆ, ਜੇਹਾ ਰਾਮ ਜੀ ਨਾਲ ਕੌਸੱਲਯਾ ਦਾ ਬਾਲਮੀਕ ਰੁਮਾਇਣ ਵਿੱਚ ਵਰਨਨ ਕੀਤਾ ਹੈ ।

ਇਸ ਤੇ ਮਗਰੋਂ ਗੁਰੂ ਜੀ ਨੂੰ ਆਖਯਾ ਕਿ ਅਜੇਹਾ ਸਮਾਂ ਹੱਥ ਨਹੀਂ ਆਉਨਾਂ ਇਸ ਵਾਸਤੇ ਜੋ ਕੁਛ ਮੰਗਨਾ ਹੈ ਸੋ ਮੰਗ ਲੇਵੋ, ਜਿਸ ਪਰ ਗੁਰੂ ਜੀ ਨੇ ਤੁਰਕਾਂ ਦਾ ਨਾਸ ਕਰਨੇ ਅਰ ਪਿਤਾ ਦੇ ਵੈਰ ਲੈਨ ਦਾ ਵਰ ਮੰਗਯਾ ਤਦ ਦੇਵੀ ਨੇ ਖੁਸ਼ ਹੋਕੇ ਕਿਹਾ ਕਿ ਮੈਂ ਇਹ ਖੰਡਾ ਦਿੰਦੀ ਹਾਂ ਜਿਸ ਦਾ ਨਾਉਂ ਕਰਦ ਹੈ ਇਸ ਦੇ ਬਲ ਨਾਲ ਦੁਸ਼ਮਨਾਂ ਪਰ ਫਤਹ ਪਾਓਗੇ, ਅਰ ਤੁਹਾਡਾ ਪੰਥ ਚਲੇਗਾ ਅਤੇ ਮੈਂ ਤੁਰਕਾਂ ਦੇ ਤੇਜ਼ ਦੀ ਜੜ੍ਹੀਂ ਤੇਲ ਦੇ ਦਿੱਤਾ ਹੈ ।।

ਇਤਨਾ ਵਰ ਦੇਕੇ ਫਿਰ ਗੁਰੂ ਜੀ ਤੇ ਅਪਨੀ ਭੇਟਾ ਮੰਗੀ ਜਿਸ ਪਰ ਗੁਰੂ ਮਹਾਰਾਜ ਨੇ ਇੱਕ ਸੰਗਤੀਏ ਨਾਮੇ ਸਿੱਖ ਨੂੰ ਆਖਿਆ ਕਿ ਤੂੰ ਅਪਨੇ ਆਪ ਨੂੰ ਬਲੀਦਾਨ ਦੇਹ, ਜਿਸ ਪਰ ਉਸ ਨੇ ਦੋਨੋਂ ਹੱਥ ਅੱਗੇ ਕੀਤੇ ਕਿ ਲੇਵੋ ਮਹਾਰਾਜ ਤਦ ਗੁਰੂ ਜੀ ਨੇ ਪਹਿਲੇ ਉਸਦੇ ਦੋਨੋਂ ਹੱਥ ਤਲਵਾਰ ਨਾਲ ਵੱਢਕੇ ਭੇਟਾ ਦਿੱਤੇ ਫਿਰ ਉਸਨੂੰ ਬਲੀ ਦਿੱਤਾ ਜਿਸ ਤੇ ਮਗਰੋਂ ਆਪਨੇ ਸਰੀਰ ਨੂੰ ਕੱਟਨ ਲਗੇ, ਤਦ ਰੁਧਰ ਵਗਦਾ ਦੇਖ ਕੇ ਦੇਵੀ ਪ੍ਰਸੰਨ ਹੋ ਗਈ ਅਰ ਰੋਕ ਦਿੱਤੇ ਅਤੇ ਗੁਰੂ ਜੀ ਨੂੰ ਧੰਨ ੨ ਉਚਾਰਨ ਲੱਗੀ ਪ੍ਰੰਤੂ ਗੁਰੂ ਜੀ ਨੇ ਫਿਰ ਏਹ ਭੀ ਆਖਿਆ ਕਿ ਹੇ ਭਵਾਨੀ ਜੀ ਮੈਂ ਚਾਰੇ ਅਪਨੇ ਸਾਹਬਜ਼ਾਦੇ ਅਰ ਪੰਥ ਦੇ ਲੱਖਾਂ ਹੀ ਤੇਰੀ ਭੇਟਾ ਦਿਆਂਗਾ ਜਿਸ ਨੂੰ ਸੁਨਕੇ ਦੇਵੀ ਨੇ ਆਖਿਆ ਕਿ ਤੂੰ ਮੇਰਾ ਵੱਡਾ ਸਪੁੱਤ੍ਰ ਹੈ ਅਰ ਤੇਰਾ ਪੰਥ ਮੈਨੂੰ ਵੱਡਾ ਪਿਆਰਾ ਹੋਵੇਗਾ ।।

## ਦੋਹਿਰਾ

ਏਹੁ ਕਥਾ ਗੁਰਦੇਵ ਦੀ ਕੈਸੇ ਮਿੱਥਯਾ ਹੋਇ ।
ਸਾਰਾ ਜਗ ਜਿਸ ਆਖਦਾ ਆਖੇ ਇੱਕ ਨ ਦੋਇ ।।੨੭੬।।

# ਤੱਤ ਖਾਲਸਾ

## ਦੋਹਿਰਾ

ਧੰਨ ਬਨਾਵਨ ਹਾਰ ਹਨ ਸੁਨਨੇ ਹਾਰੇ ਧੰਨ ।।
ਕਤਰੇ ਜਿਨ੍ਹਾਂ ਬਨਾਇਕੇ ਖੂਬ ਝੂਠ ਦੇ ਕੰਨ ।।੨੭੭।।

## ਦਵੈਯਾ

ਇਹ ਕੀ ਵੇਲਾ ਲਾਡ ਲਡਾਵਨ ਦਾਸੀ ਦੁਰਗਾ ਪਾਇਆ ਗੋਦ ਬਠਾਇ ਗੁਰੂ ਨੂੰ ਜਿਸ ਨੇ ਗਲ ਦੇ ਨਾਲ ਲਗਾਇਆ ।। ਵਾਂਗ ਕੁਸੱਲਯਾ ਹੋ ਕਰ ਕਰਦੀ ਪਿਆਰ ਗੁਰੂ ਸੰਗ ਐਸਾ। ਸ਼ਾਂਤਿ ਸੁਭਾਵ ਦਿਆਨੂੰ ਮਾਤਾ ਕਰਦੀ ਜਗ ਮਹਿ ਜੈਸਾ ।।੨੭੮।। ਗੁਰ ਦੇ ਬਦਲਾ ਲੇਵਨ ਕਾਰਨ ਪੰਥ ਰੱਖਨੇ ਕਾਜਾ । ਖੰਡਾ ਭੀ ਨਿਜ ਕਰਤੇ ਦਿੱਤਾ ਜੋ ਲੀਤਾ ਮਹਾਰਾਜਾ ।। ਤੁਰਕਾਂ ਦੀ ਜੜ੍ਹ ਤੇਲ ਪਾਇਕੇ ਸੋ ਭੀ ਚਾਇ ਉਖਾੜੀ । ਵੇਦ ਜੱਗ ਪੂਜਾ

ਕੁਲ ਆਰਯ ਦਾਪੇ ਖੇਤ ਜਿਉਂ ਵਾੜੀ ।।੨੭੯।। ਇਹ ਸਭ ਬਾਤਾ ਕਰਕੇ ਫਿਰ ਕੀ ਹੰਗ ਹਰ ਦਿਖਲਾਇਆ । ਗੁਰ ਦੇ ਪਿਆਰੇ ਸਿੱਖ ਖਾਣ ਦਾ ਝੱਸ ਕਥਾਂਓ ਆਇਆ ।। ਪਿਆਰ ਕਰਨ ਦਾ ਓੜਕ ਨੂੰ ਸੀ ਏਹੋ ਫਲ ਤਿਮ ਦੇਨਾ । ਬਿਨ ਅਪਰਾਧ ਸਿੱਖਾਂ ਦਾ ਲੌਂਹੂ ਰਾਕਸ਼ ਵਾਂਗਰ ਲੇਨਾ ।।੨੮੦।। ਫਿਰ ਗੁਰ ਜੀ ਦਾਭੀ ਤਿਨ ਪੀਤਾ ਰੁਧਰ ਸ਼ਰੀਰੋ ਐਸੇ । ਕਲ ਜੋਗਨ ਯਾ ਕੋਇ ਪਿਸ਼ਾਚਨ ਆਕੇ ਪੀਂਦੀ ਜੈਸੇ । ਇਹ ਤਾਂ ਨਹੀ ਕੁਸੱਲਯਾ ਮਾਤਾ ਹੈ ਕੋਈ ਕਲਾਜੋਗਨ। ਪਯਾਰ ਬਹਾਨੇ ਕੁੱਛੜ ਲੈਕੇ ਚਾਹੇ ਲੋਹੂ ਭੋਗਨ ।।੨੮੧।। ਗੁਰ ਜੀ ਦਾ ਜਿਨ ਲੋਹੂ ਪੀਕੇ ਸਿੱਖ ਮੁਕਾਇਆ ਓਥੇ । ਸਾਹਿਬ ਜਾਦੇ ਹੋਰ ਸਿੰਘ ਖਾ ਕਰ ਦਿੱਤੇ ਜਿਨ ਥੋਥੇ । ਕਰੇ ਗੜੱਪ ਹੜੱਪ ਤੁਰਤ ਤਿਨ ਪੁੱਛਿਆ ਨਾਹੀ ਪਾਧਾ। ਚੰਗਾ ਮੰਗਨ ਆਈ ਮਾਤਾ ਸਿੰਘਾਂ ਦਾ ਸੀ ਵਾਧਾ ।।੨੮੨।। ਇਹ ਤਾਂ ਭਾਵੇ ਹੋਰ ਪੂਦਨਾ ਰੂਪ ਵਟਾਕੇ ਆਈ ਯਾ ਕੇ ਕੋਈ ਜਨਮ ਧਾਰਕੇ ਬਦਲਾ ਲੈਣੇ ਧਾਈ ।। ਮਹਾਂ ਬੁਰੇ ਤੇ ਬੁਰਾ ਪੁਰਖ ਭੀ ਐਸਾ ਕੰਮ ਨਾ ਕਰਦਾ । ਡਾਇਣ ਭੀ ਨਿਜ ਪੁੱਤ ਨਾ ਖਾਂਦੀ ਹੈ ਸਾਰਾ ਜਗ ਰਰਦਾ ।।੨੮੩।। ਦੂਜਾ ਜੋ ਗੁਰ ਇਹ ਵਰ ਮੰਗਿਆ ਵੇਦ ਜੱਗ ਧਰ ਹੋਵੈ । ਆਰਯ ਵੰਸ ਜਗਤ ਮਹਿ ਫੈਲੈ ਤੁਰਕ ਰਾਜ ਸਭ ਖੋਵੈ ।। ਸੋ ਭੀ ਠੀਕ ਨਹੀਂ ਹੈ ਭਾਈ ਗੁਰ ਬਾਣੀ ਇਹ ਦੱਸੈ । ਵੇਦ ਪੁਰਾਨ ਕਹਾਨ ਉਠੈਂਗੇ ਇਨ ਤੇ ਕਿਤਵਲ ਨੱਸੈ ।।੨੮੪।। ਜੱਗ ਹੋਮ ਅਰ ਬਰਤ ਨੇਮ ਸਭ ਫੋਕਟ ਧਰਮ ਹਟਾਊਂ। ਹਿੰਦੂ ਤੁਰਕ ਮਤ ਮਰਦਨ ਕਰਕੈ ਤੀਸਰ ਪੰਥ ਰਚਾਉਂ ।। ਇਹ ਸਤਿ ਗੁਰ ਦੇ ਵਾਕ ਗ੍ਰੰਥ ਮਹਿ ਦੇਂਦੇ ਦੇਖ ਗੁਵਾਈ । ਫਿਰ ਵੇਦਾਂ ਦੇ ਰੱਖਨ ਕਾਰਨ ਗੁਰ ਦਾ ਉਦੱਮ ਨਾਹੀ ।।੨੮੫।। ਇਸੇ ਤਰ੍ਹਾਂ ਜੋ ਵੈਰ ਪਿਤਾ ਦਾ ਗੁਰ ਭੀ ਲੈਣ ਨ ਚਾਹਾ । ਯਹ ਤੋਂ ਗੁਰ ਨੇ ਆਪ ਪਿਤਾ ਕੋ ਦੀਨਾ ਹੁਤੋ ਉਮਾਹਾ ।। ਜੁਲਮ ਧਰਾ ਤੇ ਦੂਰ ਕਰੋ ਪ੍ਰਭ ਅਪਨਾ ਸੀਸ ਲਗਾਕੇ । ਐਸਾ ਕਹ ਕਰ ਦਿੱਲੀ ਤੋਰੇ ਧਰਮ ਹੇਤ ਸੁਖ ਪਾਕੇ ।।੨੮੬।। ਜਿਨ ਕੇ ਮਗਰੋਂ ਤਖਤ ਬੈਠਕੇ ਅਪਨਾ ਉਦੱਮ ਮਾਰਾ ।। ਸ੍ਰੀ ਮੁਖ ਤੇ ਸਭ ਜਗ ਕੇ ਤਾਂਈ ਹੈ ਇਸ ਭਾਂਤ ਉਚਾਰਾ ।। ਧਰਮ ਪ੍ਰਚਾਰ ਕਰਨ ਮੈਂ ਆਇਆ ਅਰ ਨਾ ਵੈਰ ਕਮਾਉਨ । ਸੰਤਨ ਕੀ ਰੱਖਯਾ ਕੇ ਕਾਰਨ ਦੁਸ਼ਟਨ ਮੂਲ ਖਪਾਉਨ ।।੨੮੭।। ਜਿਸ ਕਾਰਨ ਪ੍ਰਭ ਏਸ ਜਗਤ ਮਹਿੰ ਭੇਜ ਮੁਝੇ ਹੈ ਦੀਆ । ਸੋਈ ਕਰਹੁ ਆਇਕਰ ਏਥੇ ਵੈਰ ਨਾ ਕਾਹੂੰ ਲੀਆ ।। ਸੋ ਅਪਨਾ ਪ੍ਰਸੰਗ ਖੋਲ੍ਹ ਕੇ ਕਹਾ ਸੁਨੋ ਮਨ ਲਾਈ । ਆਪ ਬਚਿੱਤ੍ਰ ਨਾਟਕ ਮੇਂ ਜੋ ਸ੍ਰੀ ਮੁਖ ਤੇ ਫੁਰਮਾਈ ।।੨੮੮।।

ਯਥਾ : ਸ੍ਰੀ ਮੁਖ ਵਾਕ ਚੌਪਈ

"ਇਹ ਕਾਰਨ ਪ੍ਰਭ ਮੋਹਿ ਪਠਾਯੋ। ਤਬ ਮੈਂ ਜਗਤ ਜਨਮ ਧਰ ਆਯੋ ।
ਜਿਮ ਤਿਨ ਕਹਾ ਇਨੇ ਤਿਮ ਕਹਿਹੌਂ। ਔਰ ਕਿਸੂ ਤੇ ਬੈਰਨ ਗਹਿ ਹੌਂ"

ਦੋਹਿਰਾ

ਏਸ ਸ੍ਰੀ ਮੁਖ ਵਾਕ ਤੇ ਸਿੱਧ ਹੋਤ ਯਹਿ ਬਾਤ ।
ਕਿਸੀ ਪੁਰਖ ਤੇ ਵੈਰ ਨਹਿ ਲੈਨਾ ਗੁਰੂ ਬਤਾਤ ।। ।੨੮੯।।
ਜੋ ਅਕਾਲ ਨੇ ਹੁਕਮ ਦੇ ਭੇਜੇ ਇਸ ਜਗ ਮਾਹਿ ।
ਵਹੀ ਸੰਦੇਸਾ ਦੇਨ ਹਿਤ ਆਏ ਥੇ ਨਰ ਨਾਹਿ ।।੨੯੦।।
ਤਾਂਤੇ ਬਾਵਾ ਜੀ ਕਹਾ ਜੋ ਲੇਵਨ ਹਿਤ ਵੈਰ ।
ਦੁਰਗਾ ਤੇ ਗੁਰ ਮੰਗਯਾ ਵਰ ਰੱਖਨ ਹਿਤ ਖੈਰ ।।੨੯੧।।
ਸੋ ਸਾਰੀ ਹੈ ਕਲਪਨਾਂ ਅਪਨੇ ਮਨ ਕੀ ਸੋਇ ।

ਜੋ ਗੁਰ ਜੀ ਮੁਖ ਵਾਕ ਤੇ ਰੰਚਕ ਸਿੱਧ ਨ ਹੋਇ ।।੨੯੨।।

## ਚੌਪਈ

ਤੁਰਕ ਹਿੰਦ ਗੁਰ ਕੌ ਸਮ ਦੋਈ । ਪ੍ਰਿਯ ਅਪ੍ਰਯ ਨ ਯਾ ਮਹਿ ਕੋਈ ।
ਜੈਸੇ ਸ੍ਰੀ ਮੁਖ ਵਾਕ ਦੁਵਾਰੇ । ਸਿੱਧ ਹੋਤ ਹੈਂ ਬਚਨ ਹਮਾਰੇ ।।
ਯਥਾ ''ਭਰਮ ਗਯੋ ਜਿਹ ਉਰਕਾ । ਤਿਹ ਆਗੇ ਹਿੰਦੂ ਕਯਾ ਤੁਰਕਾ''
ਯਹ ਸ੍ਰੀ ਸਤਗੁਰ ਕਹਤ ਪੁਕਾਰੀ । ਕਾਹੂੰ ਸਾਥ ਨ ਦ੍ਵੈਖ ਹਮਾਰੀ ।।
ਹਮਰੋ ਦ੍ਵੈਖ ਜੁਲਮ ਸੋ ਅਹੇ । ਈਸ੍ਵਰ ਸ੍ਰਿਸ਼ਟ ਦੁਖਤ ਜਬ ਰਹੇ ।
ਪੁਨ ਜੋ ਦੇਖਹੁ ਰਿਦੇ ਵਿਚਾਰੀ। ਤੇ ਗੁਰ ਸਭ ਕੱਥੇ ਹਿਤਕਾਰੀ ।।੩੦੦।।
ਰਾਗ ਦ੍ਵੈਖ ਮਤਸਰ ਨਹਿ ਜਾਮਹਿ । ਕਰਨਾ ਮੈਤ੍ਰੀ । ਮੁਦਤਾ ਤਾਮਹਿ ।
ਦੀਨਨ ਕੇ ਪ੍ਰਤ ਪਾਲਕ ਸੋਈ । ਦੁਸ਼ਟਨ ਮਾਹਿ ਉਪੇਖਯਾ ਹੋਈ ।।
ਯਥਾ ''ਕਰਮ ਫਲ ਦੇਵਨ ਹਾਰੇ । ਏਕ ਸਮਾਨ ਦ੍ਰਿਸ਼ਟਕਰ ਸਾਰੇ''

## ਦੋਹਿਰਾ

ਤੁਰਕ ਤੇਜ ਕੇ ਨਾਸ ਹਿਤ ਗੁਰਜੂ ਪੂਜੀ ਦੇਵ ।
ਹੈ ਮੂਰਖ ਜਨ ਖਯਾਲ ਯਹ ਜੋ ਕੁਛਲਖਹਿ ਨ ਭੇਵ ।।੨੯੬।।

ਭਾਵ :-ਜੋ ਲੋਗ ਇਹ ਖਯਾਲ ਕਰਦੇ ਹਨ ਕਿ ਗੁਰੂ ਜੀਦਾ ਤੁਰਕੀ ਬਾਦਸ਼ਾਹਤ ਯਾ ਦੀਨ ਇਸਲਾਮ ਨਾਲ ਵਿਰੋਧ ਸੀ ਜਿਸ ਤੇ ਉਸਦੇ ਨਾਸ ਲਈ ਉਨ੍ਹਾਂ ਨੇ ਦੇਵੀ ਦਾ ਸਿਮਰਨ ਕੀਤਾ ਸਾ ਸੋ ਇਹ ਬਿਲਕੁਲ ਝੂਠ ਹੈ ਕਿੰਤੂ ਗੁਰੂ ਜੀ ਦਾ ਕਿਸੇ ਵਕਤ ਦੇ ਬਾਦਸ਼ਾਹ ਯਾ ਕਿਸੇ ਮਜ਼ਹਬ ਨਾਲ ਵਿਰੋਧ ਨਹੀਂ ਸਾ, ਪ੍ਰੰਤੂ ਗੁਰੂ ਜੀ ਦਾ ਵਿਰੋਧ ਪਖੰਡ ਅਤੇ ਜੁਲਮ ਨਾਲ ਸਾ ।।

ਜਦ ਅਸੀ ਦਸਮ ਗ੍ਰੰਥ ਵਿੱਚ ਤਾਰੀਖੀ ਹਾਲਾਤ, ਜੋ ਗੁਰੂ ਜੀ ਮਹਾਰਾਜ ਨੇ ਅਪਨੇ ਹਸਤ ਕਵਲ ਨਾਲ ਲਿਖੇ ਹਨ, ਪੜ੍ਹਦੇ ਹਾਂ ਤਦ ਉਨ੍ਹਾਂ ਦੇ ਵਿਚਾਰਨ ਤੇ ਸਾਬਤ ਹੁੰਦਾ ਹੈ ਕਿ ਉਨ੍ਹਾਂ ਦਾ ਕਿਸੀ ਨਾਲ ਭੀ ਕੋਈ ਵਿਰੋਧ ਨਹੀਂ ਸਾ ਪ੍ਰੰਤੂ ਉਸ ਸਮਯ ਦੇਸ ਵਿੱਚ ਸ਼ਾਹੀ ਜੁਲਮ ਕਰਕੇ ਗਦਰ ਸਾ ਜਿਸ ਪਰ ਪਹਾੜੀ ਰਾਜੇ ਅਰ ਮੁਲਕ ਦੇ ਹੋਰ ਲੋਗ ਕਦੇ ਗੁਰੂ ਜੀ ਦੇ ਨਾਲ ਅਤੇ ਕਦੇ ਬਾਦਸ਼ਾਹ ਨਾਲ ਵਿਗੜ ਜਾਂਦੇ ਸਨ, ਜਿਨ੍ਹਾਂ ਦੇ ਸਿੱਧਾ ਕਰਨ ਲਈ ਬਾਦਸ਼ਾਹ ਆਪਨੇ ਪੁੱਤ੍ਰ ਯਾ ਅਹਿਦੀਆਂ ਨੂੰ ਫੌਜ ਦੇਕੇ ਭੇਜਦਾ ਸੀ, ਅਰ ਏਧਰ ਗੁਰੂ ਜੀ ਭੀ ਅਪਨੇ ਬਚਾਉ ਲਈ ਅਪਨੇ ਵਿਰੋਧੀਆਂ ਨੂੰ ਯੁੱਧ ਨਾਲ ਰੋਕਦੇ ਸਨ, ਜਿਸਦਾ ਫਲ ਏਹ ਹੁੰਦਾ ਸੀ ਜੋ ਕਈ ਲੋਗ ਤਾਂ ਬਾਦਸ਼ਾਹ ਦੇ ਅਧੀਨ ਹੋ ਜਾਂਦੇ ਸਨ ਅਰ ਬਹੁਤ ਬਾਦਸ਼ਾਹ ਦੇ ਡਰਦੇ ਮਾਰੇ ਗੁਰੂ ਜੀ ਮਹਾਰਾਜ ਦੇ ਪਾਸ ਆਕੇ ਉਨ੍ਹਾਂ ਦੇ ਸਿੱਖ ਬਨ ਜਾਂਦੇ ਸਨ, ਜੋ ਗੁਰੂ ਜੀ ਦੇ ਚਰਨਾਂ ਵਿੱਚ ਸਰੰਦਿਆਂ ਨਾਲ ਸ਼ਬਦ ਸੁਨਕੇ ਅਤੇ ਦੋਨੋਂ ਵਕਤ ਪ੍ਰਸ਼ਾਦ ਛਕਕੇ ਸਿੱਖ ਕਹਾਉਨ ਵਿੱਚ ਹੀ ਅਪਨਾ ਬਚਾਉ ਦੇਖਦੇ ਸਨ, ਪ੍ਰੰਤੂ ਜਦ ਕਦੀ ਬਾਦਸ਼ਾਹ ਵੱਲੋਂ ਹੱਲਾ ਗੁੱਲਾ ਹੁੰਦਾ ਸੁਨਦੇ ਸਨ ਅਰ ਅਪਨੇ ਬਚਾਉ ਵਾਸਤੇ ਗੁਰੂ ਜੀ ਮਹਾਰਾਜ ਉਨ੍ਹਾਂ ਲੋਗਾਂ ਨੂੰ ਜੰਗ ਲਈ ਤਿਆਰ ਕਰਦੇ ਸਨ ਤਦ ਉਹ ਕਾਇਰ ਲੋਗ ''ਮੂਸਾ ਡਰਦਾ ਮੌਤ ਤੇ ਅੱਗੇ ਮੌਤ ਖੜੀ'' ਦੀ ਤਰ੍ਹਾਂ ਇਹ ਖਿਆਲ ਕਰਕੇ ਕਿ ਅਸੀਂ ਤਾਂ ਪ੍ਰਾਨ ਬਚਾਉਨ ਲਈ ਏਥੇ ਆਏ ਸਾਂ ਪਰ ਏਥੇ ਭੀ ਮੌਤ ਨੂੰ ਸਾਮ੍ਹਨੇ ਤੋਰਿਆ ਜਾਂਦਾ ਹੈ ਸਮਝ ਕੇ ਚਰੀ ਹੀ ਚਲੇ ਜਾਂਦੇ ਸਨ । ਫਿਰ ਅਜੇਹੇ ਬੇਮੁਖ ਪੁਰਖਾਂ ਦਾ ਜੋ ਹਾਲ ਹੁੰਦਾ ਸਾ ਸੋ ਸ੍ਰੀ ਗੁਰੂ ਮਹਾਰਾਜ ਜੀ ਅਪਨੇ ਮੁਖਾਰਬਿੰਦ ਤੇ ਇਸ ਤਰ੍ਹਾਂ ਦਾ ਕਥਨ ਕਰਦੇ ਹਨ, ਜਿਸ ਤੇ ਪਾਇਆ ਜਾਂਦਾ ਹੈ ਜੋ ਗੁਰੂ

ਜੀ ਦਾ ਤੁਰਕਾਂ ਨਾਲ ਜਾਤੀ ਵਿਰੋਧ ਨਹੀਂ ਸਾ ਕਿੰਤੂ ਜ਼ੁਲਮ ਅਤੇ ਕ੍ਰਿਤਘਨ ਆਦਮੀਆਂ ਨਾਲ ਸਾ ।।

ਯਥਾ ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਅਫਜੂ ।।੪੩੫।।

ਸਹਿਜादे ਕੌ ਆਗਮਨ ਮਦਰ ਦੇਸ ਚੌਪਈ

ਇਹ ਬਿਧ ਸੋਂ ਯੁਧ ਭਯੋ ਜੁਝਾਰਾ । ਆਨ ਬਸੇ ਤਬ ਧਾਮ ਲੁਝਾਰਾ ।
ਤਬ ਔਰੰਗ ਮਨ ਮਾਹਿ ਰਿਸਾਵਾ । ਮਦਰ ਦੇਸ ਕੌ ਪੂਤ ਪਠਾਵਾ ।।੧।।
ਤਿਹ ਆਵਤ ਸਭ ਲੋਕ ਡਰਾਨੇ । ਬਡੇ ਬਡੇ ਗਿਰ ਹੇਰ ਲੁਕਾਨੇ ।
ਹਮਹੂੰ ਲੋਗਨ ਅਧਕ ਡਰਾਯੋ । ਕਾਲ ਕਰਮ ਕੋ ਮਰਮਨ ਪਾਯੋ ।।੨।।
ਕਿਤਕ ਲੋਗ ਤਜਿ ਸੰਗ ਸਿਧਾਰੇ । ਜਾਇ ਬਸੇ ਗਿਰਵਰ ਜਿਹ ਭਾਰੇ ।
ਚਿਤ ਮੂਜੀਅਨ ਕੋ ਅਧਕ ਡਰਾਨਾ । ਤਿਨੈ ਉਬਾਰਨ ਅਪਨਾ ਜਾਨਾ ।।੩।।
ਤਬ ਔਰੰਗ ਜੀਅ ਮਾਹਿ ਰਿਸਾਏ । ਏਕ ਅਹਿਦੀ ਆਈ ਹਾਂ ਪਠਾਏ ।
ਹਮ ਤੇ ਭਾਜ ਬਿਮੁਖ ਜੋਗਏ। ਤਿਨ ਕੇ ਧਾਮ ਗਿਰਾਵਤ ਭਏ ।।੪।।
ਜੋ ਅਪਨੇ ਗੁਰ ਤੇ ਮੁਖ ਫਿਰਹੈਂ । ਇਹਾਂ ਉਹਾਂ ਤਿਨ ਕੇ ਗ੍ਰਿਹ ਗਿਰ ਹੈਂ ।
ਈਹਾਂ ਉਪਹਾਸ ਨ ਸੁਰ ਪੁਰ ਬਾਸਾ । ਸਭ ਬਾਤਨ ਤੇ ਰਹੈਂ ਨਿਰਾਸਾ ।।੫।।
ਦੁਖ ਭੁਖ ਤਿਨ ਕੋ ਰਹੈ ਲਾਗੀ । ਸੰਤ ਸੇਵ ਤੇ ਜੋ ਹੈ ਤਿਆਗੀ ।
ਜਗਤ ਵਿਖੇ ਕੋ ਉਕਾਮ ਨਾ ਸਰਹੀ । ਅੰਤਰਿ ਕੁੰਡ ਨਰਕ ਕੀ ਪਰ ਹੀ ।।੬।।
ਤਿਨਕੋ ਸਦਾ ਜਗਤ ਉਪਹਾਸਾ । ਅੰਤਹਿ ਕੁੰਡ ਨਰਕ ਕੀ ਬਾਸਾ ।
ਗੁਰ ਪਗ ਤੇ ਜੁ ਬਿਮੁਖ ਸਿਧਾਰੇ । ਇਹਾਂ ਉਹਾਂ ਤਿਨਕੋ ਮੁਖ ਕਾਰੇ ।।੭।।
ਪੁੱਤ੍ਰ ਪੌਤ੍ਰ ਤਿਨਕੇ ਨਹੀਂ ਫਿਰੈ । ਦੁਖੁ ਦੈ ਮਾਤ ਪਿਤਾ ਕੋ ਮਰੈ ।
ਗੁਰੁ ਦੋਖੀ ਸਗ ਕੀ ਮ੍ਰਿਤ ਪਾਵੈ । ਨਰਕ ਕੁੰਡ ਡਾਰੇ ਪਛੁਤਾਵੇ ।।੮।।
ਬਾਬੇ ਕੇ ਬਾਬਰ ਕੇ ਦੋਊ । ਆਪ ਕਰੇ ਪਰਮੇਸਰ ਸੋਊ ।।
ਦੀਨ ਸਾਹਿ ਇਨਕੋ ਪਹਿਚਾਨੋ । ਦੁਨੀ ਪਤਿ ਉਨਕੋ ਅਨੁਮਾਨੋ ।।੯।।
ਜੋ ਬਾਬੈ ਕੇ ਦਾਮ ਨ ਦੈਹੈਂ । ਤਿਨ ਤੇ ਗਹਿ ਬਾਬਰ ਕੇ ਲੈ ਹੈਂ ।
ਦੈ ਦੈ ਤਿਨ ਕੋ ਬਡੀ ਸਜਾਇ । ਪੁਨ ਲੈ ਹੈ ਗ੍ਰਿਹ ਲੂਟ ਬਨਾਇ।।੧੦।।
ਜਬ ਹ੍ਵੈਹੇ ਬੇਮੁਖ ਬਿਨਾਂ ਧਨ । ਤਬ ਚੜ ਹੈ ਸਿੱਖਨ ਕਹਿ ਮਾਗਨ ।
ਜੇ ਜੇ ਸਿੱਖ ਤਿਨੈ ਧਨ ਦੈ ਹੈਂ । ਲੂਟ ਮਲੇਛ ਤਿਨੂੰ ਕੋ ਲੈ ਹੈਂ।।੧੧।।
ਜਬ ਹੁਇ ਹੈ ਤਿਨ ਦਰਬ ਬਿਨਾਸਾ । ਤਬ ਧਰ ਹੈਂ ਨਿਜ ਗੁਰ ਕੀ ਆਸਾ ।।
ਤਬ ਤੇ ਗੁਰ ਦਰਸ਼ਨ ਕੋ ਐਹੈ । ਤਬ ਤਿਨ ਕੋ ਗੁਰ ਮੁਖ ਨ ਲਗੈ ਹੈਂ।।੧੨।।
ਬਿਦਾ ਬਿਨਾਂ ਜੈ ਹੈ ਤਬ ਧਾਮੰ । ਸਰਹੈਂ ਕੋਈ ਨ ਤਿਨਕੋ ਕਾਮੰ ।
ਗੁਰੂ ਦਰ ਢੋਈ ਨ ਪ੍ਰਭ ਪੁਰ ਵਾਸਾ । ਦੁਹੂੰ ਠੌਰ ਤੇ ਸੈਹੈ ਨਿਰਾਸਾ ।।੧੩।।
ਜੇ ਜੇ ਗੁਰ ਚਰਨਨਿ ਰਤ ਹ੍ਵੈ ਹੈਂ । ਤਿਨਕੋ ਕਸ਼ਟ ਨ ਦੇਖਨ ਪੈਹੈਂ ।
ਰਿੱਧ ਸਿੱਧ ਤਿਨਕੇ ਗ੍ਰਿਹ ਮਾਹੀਂ । ਪਾਪ ਤਾਪ ਛੈ ਸਕੈ ਨ ਛਾਹੀਂ ।।੧੪।।
ਤਿਹ ਮਲੇਛ ਛ੍ਵੈ ਹੈ ਨਹੀਂ ਛਾਹਾਂ । ਅਸ਼ਟ ਸਿੱਧ ਹ੍ਵੈਹੈ ਘਰਿ ਮਾਹਾਂ ।
ਹਾਸ ਕਰਤ ਜੋ ਉਦਮ ਉਠੈਹੈ । ਨਵਨਿ ਧਤਿਨ ਕੇ ਘਰ ਮਹਿ ਐਹੈ।।੧੫।।
ਮਿਰਜਾ ਬੇਗ ਹੁਤੋ ਤਿਹ ਨਾਮੰ । ਜਿਨ ਢਾਹੇ ਬਿਮੁਖਨ ਕੇ ਧਾਮੰ ।
ਸਭ ਸਨਮੁਖ ਗੁਰ ਆਪ ਬਚਾਏ । ਤਿਨ ਕੈ ਧਾਰਨ ਬਾਕਨ ਪਾਏ।।੧੬।।
ਉਤ ਔਰੰਗ ਜੀਅ ਅਧਿਕ ਰਿਸਾਯੋ । ਚਾਰ ਅਹਿਦੀ ਅਨ ਅਉਰ ਪਠਾਯੋ

।
ਜੋ ਬੇਮੁਖ ਤਾਂਤੇ ਬਚ ਆਏ । ਤਿਨ ਕੇ ਗ੍ਰਿਹ ਪੁਨ ਇਨੈ ਗਿਰਾਏ ।।੧੭।।
ਜੋ ਤਜ ਭਜੇ ਹੁਤੇ ਗੁਰ ਆਨਾ। ਤਿਨ ਪੁਨ ਗੁਰੂ ਅਹਿਦੀ ਅਹਿ ਜਾਨਾ ।
ਮੂਤਰ ਡਾਰ ਤਿਨ ਸੀਸ ਮੁੰਡਾਏ ।। ਪਾਹਰਿ ਜਾਨ ਗ੍ਰਿਹਾ ਲੈ ਆਏ ।।੧੮।।
ਜੋ ਜੋ ਭਾਜ ਹੁਤੇ ਬਿਨ ਆਇਸੁ ।। ਕਹੋ ਅਹਿਦੀਅਹਿ ਕਿਨੇ ਬਤਾਇਸੁ ।
ਮੂੰਡ ਮੂੰਡ ਕਰਿ ਸਹਿਰ ਫਿਰਾਏ । ਕਾਰ ਭੇਟ ਜਨੁ ਲੈਨ ਸਿਧਾਏ ।।੧੯।।
ਪਾਛੈ ਲਾਗਿ ਲਰਕਵਾ ਚਲੇ । ਜਾਨਕ ਸਿੱਖ ਸਖਾ ਹੈ ਭਲੇ ।
ਛਿਕੈ ਤੋਬਰਾ ਬਦਨ ਚੜ੍ਹਾਏ । ਜਨੁ ਗ੍ਰਿਹ ਖਾਹ ਮਲੀਦਾ ਆਏ ।।੨੦।।
ਮਸਤਕ ਸੁਭੇ ਪਨਹੀਯਨ ਘਾਇ । ਜਨ ਕਰਿ ਟੀਕਾ ਦਏ ਬਨਾਇ ।
ਸੀਸ ਈਟ ਕੈ ਘਾਇ ਕਰੇਹੀ । ਜਨ ਤਿਨ ਭੇਟ ਪੁਰਾਤਨ ਦੇਹੀ ।।੨੧।।

## ਦੋਹਿਰਾ

ਕਬਹੂੰ ਰਨ ਜੂਝਿਯੋ ਨਹੀ ਕਛੁ ਦੈ ਜਸੁ ਨਹੀ ਲੀਨ ।
ਗਾਉਂ ਬਸਤਿ ਜਾਨਿਯੋ ਨਹੀ ਜਮ ਸੋ ਕਿਨ ਕਹਿ ਦੀਨ ।।

## ਚੌਪਈ

ਇਹ ਬਿਧ ਤਿਨੋ ਭਯੋ ਉਪਹਾਸਾ । ਸਭ ਸੰਤਨ ਮਿਲ ਲਖਿਓ ਤਮਾਸਾ ।
ਸੰਤਨ ਕਸ਼ਟ ਨ ਦੇਖਨ ਪਾਯੋ । ਆਪ ਹਾਥ ਦੈ ਨਾਥ ਬਚਾਯੋ ।।੨੬।।

ਚਾਰਨੀ

## ਦੋਹਿਰਾ

ਜਿਸ ਨੂੰ ਸਾਜਨ ਰਾਖਸੀ ਦੁਸ਼ਮਨ ਕਵਨ ਬਿਚਾਰ ।
ਛ੍ਵੈ ਨਾ ਸਕੈ ਤਿਹ ਛਾਹਿ ਕੌ ਨਿਹਫਲ ਜਾਇ ਗਵਾਰ ।।੨੪।।
ਜੇ ਸਾਧੂ ਸ਼ਰਨੀ ਪਰੇ ਤਿਨ ਕੈ ਕਵਣ ਬਿਚਾਰ ।
ਦੰਭ ਜੀਭ ਜਿਮ ਰਾਖਿ ਹੈ ਦੁਸ਼ਟ ਅਰਿਸ਼ਟ ਸੰਘਾਰ ।।੨੫।।
ਇਤਿ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਸਾਹਿਜਾਦੇ।
ਅਹਿਦੀਆਂ ਆਗਮਨ ਬਰਨਨੰ ਨਾਮ ਤ੍ਰੈਦਸਾ।
ਧਿਆਇ ਸਮਾਪਤ ਮਸਤ ਸੁਭ ਮਸਤ ।।੧੩।।

ਇਨ੍ਹਾਂ ਸ੍ਰੀ ਮੁਖ ਵਾਕਾਂ ਤੇ ਪਾਇਆ ਜਾਂਦਾ ਹੈ ਜੋ ਗੁਰੂ ਜੀ ਅਪਨੇ ਆਪ ਨੂੰ ਦੀਨੀ ਪਾਤਸ਼ਾਹ ਜਾਨਦੇ ਸਨ ਅਤੇ ਬਾਬਰ ਦੀ ਔਲਾਦ ਨੂੰ ਦੁਨਿਆਵੀ ਸ਼ਾਹ ਖਯਾਲ ਕਰਦੇ ਸਨ, ਜਿਸ ਪਰ ਉਨ੍ਹਾਂ ਪਾਜੀਆਂ ਨੂੰ ਜੋ ਗੁਰੂ ਤੇ ਬੇਮੁਖ ਹੋਕੇ ਨਸ ਜਾਂਦੇ ਸਨ ਤੁਰਕਾਂ ਦੇ ਹੱਥੋਂ ਸਜ਼ਾ ਪਾਉਂਦੇ ਸੁਨਕੇ ਆਨੰਦ ਹੁੰਦੇ ਸਨ, ਇਸ ਵਾਸਤੇ ਤੁਰਕੀ ਰਾਜ ਨਾਲ ਗੁਰੂ ਦਾ ਕੋਈ ਖਾਸ ਵਿਰੋਧ ਨਹੀਂ ਸਾ, ਕਿੰਤੂ ਜੈਸੇ ਉਹ ਹਿੰਦੂਆਂ ਨੂੰ ਦੁਰਾਚਾਰੀ ਕਰਮ ਕਰਨ ਤੇ ਬੁਰਾ ਜਾਨਦੇ ਸਨ ਏਸੇ ਤਰ੍ਹਾਂ ਤੁਰਕਾਂ ਨੂੰ ਪ੍ਰਜਾ ਦੁਖਾਉਨ ਤੇ ਬੁਰੇ ਸਮਝਦੇ ਸਨ ।।

ਫਿਰ ਜਦ ਅਸੀਂ ਇਨ੍ਹਾਂ ਕਵੀਆਂ ਦੇ ਰਚੇ ਹੋਏ ਗੁਰ ਬਿਲਾਸ ਹੀ ਪੜ੍ਹਦੇ ਹਾਂ ਤਦ ਭੀ ਸਾਨੂੰ ਏਹੋ ਸਿੱਖਯਾ ਮਿਲਦੀ ਹੈ ਕਿ ਗੁਰੂ ਜੀ ਨਾਲ ਤੁਰਕੀ ਵਿਰੋਧ ਵੱਧਨ ਦਾ ਕਾਰਨ ਭੀ ਹਿੰਦੂ ਰਾਜੇ ਅਰ ਹਿੰਦੂ ਧਰਮੀ ਲੋਗ ਸੇ ਜੋ ਗੁਰੂ ਦੇ ਅੰਮ੍ਰਿਤ ਨਾਲ ਵਿਰੋਧ ਰਖਦੇ ਸਨ ਜਿਸ ਤੇ ਉਹ ਗੁਰੂ ਦੇ ਹੱਕ ਵਿੱਚ ਬਹੁਤ ਝੂਠੀ ਸੱਚੀ ਚੁਗਲੀਆਂ ਲਾਕੇ ਬਾਦਸ਼ਾਹ ਨੂੰ ਵਿਰੁਧ ਕਰਦੇ ਸੀ ਇਸ ਦਾ ਨਤੀਜਾ ਇਹ ਨਿੱਕਲਯਾ ਜੋ ਹਿੰਦੂਆਂ ਦੀ

ਲੜਾਈ ਮੁਸਲਮਾਨਾਂ ਦੇ ਗਲ ਜਾ ਪਈ ਜਿਸ ਤੇ ਕਲਗੀਧਰ ਨੂੰ ਕਈ ਕਸ਼ਟ ਸਹਾਰਨੇ ਪਏ, ਇਸ ਵਾਸਤੇ ਬਾਵਾ ਜੀ ਨੇ ਜੋ ਅਪਨੇ ਗੁਰਬਲਾਸ ਵਿੱਚ ਇਹ ਕਥਨ ਕੀਤਾ ਹੈ ਕਿ ਗੁਰੂ ਜੀ ਦਾ ਸਾਰਾ ਉਦੱਮ ਤੁਰਕਾਂ ਦੇ ਮਾਰਨੇ ਲਈ ਸਾ ਸੋ ਕੇਵਲ ਝੂਠੀ ਕਲਪਨਾ ਗੁਰੂ ਗ੍ਰੰਥ ਸਾਹਿਬ ਅਤੇ ਤਾਰੀਖੀ ਹਾਲਾਤ ਦੇ ਨਾ ਜਾਨਣੇ ਦਾ ਕਾਰਨ ਹੈ ।। ਦੋਹਿਰਾ –ਨਾ ਗੁਰ ਗ੍ਰੰਥ ਵਿਚਾਰਿਆ ਨਾ ਦੇਖਯਾ ਗੁਰ ਮੱਤ। ਐਵੈਂ ਜੋ ਮਨ ਆਇਆ ਲਿਖਯਾ ਸੱਤ ਅਸੱਤ ।।੨੯੪।।

# ਦੁਰਗਾ ਭਗਤ

## ਦੋਹਿਰਾ

ਦਸਮ ਗ੍ਰੰਥ ਦੇ ਵਾਕ ਜੋ ਦੱਸੇ ਤੁਸੀਂ ਨਿਕਾਲ ।
ਇਨ ਤੇ ਪ੍ਰਗਟ ਹੋਵੰਦਾ ਮੈਨੂੰ ਹੈ ਕੁਛ ਹਾਲ ।।੨੯੫।।
ਇਨ ਕਵੀਅਨ ਨੇ ਬਾਤ ਦਾ ਕਰਾ ਬਤਾਇਣ ਠੀਕ ।
ਜਿਸ ਪਰ ਮੂਰਖ ਭੁੱਲਕੇ ਚੱਲੇ ਲੀਕੋ ਲੀਕ ।।੨੯੬।।
ਪਰ ਜੋ ਅੱਗੇ ਚੱਲਕੇ ਦੇਵੀ ਦਾ ਉਪਦੇਸ਼ ।
ਬਾਵਾ ਜੀ ਨੇ ਦੱਸਿਆ ਸੋ ਤਾਂ ਹਰੇ ਕਲੇਸ਼ ।।੨੯੭।।
ਜੋ ਮੈਂ ਕਰ ਸੰਖਪ ਕੁਛ ਤੈਨੂੰ ਦਿਆਂ ਸੁਨਾਇ ।
ਸ਼ਾਇਦ ਇਸ ਪਰ ਤੁੱਧਦਾ ਜੇਕਰ ਮਨ ਪਤੀਆਇ ।।੨੯੮।।

ਯਥਾ : ਦੇਵੀ ਵਾਚ

"ਹੇ ਸੁਤ ਕੀਜਹਿ ਪੰਥ ਸਕੇਸ । ਪਹਰਹਿ ਨਾਹਿਨ ਬਸਤ੍ਰ ਕਸੁੰਭੀ ਹੈ ਯਹ ਮੇਰੋ ਭੇਸ । ਮੁਸਲੀ, ਮੈਥਨ ਮੱਦਯਾ ਲਿਖਨ ਮੰਤ੍ਰ ਮਾਸ ਤਮਾਕੂ । ਏ ਨਹਿ ਕਰਹਿ ਸਿੱਖ ਸਭ ਤੇਰੇ ਵਢੈ ਪਰਮ ਪ੍ਰਤਾਪੂ । ਅਤਿ ਪ੍ਰਸੰਨ ਮੈਂ ਤੋਪਰ ਤਾਂਤੇ ਕੁਛ ਕ੍ਰਿਤ ਕਾਬਯ ਸੁਨਾਵਹੁ । ਤਵ ਸੁਠ ਰਚਨਾਂ ਤੇ ਮੇਰੇ ਮਨ ਅਤਿ ਆਨੰਦ ਸੁਖ ਪਾਵਹੁ । ਸ੍ਰੀ ਸਤ ਗੁਰ ਕਰ ਜੋਰ ਅੱਗ੍ਰ ਦ੍ਵੈ ਬਾਰ ਭਗੌਤੀ ਗਾਈ । ਪ੍ਰਥਮ ਭਗਉਤੀ ਸਿਮਰ ਫੇਰ ਗੁਰ ਨਾਨਕ ਦੇਵ ਮਨਾਈ । ਤਾਂ ਪਾਛੇ ਕੁਛ ਔਰ ਸੁਤੋਤ੍ਰ ਸ੍ਰੀ ਗੁਰ ਦੇਵ ਸੁਨਾਏ। ਹਰਿ ਸੁਮੇਰ ਅਭਮਤ ਫਲ ਦਾਇਕ ਸੁਨ ਮਾਤਾ ਬਰ ਪਾਏ ।।੧੮੬।। ਅਸਕਹਿ ਭਈ ਅਲੋਪ ਭਵਾਨੀ । ਦੈ ਕਰ ਪਿਆਰ ਪਰਮ ਪ੍ਰਿਯ ਪੂਤਹਿ ਪਾਵਨ ਪ੍ਰਕ੍ਰਿਤ ਪਰਮਾਨੀ । ਮਹਾਂ ਬੀਰ ਸ੍ਰੀ ਹਨੂਮਾਨ ਜੂ ਪ੍ਰਗਟ ਕੱਛ ਤਬ ਦੀਨੀ । ਲੀਜੈ ਮਹਾਰਾਜ ਮਮ ਭੇਟਾ ਮਰਜਾਦਾ ਮਨ ਚੀਨੀ । ਖੱਤ੍ਰਨ ਕੀ ਯਹ ਆਦਿ ਪ੍ਰਸਾਕੀ ਰਾਮਚੰਦ੍ਰ ਜੂ ਧਾਰੀ । ਦਈ ਮੋਹ ਕਰ ਬਿਜਯ ਲੰਕ ਮਹਿ ਜਤ ਚਪਰਾਸ ਅਚਾਰੀ" ।।

## ਦੋਹਿਰਾ

ਇਹ ਸਿੱਖਯਾ ਦੇ ਅੰਤ ਮੈਂ ਭਈ ਲੋਪ ਤੱਤ ਕਾਲ ।
ਜਾਕੋ ਧਾਰਨ ਕਰਤ ਜਨ ਹੋਵਤ ਤੁਰਤ ਨਿਹਾਲ ।।੨੯੯।।
ਯਹ ਬਾਵਾ ਜੀ ਦੱਸਯਾ ਓੜਕ ਸਾਰਾ ਖੇਲ ।
ਪ੍ਰਗਟ ਹੋਈ ਚੰਡਕਾ ਦੇ ਵਰ ਉਤੱਮ ਮੇਲ ।।੩੦੦।।
ਹੋਇ ਲੋਪ ਤਬ ਹੀ ਗਈ ਮਨਹੁ ਹੁਤੀ ਛਲ ਰੂਪ ।
ਹਨੂਮਾਨ ਭੀ ਕੱਛ ਦੇ ਹੋਇਆ ਲੀਨ ਅਨੂਪ ।।੩੦੧।।
ਇਸ ਪਰ ਕਰੋ ਵਿਚਾਰ ਜੋ ਆਵੇ ਮਨ ਦੇ ਮਾਂਹਿ ।

ਮੈਨੂੰ ਤਾਂ ਇਹ ਵਾਰਤਾ ਝੂਠੀ ਦਿਸੇ ਨਾਂਹਿ ।।੩੦੨।।

ਭਾਵ :- ਗੁਰੂ ਜੀ ਤਾਈਂ ਦੇਵੀ ਜੀ ਨੇ ਖੰਡਾ ਦੇਕੇ ਨਾਲ ਹੀ ਇਹ ਭੀ ਆਖਿਆ ਕਿ ਤੇਰਾ ਪੰਥ ਸਿਰ ਪਰ ਕੇਸ ਰੱਖੇ ਅਰ ਸੂਹਾ ਰੰਗ ਨਾ ਪਹਰੇ ਕਿਉਂਕਿ ਇਹ ਮੇਰਾ ਪਹਿਰਾਵਾ ਹੈ, ਏਸੇ ਤਰ੍ਹਾਂ ਤੁਰਕਨੀ, ਕੁੱਠਾ ਖਾਨਾ ਆਦਿਕ ਭੀ ਬਬਰਜਤ ਦੱਸੇ, ਅਰ ਗੁਰੂ ਜੀ ਪਾਸੋਂ ਕਵਤਾ ਸੁਨਕੇ ਪ੍ਰਸੰਨ ਹੋਈ ਜਿਸ ਪਰ ਫਿਰ ਤੱਤਛਿਨ ਲੋਪ ਹੋ ਗਈ, ਏਹੋ ਅਸੂਲ ਅੱਜ ਤਕ ਪੰਥ ਵਿੱਚ ਪ੍ਰਚਲਤ ਹਨ, ਜਿਸ ਤੋਂ ਖਿਆਲ ਪੈਦਾ ਹੁੰਦਾ ਹੈ ਜੋ ਜ਼ਰੂਰ ਇਹ ਦੇਵੀ ਨੇ ਹੀ ਦੱਸੇ ਹੋਨਗੇ ਇਸ ਤੇ ਅੱਗੇ ਹਨੂਮਾਨ ਨੇ ਕਛ ਦਿੱਤੀ ਜੋ ਰਾਮ ਜੀ ਦੇ ਵੇਲੇ ਦੀ ਜੱਤ ਚਪਰਾਸ ਸੀ, ਇਨ੍ਹਾਂ ਬਾਤਾਂ ਤੇ ਚਿਤ ਵਿੱਚ ਜ਼ਰੂਰ ਇਹ ਖਿਆਲ ਪੈਦਾ ਹੁੰਦਾ ਹੈ ਕਿ ਇਹ ਕੁਝ ਨ ਕੁਝ ਠੀਕ ਹੋਵੇਗਾ ।।

# ਤੱਤ ਖਾਲਸਾ

## ਦੋਹਿਰਾ

ਤੇਰੇ ਜੈਸੇ ਆਦਮੀ ਜੰਮੇ ਜਦ ਜਗ ਮਾਹਿੰ ।
ਕਹੋ ਧਰਮ ਇਹ ਖਾਲਸਾ ਕਿਕੁਰ ਡੁੱਬੇ ਨਾਹਿੰ ।।੩੦੩।।
ਉਪਰ ਕੇਹੜੀ ਗੱਲ ਦੇ ਭੁੱਲ ਗਯੋ ਤੂੰ ਦੱਸ ।
ਅੰਧੇ ਵਾਲੀ ਜਫੜੀ ਪਾਇ ਲਈ ਤੈਂ ਨੱਸ ।।੩੦੪।।
ਜੋ ਬਾਵਾ ਜੀ ਲਿਖ ਧਰਾ ਇੱਲ ਬਤਿੱਲ ਬਟੋਰ ।
ਤੇਰੇ ਜੇਹੇ ਪੁਰਖ ਬਿਨ ਕਦੋਂ ਮੰਨਸੀ ਹੋਰ ।।੩੦੫।।

## ਦਵੈਯਾ

ਕੇਸਾਂ ਵਾਲਾ ਪੰਥ ਸਾਜਨਾ ਜੋ ਦੇਵੀ ਫੁਰਮਾਇਆ । ਆਖੀ ਗੁਰ ਨੂੰ ਰੰਗ ਕਸੁੰਭੀ ਚਹੀਏ ਨਾ ਪਹਿਰਾਇਆ ।। ਅਰ ਇਸ ਪਰ ਇਹ ਯੁਕਤੀ ਦੱਸੀ ਹੈ ਇਹ ਮੇਰਾ ਬਾਨਾ । ਹੁਨ ਤੂੰ ਦੱਸ ਏਸ ਦੇ ਅੰਦਰ ਕਿਆ ਨੁਕਸਾਨ ਪਛਾਨਾ ।।੩੦੬।। ਅਪਨੇ ਜੈਸੇ ਕੇਸਸੀਸ ਪਰ ਰਖਨ ਹੇਤ ਬਤਾਏ । ਅਰ ਅਪਨੇ ਕਰ ਦਾ ਦੇ ਖੰਡਾ ਚਾਰੇ ਬਲ ਵਰਧਾਏ । ਫਿਰ ਉਹ ਅਪਨੇ ਰੰਗ ਦੇਨ ਥੋਂ ਕਿਉਂ ਮਨ ਮਹਿੰ ਘਬਰਾਈ । ਜਿਸਦੇ ਪਹਰ ਨ ਅੰਦਰ ਉਸ ਕਯਾ ਸੋਭਾ ਅਪਨੀ ਪਾਈ ।।੩੦੭।। ਅਪਨੇ ਪੁੱਤਾਂ ਤੇ ਤਾਂ ਭਾਈ ਕੁੱਝ ਨ ਹੁੰਦਾ ਪਯਾਰਾ। ਫਿਰ ਇਹ ਕਿਉਂ ਕਰ ਨਾ ਤਿਨ ਦਿੱਤਾ ਜੋ ਹੈ ਰੰਗ ਨਿਕਾਰਾ । ਥੋੜੀ ਬੂੰਦ ਪਈ ਤੇ ਉਡਦਾ ਅਰ ਨਾ ਧੁੱਪ ਸਹਾਰੇ । ਇਸ ਹੀ ਕਾਰਨ ਦੇਖ ਏਸ ਨੂੰ ਹੱਥ ਨ ਲਾਉ ਪੁਕਾਰੇ ।।੩੦੮।। ਫਿਰ ਇਸ ਐਸੇ ਤੁੱਛ ਰੰਗ ਪਰ ਕਿਉਂ ਕਬਜ਼ਾ ਤਿਨ ਕੀਤਾ । ਪਿਛਲੇ ਮੁਗਲ ਪਠਾਨਾ ਵਾਲਾ ਚਾਲਾ ਚੰਗਾ ਲੀਤਾ ।। ਸੂਹਾ ਰੰਗ ਬਨਾਤੀ ਜੋੜਾ ਅਰ ਚਿੱਟੇ ਜੋ ਚਾਵਲ । ਖਾਨ ਨ ਦੇਂਦੇ ਮੁਗਲ ਕਿਸੇ ਨੂੰ ਹੋਕੇ ਖੂਬ ਉਤਾਵਲ ।।੩੦੯।। ਆਖਨ ਕੋਈ ਏਹੁ ਨ ਪਹਿਰੇ ਇਹ ਹੈ ਪਹਿਰਨ ਸਾਡਾ । ਲੋਗ ਗਰੀਬ ਹੜਾਵਨ ਖਾਵਨ ਜੋ ਹੈ ਹੱਕ ਤੁਸਾਡਾ ।। ਏਸੇ ਤਰ੍ਹਾਂ ਕਰਯਾ ਇਸ ਦੇ ਵੀ ਰੰਗ ਨ ਪਹਿਰਨ ਦਿੱਤਾ ।ਇਹ ਤਾਂ ਸਬਕ ਮੁਗਲ ਦੇ ਕੋਲੋਂ ਭੁੱਲ ਭੁਲਾਵੇ ਲਿੱਤਾ ।।੩੧੦।। ਕੁੱਠਾ ਖਾਨ ਤਮਾਕੂ ਪੀਣਾ ਜੋ ਤਿਸ ਬੁਰਾ ਠਰਾਇਆ । ਤਾਂ ਇਹ ਅਪਨੇ ਛੈਣੇ ਕੁੱਟਾਂ ਕਿਉਂ ਨਾ ਸਬਕ ਸਿਖਾਇਆ । ਅਰ ਓਹ ਸੂਹੇ ਰੰਗ ਰੰਗ ਕੇ ਪਹਿਰਨ ਚੰਗੇ ਚੀਰੇ । ਕਿਉਂ ਨਾ ਰੋਕ ਉਨ੍ਹਾਂ ਨੂੰ ਦੇਂਦੀ ਜੋ ਹਨ ਲਾਲੇ ਹੀਰੇ ।।੩੧੧।। ਫਿਰ ਜੋ ਉਸਦਾ ਛੰਦ ਸੁਨਨ ਨੂੰ ਸੀ ਮਨ ਆ ਲਲਚਾਇਆ। ਦਸੋ ਖਾਂ ਇਹ ਕਵਤਾ ਦਾ ਸੀ

ਕਿਆ ਤਿਨ ਸਮਾਂ ਤਕਾਇਆ ।। ਕਈ ਦਿਨਾਂ ਤੋ ਵਹਤੀ ਗੁਰ ਜੋ ਬੈਠੇ ਸਨ ਇਕ ਜਾਗਾ ।ਫੇਰ ਸਿੱਧ ਇੱਕ ਸਾਕ ਮੁਕਾਇਆ ਜੋ ਸਾ ਪਜਾਰਾ ਲਾਗਾ ।।੩੧੨।। ਤੀਜਾ ਅਪਨੇ ਤਨ ਪਰ ਹੈ ਸਨ ਲੱਗੇ ਘਾਉ ਘਨੇਰੇ ਏਸ ਸਮੇ ਦੁਖਦਾਈ ਅੰਦਰ ਕਿਆ ਸਨ ਛੰਦ ਚੰਗੇਰੇ ? ਕਿਆ ਕਵੀਆਂ ਦੀ ਮਤ ਲਗੀ ਸੀ ਕਾਬ ਸੁਨੇ ਉਸ ਵੇਲੇ । ਇਹ ਤਾਂ ਸਮਾਂ ਭਯਾਨਕ ਦਸਯਾ ਜਦ ਸੀ ਗੁਰੂ ਅਕੇਲੇ ।।੩੧੩।। ਹਨੂਮਾਨ ਜੋ ਕੱਛ ਪਾਇਕੇ ਫਤੇ ਲੰਕ ਪਰ ਪਾਈ । ਏਸੇ ਕਾਰਨ ਗੁਰ ਜੀ ਦੇ ਤਿਨ ਆਕੇ ਹੱਥ ਫੜਾਈ ।। ਇਸੇ ਤਰ੍ਹਾਂ ਚੰਡੀ ਨੇ ਭਾਈ ਪਾ ਕੇ ਲਹਿੰਗਾ ਚੰਗਾ । ਸੁੰਭ ਨਸੁੰਭ ਸਾਥ ਸੀ ਕੀਤਾ ਨਾਲ ਦਲੇਰੀ ਦੰਗਾ ।।੩੧੪।। ਦੇਸ ਭਲਾ ਜੇ ਕਰਦਾ ਦੇਨ ਸਮ ਹੋ ਜਾਂਦੀ ਕ੍ਰਿਪਾਲਾ । ਉਹ ਲਹਿੰਗਾ ਜਾ ਅੱਗੇ ਧਰਦੀ ਵਿਚ ਰੇਸ਼ਮੀ ਨਾਲਾ ।। ਅਰ ਕਹਿੰਦੀ ਮੈਂ ਇਸ ਨੂੰ ਪਾਕੇ ਲੱਖਾਂ ਰਾਕਸ਼ ਮਾਰੇ । ਅਬ ਮੈਂ ਬਖਸ਼ਯਾ ਨਾਲ ਪ੍ਰੇਮ ਦੇ ਖਾਤ੍ਰ ਪੰਥ ਤੁਮ੍ਹਾਰੇ ।।੩੧੫।। ਜਿਸ ਤੇ ਸਾਰਾ ਪੰਥ ਪਹਨ ਕੇ ਜਗ ਅੰਦਰ ਯਸ਼ ਪਾਵੇ । ਪੜਦੇ ਦਾਰ ਕੱਪੜਾ ਐਸਾ ਹੋਰ ਨ ਨਜ਼ਰੀ ਆਵੇ ।। ਜਿਸ ਤੇ ਘਾਗਰ ਸ਼ਾਹੀ ਪਲਟਨ ਆਪੇ ਹੀ ਬਨ ਜਾਂਦੀ । ਤੇੜ ਘੱਗਰਾ ਸਿਰ ਦਸਤਾਰੇ ਸਿੰਘਾਂ ਸ਼ਕਲ ਬਨਾਂਦੀ ।।੩੧੬।। ਪਰ ਇਹ ਭੁੱਲ ਗਈ ਉਸ ਵੇਲੇ ਦੇਵੀ ਮਾਤ ਵਿਚਾਰੀ। ਜਾਂ ਬਾਵਾ ਜੀ ਚੁੱਕ ਗਏ ਹਨ ਜਿਸ ਤੇ ਨਾ ਲਿਖ ਮਾਰੀ।। ਚੰਗੇ ਭਲੇ ਆਦਮੀ ਯਾਰੋ ਕਿਆ ਚਾਲੇ ਹਨ ਕਰਦੇ । ਪੰਥ ਵਾਸਤੇ ਨੂੰਨ ਥੱਪਦੇ ਰੰਚਕ ਨਾਹੀ ਡਰਦੇ ।।੩੧੭।। ਇਹ ਸਭ ਬਾਤਾਂ ਹਨ ਮਨ ਘੜੀਆਂ ਸੱਤ ਨ ਇਨ ਮਹਿ ਪਾਇਆ । ਜਿਨੀ ਕਲਮ ਚਲਾਈ ਬਹਿਕੇ ਜੈਸਾ ਮਨ ਮਹਿੰ ਆਇਆ ।। ਆਖੀ ਮਗਰੋ ਹਨੂਮਾਨ ਨੇ ਕੱਛ ਤੁਰਤ ਪਕੜਾਈ । ਹਰਿ ਸੰਤੋਖ ਵਾਂਗ ਇਸ ਬਾਵੇ ਇਹ ਭੀ ਗੱਪ ਸੁਨਾਈ ।।੩੧੮।। ਜਿਸ ਤੇ ਸਾਬਤ ਕਰਨ ਜਗਤ ਮਹਿ ਸਿੰਘ ਕਛਹਰੇ ਪਾਉਨ । ਬਾਂਦਰ ਕੋਲੋ ਲਿਤੇ ਹੋਏ ਹੋਰ ਹੱਥ ਨ ਆਉਨ । ਕਿਆ ਉਪਮਾਂ ਇਹ ਸੁਨਕੇ ਕਰਕੇ ਹੁੰਦੇ ਨਾ ਸ਼ਰਮਿੰਦੇ । ਸੱਚ ਨਾਲ ਖੁਸ਼ੀ ਦੇ ਭੋਲੇ ਗ੍ਰੰਥਾਂ ਮਹਿ ਲਿਖ ਦਿੰਦੇ ।।੩੧੯।।

ਦੋਹਿਰਾ

ਇਹ ਸੁਮੇਰ ਮ੍ਰਿਗਿੰਦ ਦਾ ਦਿੱਤਾ ਹਾਲ ਬਤਾਇ ।
ਪਹਲਯਾਂ ਵਾਂਗਰ ਏਸ ਭੀ ਛਡਿਆ ਹੱਲਾ ਪਾਇ ।।੩੨੦।।
ਗਲ ਅਕਲ ਦੀ ਹੈ ਨਹੀ ਵਿੱਚ ਏਸਦੇ ਕੁੱਝ ।
ਲਾਲ ਬੁਝੱਕੜ ਵਾਲੜੀ ਧਾਮਤ ਧੁਮਤ ਪੁੱਛ ।।੩੨੧।।

# ਬਾਵਾ ਸੁਮੇਰ ਸਿੰਘ ਜੀ ਦੇ ਗੁਰ ਬਿਲਾਸ ਦਾ ਭਾਈ ਸੁਖਾ ਸਿੰਘ ਜੀ ਅਤੇ ਸੰਤੋਖ ਸਿੰਘ ਜੀ ਨਾਲ ਪਰਸਪਰ ਵਿਰੋਧ

ਜਿਸ ਪ੍ਰਕਾਰ ਪਹਿਲੇ ਦੋਨਾਂ ਕਵੀਆਂ ਦਾ ਪਰਸਪਰ ਇੱਕ ਦੂਜੇ ਨਾਲ ਵਿਰੁੱਧ ਸਾ ਏਸੇ ਤਰ੍ਹਾਂ ਇਨ੍ਹਾਂ ਦਾ ਉਨ੍ਹਾਂ ਦੋਨਾ ਨਾਲ ਵਿਰੋਧ ਹੈ, ਜੈਸਾ ਕਿ ਹੇਠਾਂ ਦੱਸਿਆ ਜਾਂਦਾ ਹੈ ।।

੧-ਭਾਈ ਸੁੱਖਾ ਸਿੰਘ ਜੀ ਨੇ ਸ਼ਕਾਰ ਤੇ ਆਕੇ ਗੁਰੂ ਜੀ ਨੂੰ ਪੰਥ ਸਾਜਨੇ ਦਾ ਖਯਾਲ ਦੱਸਯਾ ਹੈ, ਅਰ ਭਾਈ ਸੰਤੋਖ ਸਿੰਘ ਜੀ ਨੇ , ਹਿੰਦੂ ਅਤੇ ਤੁਰਕਾਂ ਦੇ ਦੁੱਖ ਦੇਨ ਕਰਕੇ ਪੰਥ ਸਾਜਨ ਦਾ ਉੱਦਮ ਕਥਨ ਕੀਤਾ ਹੈ , ਪਰੰਤੂ ਇਹ ਆਖਦੇ ਹਨ ਕਿ

ਜਦ ਗੁਰੂ ਜੀ ਗੱਦੀ ਪਰ ਬ੍ਰਾਜੇ ਤਦ ਛਿਪਰ ਕੌਮ ਦੇ ਬ੍ਰਹਮਨ ਬੁਲਾਕੇ ਅਪਨੇ ਪਾਸ ਰੱਖ ਲੀਤੇ ਜਿਨ੍ਹਾਂ ਵਿੱਚੋਂ ਇੱਕ ਦੇਵੀ ਦਿੱਤਾ ਪੌਰਾਣਕ ਸੀ ਜੋ ਕਥਾ ਕਰਦਾ ਹੁੰਦਾ ਸੀ ਇੱਕ ਦਿਨ ਭੀਮ ਦੇ ਹਾਥੀ ਚਲਾਉਨ ਦਾ ਪ੍ਰਸੰਗ ਸੁਨਯਾ ਜਿਸ ਪਰ ਗੁਰੂ ਜੀ ਨੇ ਪੁਛਿਆ ਕਿ ਉਸ ਵਿੱਚ ਇਤਨਾ ਬਲ ਕਿਸ ਤਰ੍ਹਾਂ ਹੋ ਗਿਆ ਸਾ ਜਿਸ ਨੂੰ ਸੁਨਕੇ ਪੰਡਤ ਨੇ ਉਤੱ੍ਰ ਦਿੱਤਾ ਕਿ ਮਹਾਰਾਜ ਉਸਨੇ ਲੱਖ ਬ੍ਰਹਮਨ ਨੂੰ ਜੱਗ ਕੀਤਾ ਸਾ ਇਸ ਕਰਕੇ ਉਸ ਵਿੱਚ ਇਹ ਬਲ ਹੋਗਿਆ ਸਾ ਜਿਸ ਨੂੰ ਸੁਨਕੇ ਗੁਰੂ ਜੀ ਨੇ ਕਿਹਾ ਕਿ ਅਸੀ ਭੀ ਜੱਗ ਕਰਦੇ ਹਾਂ ਅਰ ਉਸੇ ਤਰ੍ਹਾਂ ਦੇਵੀ ਪਰਗਟ ਕਰਕੇ ਤੁਰਕਾਂ ਨੂੰ ਮਾਰੇਂਗੀ।।

੨- ਭਾਈ ਸੁਖਾ ਸਿੰਘ ਦੱਤਾਨੰਦ ਉਜੈਨੀ, ਅਰ ਭਾਈ ਸੰਤੋਖ ਸਿੰਘ ਜੀ ਕਾਸ਼ੀਵਾਲੇ ਕੇਸੋਦਾਸ ਪਾਸੋਂ ਦੇਵੀ ਦਾ ਪ੍ਰਗਟ ਹੋਨਾ ਆਖਦੇ ਹਨ ਅਤੇ ਇਹ ਬਾਵਾ ਜੀ ਆਖਦੇ ਹਨ ਕਿ ਦੱਤਾ ਨੰਦ ਅਤੇ ਬਨਾਰਸ ਵਾਲੇ ਪੰਡਿਤ ਥੋਂ ਕੁਝ ਨਾ ਬਨਿਆਂ ਕਿੰਤੂ ਗੁਜਰਾਤ ਦੇ ਕਾਲੀ ਦਾਸ ਨੇ ਪ੍ਰਗਟ ਕੀਤੀ ।

੩- ਸੁਖਾ ਸਿੰਘ ਜੀ ਆਖਦੇ ਹਨ ਕਿ ਅਕਾਸ ਵਿੱਚੋਂ ਪ੍ਰਗਟੀ ਭਾਈ ਸੰਤੋਖ ਸਿੰਘ ਜੀ ਪਹਾੜ ਪਰ ਖੜੀ ਦਸਦੇ ਹਨ ਅਰ ਬਾਵਾ ਜੀ ਦੱਸਦੇ ਹਨ ਕਿ ਅਗਨ ਕੁੰਡ ਵਿੱਚੋਂ ਪ੍ਰਗਟ ਹੋਈ।।

੪- ਬਾਵਾ ਜੀ ਦਸਦੇ ਹਨ ਕਿ ਪ੍ਰਗਟ ਹੋਕੇ ਲਾਡ ਕਰਨ ਲੱਗੀ ਅਤੇ ਗੁਰੂ ਜੀ ਨੂੰ ਗਲ ਨਾਲ ਲਾਇਆ, ਪ੍ਰੰਤੂ ਇਹ ਪਹਿਲੇ ਕਿਸੇ ਕਵੀ ਨੇ ਨਹੀਂ ਦੱਸਿਆ ।।

੫- ਦੂਜੇ ਕਵੀ ਆਖਦੇ ਹਨ ਕਿ ਉਸਦੇ ਹੱਥਾਂ ਵਿੱਚ ਸੱਪ ਅਰ ਮਨੁੱਖਾਂ ਦੇ ਸਿਰ ਸਨ ਪ੍ਰੰਤੂ ਬਾਵਾ ਜੀ ਕਹਿੰਦੇ ਹਨ ਕਿ ਜਦ ਪ੍ਰਗਟ ਹੋਈ ਤਾਂ ਅੱਠਾਂ ਹੱਥਾਂ ਵਿੱਚ ਅੱਠ ਸ਼ਸਤ੍ਰ ਸੇ ।।

੬- ਕਿਸੇ ਸਿੱਖ ਦੇ ਹੱਥ ਤਲਵਾਰ ਨਾਲ ਵੱਢੇ ਕਿਸੇ ਨਹੀਂ ਦੱਸੇ ਅਰ ਇਹ ਕਹਿੰਦੇ ਹਨ ਕਿ ਜਦ ਦੇਵੀ ਨੇ ਭੇਟਾ ਮੰਗੀ ਤਦ ਇੱਕ ਸੰਗਤੀਆ ਨਾਮੇ ਸਿੰਘ ਦੇ ਤਲਵਾਰ ਨਾਲ ਹੱਥ ਵੱਢ ਦਿੱਤੇ ਅਰ ਉਸਦਾ ਬਲੀਦਾਨ ਦਿੱਤਾ।

੭- ਪਹਿਲੇ ਕਿਸੇ ਕਵੀ ਨੇ ਨਹੀਂ ਕਿਹਾ ਕਿ ਦੇਵੀ ਨੇ ਕਾਵਯ ਸੁਨਨ ਦਾ ਸੁਵਾਲ ਕੀਤਾ ਪ੍ਰੰਤੂ ਬਾਵਾ ਜੀ ਆਖਦੇ ਹਨ ਕਿ ਦੇਵੀ ਨੇ ਗੁਰੂ ਜੀ ਕੋਲੋਂ ਖੁਦ ਆਖਕੇ ਛੰਦ ਸੁਨੇ।।

੮- ਇਸੇ ਤਰ੍ਹਾਂ ਪਹਿਲੇ ਕਵੀ ਨਹੀਂ ਦਸਦੇ ਕਿ ਦੇਵੀ ਨੇ ਕੋਈ ਚੀਜ਼ ਮਨਾ ਕੀਤੀ ਕਿੰਤੂ ਏਹ ਆਖਦੇ ਹਨ ਕਿ ਕਸੁੰਭੇ ਦਾ ਰੰਗ ਪਹਿਰਨਾ ਉਸਨੇ ਸਿੱਖਾਂ ਨੂੰ ਮਨਾ ਕੀਤਾ।।

ਇਹ ਸਭ ਬਾਤਾਂ ਭਾਈ ਸੁਖਾ ਸਿੰਘ ਜੀ ਅਤੇ ਭਾਈ ਸੰਤੋਖ ਸਿੰਘ ਜੀ ਤੇ ਵਿਰੁੱਧ ਹਨ।।

ਇਸਤੇ ਅਸੀਂ ਸਾਬਤ ਨਹੀਂ ਕਰ ਸਕਦੇ ਕਿ ਇਨ੍ਹਾਂ ਤਿੰਨਾਂ ਵਿੱਚੋਂ ਸੱਚਾ ਕੌਣ ਹੈ, ਜਿਸਤੇ ਏਹੋ ਮੰਨਨਾ ਪੈਂਦਾ ਹੈ ਕਿ ਇਹ ਸੱਭੇ ਮਨ ਆਏ ਗੀਤ ਗਾਉਨ ਵਾਲੇ ਹਨ, ਅਰ ਅਸਲ ਖਬਰ ਕਿਸੇ ਨੂੰ ਭੀ ਨਹੀਂ ਇਸ ਵਾਸਤੇ ਬਾਵਾ ਸੁਮੇਰ ਸਿੰਘ ਜੀ ਦੇ ਪਸੁਤਕ ਵਿੱਚੋਂ ਭੀ ਦੁਰਗਾ ਪੂਜਨਾ ਸਿੱਧ ਨਹੀਂ ਹੁੰਦਾ।।

## ਦੋਹਿਰਾ

ਇਨ ਤਿੰਨਾਂ ਦੇ ਲੇਖ ਨੂੰ ਜੋ ਤੂੰ ਲਵੇਂ ਵਿਚਾਰ ।

ਦੁੱਧੋ ਪਾਨੀ ਆਪਹੀ ਲੇਵੇ ਤੁਰਤ ਨਤਾਰ।।੩੨੪।।

ਇਤੀ

# ਭਾਈ ਗਯਾਨ ਸਿੰਘ ਜੀ ਗਯਾਨੀ ਦੇ ਪੰਥ ਪ੍ਰਕਾਸ਼ ਦਾ ਸੰਖੇਪ

## ਸਵੈਯਾ

ਦੁਖ ਸਿੰਧ ਵਿਖੇ ਡੁਬਤੇ ਜਨ ਜੇ ਕਰਨਾ ਕਰਕੇ ਗੁਰ ਪਾਰ ਕਰਾਏ।ਦ੍ਰਿੜ੍ਹ ਬੰਧਨ ਥੇ ਉਰਮੇਂ ਜਿਨ ਕੇ ਤਿਨਕੇ ਗਹਿ ਗਯਾਨ ਗਿਰਾ ਛੁਟਕਾਏ।। ਜੋਗਰ ਭੋਗ ਵਿਖੇ ਭਵ ਮੈਂ ਸਭ ਜੀਵਨ ਕੋ ਪਥ ਮੋਖ ਦਿਵਾਏ। ਕਲ ਤਾਰਨ ਕੋ ਕਲਗੀਧਰ ਜੂ ਕਵਿ ਦਿੱਤ ਹਰੀ ਧਰ ਮੈਂ ਗੁਰ ਆਏ ।।੧।।

## ਦੋਹਿਰਾ

ਐਸੇ ਦੀਨ ਦਿਆਲ ਸਮ ਨਾ ਕੋ ਹੂਆ ਨ ਹੋਗ।
ਕਰ ਅਵਗਾਹਨ ਜੋ ਪਿਖੇ ਕੋ ਜਨ ਚੌਦਹ ਲੋਗ ।।੨।।
ਤਿਨ ਪਰ ਕਿਤਕ ਅਗਯਾਨੀਆਂ ਲਾਇਆ ਦੋਖ ਮਹਾਨ।
ਕਹਨ ਮਨਾਈ ਚੰਡਕਾ ਨਿਜ ਬਲ ਹਿਤ ਭਵਭਾਨ ।।੩।।
ਤਿਨ ਕੀ ਬਾਤਾਂ ਸੁਨਣ ਤੇ ਆਵਤ ਹੈ ਉਪਹਾਸ ।
ਕਹੈਂ ਰਵੀ ਦੀਪਕ ਚਹੇ ਅਪਨੇ ਹੇਤ ਪ੍ਰਕਾਸ ।।੪।।
ਤਾਂਤੇ ਐਸੇ ਜਨਨ ਕੀ ਕਥਾ ਨ ਹੋਵਤ ਸੱਤ ।
ਜੋ ਭਾਖੀ ਨਿਜ ਮੁਖਨ ਤੇ ਜੈਸੀ ਜਿਨਕੀ ਮੱਤ ।।੫।।
ਬਿਨ ਅਕਾਲ ਤੇ ਦੂਸਰੋ ਨਹਿ ਮਾਨਤ ਗੁਰ ਦੇਵ ।
ਤਾਂਤੇ ਤਿਸ ਕੋ ਛੋਡ ਨਹਿ ਕਰਤ ਕਿਸੀ ਕੀ ਸੇਵ ।।੬।।

# ਦੁਰਗਾ ਭਗਤ

## ਦੋਹਿਰਾ

ਮੈਂ ਸਭ ਤੇਰੇ ਸੁਨ ਲਏ ਜੋ ਸਨ ਬਚਨ ਅਮੋਲ ।
ਪਰ ਫਿਰ ਭੀ ਮਨ ਮੁਝ ਦਾ ਜਾਂਦਾ ਹੈ ਅਤਿ ਡੋਲ ।।੭।।

## ਚੌਪਈ

ਗਯਾਨ ਸਿੰਘ ਸਾਧੂ ਵਡ ਗਿਆਨੀ। ਜਿਨਕੀ ਸ਼ੋਭਾ ਨਾਹੀਂ ਛਾਨੀ ।।
ਵਿੱਦਯਾਵਾਨ ਗ੍ਰੰਥ ਕਾ ਵੇਤਾ। ਪ੍ਰਉਪਕਾਰ ਕਰਤ ਹੈ ਜੇਤਾ।
ਵਡੇ ਵਡੇ ਜਿਨ ਗ੍ਰੰਥ ਬਨਾਏ। ਜਿਨ ਕੋ ਪਠ ਜਨ ਭਰਮਗੁਵਾਏ।
ਰਚੀ ਖਾਲਸਾ ਜਿਨੇ ਤਾਰੀਖ। ਦੇਤ ਧਰਮ ਕੀ ਜੋ ਵਡ ਸੀਖ।।
ਸਿੰਘਨ ਅਰ ਦਸ ਗੁਰ ਕੇ ਹਾਲ। ਤਿਨ ਮਹਿਤੇਨਰਲੇਵਤਭਾਲ।
ਬਹੁਤ ਲਾਭ ਇਸਤੇ ਹੈ ਹੋਯਾ। ਜੋ ਨਹਿ ਜਾਵਤ ਕਬੀ ਲਕੋਯਾ।
ਹੈ ਪ੍ਰਸਿੱਧ ਆਜ ਜਗ ਮਾਹੀਂ । ਸਭ ਨਰ ਜਾਨਤ ਸੰਸੇ ਨਾਹੀਂ ।।
ਤਿਨ ਜੋ ਪੰਥ ਪ੍ਰਕਾਸ਼ ਬਨਾਯਾ। ਸਿੰਘਨ ਮੈਂ ਜਿਸਕਾ ਯਸ਼ ਛਾਯਾ।
ਕਰੇ ਖਾਲਸਾ ਜੰਗ ਅਪਾਰੇ। ਸੋਈ ਤਿਸ ਮਹਿ ਭਾਖੇ ਸਾਰੇ।
ਪੁਨ ਗੁਰੂਅਨ ਕੇ ਜੋ ਉਪਕਾਰ। ਸੋ ਭੀ ਕਹੇ ਗਿਆਨੀ ਸਾਰ।

ਪਰ ਉਸ ਪੰਥ ਪ੍ਰਕਾਸ਼ ਮਝਾਰੀ। ਜਬ ਦੁਰਗਾ ਕੀ ਆਈ ਵਾਰੀ।
ਤਿਨ ਭੀ ਸਭ ਕੋ ਯਹੀ ਸੁਨਾਯਾ। ਸਾ ਗੁਰਜੀ ਦੁਰਗਾ ਨੂੰ ਧਿਆਯਾ
ਤੁਰਕ ਤੇਜ ਹਤਨੇ ਕੇ ਕਾਜਾ। ਕਰਾ ਚਰਤ ਯਹ ਗਰੀਬਨਵਾਜਾ।
ਜਬ ਐਸਾ ਗਿਆਨੀ ਯਹਿ ਗਾਵੇ। ਤੈਂ ਕਹੁ ਝੂਠ ਕੌਨ ਠਹਰਾਵੇ।।੮।।

ਦੋਹਿਰਾ

ਤਾਂਤੇ ਮਨ ਵਿਚ ਆਵੰਦਾ ਪੂਜੀ ਗੁਰੂ ਜਰੂਰ।
ਸ਼ਾਤਿ ਕਰਨ ਹਿਤ ਜਗਤ ਮਹਿ ਤੁਰਕੀ ਵਡੋ ਫਤੂਰ ।।੯।।
ਅਰ ਤੈਨੂੰ ਭੀ ਮੰਨਨਾ ਚਹੀਏ ਐਸਾ ਵਾਕ ।
ਜੋ ਗਿਆਨੀ ਮੁਖ ਤੇ ਕਹਿਆ ਸਮਝ ਰਿਦੇ ਮਹਿ ਪਾਕ ।।੧੦।।

# ਤੱਤ ਖਾਲਸਾ

## ਦੋਹਿਰਾ

ਗਿਆਨ ਸਿੰਘ ਗਿਆਨੀ ਅਹੇ ਨਿਪਟ ਹਮਾਰੋ ਮੀਤ ।
ਜਿਸ ਕੇ ਪੰਥ ਪ੍ਰਕਾਸ਼ ਕੇ ਸਭ ਜਨ ਗਾਵਤ ਗੀਤ ।।੧੧
ਤਿਨ ਜੋ ਦੁਰਗਾ ਪੂਜਨਾ ਲਿਖਯਾ ਉਸੇ ਪ੍ਰਕਾਰ ।
ਜੈਸੇ ਔਰਨ ਨੇ ਕਹਾ ਪੜਕੇ ਅੰਧ ਗੁਬਾਰ ।।੧੨।।
ਏਹੋ ਹਾਸੇ ਵਾਲੜੀ ਗੱਲ ਬਨੀ ਹੈ ਆਇ।
ਸਭਨੀ ਛਾਲਾਂ ਮਾਰੀਆਂ ਮਿਲਕੇ ਇੱਕੋ ਦਾਇ ।।੧੩।।
ਇੱਕ ਦੂਜੇ ਦੇ ਮਗਰ ਹੀ ਚੱਲੇ ਵਾਰੋ ਵਾਰ ।
ਨੱਕ ਨਕੇਲਾਂ ਪਾਇਕੇ ਊਠਾਂ ਜਿਵੇਂ ਕਤਾਰ ।।੧੪।।
ਤਾਂਤੇ ਇਨ ਨੇ ਜੋ ਕਿਹਾ ਸੋ ਭੀ ਚਾਇ ਸੁਨਾਉ।
ਤੇਰੇ ਦਿਲ ਵਿੱਚ ਓਸਦਾ ਰਹੇ ਨ ਬਾਕੀ ਚਾਉ ।।੧੫।।
ਪਰ ਜਿਉਂ ਪੱਤ ਪਲਾਹ ਦੇ ਤਿੰਨੇ ਹੁੰਦੇ ਮੂਲ।
ਤਿਉਂ ਇਹ ਸਭਨਾਂ ਦਾ ਲਖੋ ਇੱਕੋ ਮਤ ਅਨਕੂਲ ।।੧੬।।
ਸਭਨਾਂ ਲਾਇਆ ਜੋਰ ਇਹ ਦੁਰਗਾ ਦਵੇ ਮਨਾਇ ।
ਜਿਸਤੇ ਕਲਜੁਗ ਵਿੱਚ ਹੈ ਗੁਰ ਦੀ ਸ਼ਕਤ ਦਖਾਇ।।੧੭
ਪਰ ਇਸ ਹਠ ਦੀ ਭੰਗ ਨੇ ਚੱਕਰ ਦਿੱਤਾ ਫੇਰ।
ਪੌਰਾਣਕ ਮਤ ਪਕੜਯਾ ਗੁਰ ਮਤ ਦੀਨਾ ਗੇਰ।੧੮।।

# ਦੁਰਗਾ ਭਗਤ

## ਦੋਹਿਰਾ

ਸੁਨ ਕਰ ਸਭ ਪ੍ਰਸੰਗ ਨੂੰ ਮਗਰੋ ਕਹਨਾ ਚਾਇ।
ਚੰਗਾ ਮੰਦਾ ਏਸ ਵਿੱਚ ਜੋ ਕੁਛ ਨਜ਼ਰੀ ਆਇ ।।੧੯।।
ਦੁਰਗਾ ਪ੍ਰਗਟ ਕਰਨ ਦਾ ਗਯਾਨੀ ਸਿੰਘ ਗਯਾਨ।
ਅਪਨੇ ਪੰਥ ਪ੍ਰਕਾਸ਼ ਵਿੱਚ ਐਸਾ ਕਰਨ ਬਖਾਨ।।੨੦।।

ਯਥਾ ਪੰਥ ਪ੍ਰਕਾਸ਼ ਛਪੈ

''ਅਸ਼ਟ ਭੁਜੀ ਜਗਮਾਤ ਦਸਮ ਗੁਰ ਜੌ ਬਿਦਤਾਈ। ਯਹ ਸੁਨ ਸੰਸਾ ਕਰਯੋ ਮਹੀ ਫਿਰ ਐਸ ਤਦਾਈ।। ਕਈ ਠੌਰ ਨਿਜ ਗ੍ਰੰਥ ਵਿਖੈ ਗੁਰ ਐਮ ਬਖਾਨੇ। ਕ੍ਰਿਸ਼ਨ

ਬਿਸਨ ਲੌ ਆਦਿ ਸੁਰਨ ਸੁਰਨ ਕੋ ਹਮ ਨਹਿ ਮਾਨੇ।। ਹਮ ਮਾਨਤ ਪੁਰਖ ਅਕਾਲ ਕੋ ਇਕ ਈਸ ਉਪਾਸਨ ਕਹੀਯਹਿ।। ਫਿਰ ਕੌਨ ਹੇਤ ਕਿਸ ਭਾਂਤਿ ਗੁਰਦੇਵੀ ਪ੍ਰਗਟ ਕਰੀ ਕਹਿ।।੨੦।। ਯਹਿ ਪ੍ਰਸ਼ਨ ਸੁਨ ਹੋਇ ਮੋਦ ਮਨ ਕਹਿਯੋ ਫੇਰ ਕਵਿ। ਅਹੋ ਮਰੀਕਪਤਾਨ ਏਹੁ ਤੁਮ ਬੂਝੀ ਭਲ ਅਵਿ।। ਸੁਨੋ ਪ੍ਰੇਮ ਧਰ ਕਹੌ ਸਾਰ ਉਤ੍ਰ ਯਹਿ ਨੀਕੈ। ਜਿਹ ਹਿਤ ਜਿਹ ਬਿਧ ਕਰੀ ਮਾਤ ਪ੍ਰਗਟ ਗੁਰ ਠੀਕੈ।। ਇਕ ਦਿਵਸ ਗੁਰੂ ਢਿਗ ਸਭਾ ਮਹਿ ਸਹਜ ਸੁਭਾਇਕ ਬਾਤ ਯਹਿ। ਚਲੀ ਕਹਯੋ ਕਿਨ ਕਲੀ ਮੈ ਪ੍ਰਗਟ ਦੇਵਿ ਅਬ ਹੋਤ ਨਹਿ।।੨੧।। ਦਿਜ ਵਰ ਕੋ ਬਿਦ ਕਵੀ ਗੁਨੀ ਜਨ ਦੇਸ ਵਿਦੇਸੀ। ਹੁਤੇ ਗੁਰੂ ਕੀ ਸਭਾ ਮੱਧ ਤਬ ਥਿਰੇ ਵਿਸੇਸੀ। ਕਈ ਦੂਜਨ ਤਬ ਕਹੀ ਬਾਤ ਪੁਨ ਭਾਂਤ ਇਸੀ ਤੈ। ਕਲਜੁਗ ਮਹਿ ਨਹਿ ਹੋਤ ਦੇਵਤਾ ਬਿਦਤ ਕਿਸੀ ਤੈ।। ਯਹ ਸੁਨ ਕਰ ਤਬ ਪੁਨ ਗੁਰੂ ਕਹਿਯੋ ਵਹੁ ਕੌਨ ਬਾਤ ਜੋ ਹ੍ਵੈ ਹੈ ਨਹੀਂ । ਜੋ ਕਰੈ ਵਿਧੀ ਯੁਤ ਨਰ ਭਲੈ ਤੌ ਬਿਦਤ ਦੇਵ ਅਬ ਹ੍ਵੈ ਸਹੀ।।੨੨।। ਯਾ ਬਿਧ ਗੁਰ ਕੇ ਬੈਨ ਸੁਨੇ ਬਿਪਨ ਪੁਨ ਜਬ ਹੀ। ਫੇਰ ਕਹਿਯੋ ਹਠ ਠਾਨ ਦੇਵ ਨਹਿ ਬਿਦਤੈ ਅਬ ਹੀ।। ਪੁਨ ਸਤਿ ਗੁਰ ਨੇ ਕਹਯੋ ਬਿਦਤ ਕਰ ਹਮ ਬਿਖਾਰਾਵੈ। ਅਸ਼ਟ ਭੁਜੀ ਜਗ ਮਾਤ ਕੋਰ ਤੁਹਿ ਦਰਸ ਕਰਾਵੈ।। ਇਕ ਕਾਰਨ ਕਰਯੋ ਉਚਾਰ ਯਹਿ ਪੁਨ ਸੁਨੋ ਦੂਸਰੋ ਔਰ ਅਬ। ਜਿਂਸ ਹੇਤ ਗੁਰ ਪ੍ਰਗਟ ਕਰੀ ਦੁਰਗਾ ਨੀਕੀ ਭਾਂਤ ਤਬ।।੨੩।। ਧਰਮ ਧਰਾਵਨ ਹੇਤ ਧਰਾ ਪਰ ਧਰਮ ਧੁਰੰਧਰ। ਧਰਯੋ ਧਰਮ ਅਵਤਾਰ ਸਤਗੁਰੂ ਸਾਮ ਪੁਰੰਦਰ।। ਆਦਿ ਬ੍ਰਹਮ ਕੀ ਲਖ ਅਨਾਦਿ ਸ਼ਕਤੀ ਯਹ ਮਾਯਾ। ਯਹੀ ਜਗਤ ਕੋ ਰਚਤ ਭਰਤ ਸੰਹਰਤ ਸਾਦਯਾ।। ਸ਼ਿਵ ਬਿਸ਼ਨ ਅਜਾਦਿਕ ਦੇਵ ਸਭ ਸੇਵ ਜਾਂਹਿ ਪਦ ਉਚਲਹਿ। ਹਰਿ ਨੈਨਕੋਰ ਕੀ ਓਰ ਨਿਤ ਨਿਰਖਤ ਕ੍ਰਿਪਾ ਦ੍ਰਿਸ਼ਟ ਚਹਿ।।੨੪।। ਜਿਤਕ ਛੱਤ੍ਰੀ ਭਏ ਅੱਤ੍ਰੀ ਧਰਮੀ ਧਰ ਪਰ। ਰਾਮ ਕ੍ਰਿਸ਼ਨ ਤੇ ਆਦਿ ਭਏ ਅਵਤਾਰ ਜਿਤਕ ਹਰ।। ਭਗਤਿ ਸ਼ਕਤਿ ਕੀ ਕਰੀ ਸਭਨ ਮਨ ਮੋਦ ਧਾਰ ਕਰ। ਤਿਯੋ ਛੱਤ੍ਰੀ ਗੁਰ ਭਏ ਬਿਦਤ ਬਸੁਧਾ ਸੁਬੀਰ ਬਰ।। ਤਿਨ ਧਰਮ ਪਾਲਨਾ ਹੇਤ ਪੁਨ ਸੱਤ੍ਰਨ ਕੇ ਸਾਲਨਹਿਤੀ। ਜਿਨ ਪੰਥ ਸਹਾਇਕ ਲਖ ਸਦਾ ਜਗ ਦੰਬਾ ਪ੍ਰਗਟ ਕਿਤੀ।।੨੫।।

## ਦੋਹਿਰਾ

ਏਥੇ ਗਯਾਨੀ ਨੇ ਕਹੇ ਕਾਰਨ ਦੋਇ ਬਖਾਨ।
ਪ੍ਰਗਟ ਦੇਵੀ ਕਰਨ ਦੇ ਜੋ ਹਨ ਯੁਕਤ ਪ੍ਰਮਾਨ।।੨੧।।

ਭਾਵ — ਗਿਆਨੀ ਜੀ ਨੇ ਇਸ ਪ੍ਰਸੰਗ ਨੂੰ ਹੋਰਨਾਂ ਨਾਲੋਂ ਬਹੁਤ ਅੱਛੇ ਢੰਗ ਪਰ ਨਿਰਨਯ ਕਰ ਦਿੱਤਾ ਹੈ, ਜਿਸ ਵਿੱਚ ਉਨ੍ਹਾਂ ਨੇ ਦੇਵੀ ਪ੍ਰਗਟ ਕਰਨ ਲਈ ਦੋ ਕਾਰਨ ਦੱਸੇ ਹਨ।।

ਪਹਿਲਾਂ ਤਾਂ ਇਹ ਹੈ ਕਿ ਇੱਕ ਦਿਨ ਗੁਰੂ ਜੀ ਦੇ ਪਾਸ ਦੇਸਾਂ ਵਿਦੇਸਾਂ ਦੇ ਪੰਡਤ ਅਤੇ ਗੁਣੀ ਲੋਗ ਬੈਠੇ ਸਨ ਤਦ ਸੁਭਾਵਕ ਹੀ ਬਾਤ ਚੱਲ ਪਈ ਕਿ ਕਲਜੁਗ ਵਿੱਚ ਦੇਵਤਾ ਪ੍ਰਤੱਖ ਨਹੀਂ ਹੁੰਦਾ, ਜਿਸਨੂੰ ਸੁਨਕੇ ਗੁਰੂ ਜੀ ਨੇ ਕਥਨ ਕੀਤਾ ਕਿ ਜੇ ਵਿਧੀ ਨਾਲ ਅਰਾਧਨ ਕੀਤਾ ਜਾਏ ਤਾਂ ਕਿਉਂ ਨਹੀਂ ਪ੍ਰਗਟੇਗਾ, ਇਸ ਪਰ ਫਿਰ ਪੰਡਤ ਨੇ ਹਠ ਕੀਤਾ ਕਿ ਫਿਰ ਭੀ ਨਹੀਂ ਹੋਵੇਗਾ ਜਿਸਤੇ ਗੁਰੂ ਜੀ ਨੇ ਕਿਹਾ ਕਿ ਅੱਛਾ ਅਸੀਂ ਪ੍ਰਗਟ ਕਰਕੇ ਦਿਖਾਉਂਦੇ ਹਾਂ, ਜੋ ਅਸ਼ਟਭੁਜੀ ਦੇਵੀ ਦਾ ਤੁਹਾਨੂੰ ਦਰਸ਼ਨ ਕਰਾਉਂਦੇ ਹਾਂ, ਬਸ ਇਸ ਜ਼ਿੱਦ ਪਰ ਕਾਰਜ ਆਰੰਭ ਕਰ ਦਿੱਤਾ ਅਤੇ ਦੇਵੀ ਦੇ ਪ੍ਰਗਟ ਕਰਨੇ ਪਰ ਪੰਡਤ ਝੂਠੇ ਹੋ ਗਏ ਅਰ ਗੁਰੂ ਜੀ ਜਿੱਤ ਗਏ।।

ਦੂਸਰਾ ਕਾਰਨ ਗਿਆਨੀ ਜੀ ਨੇ ਇਹ ਕਥਨ ਕੀਤਾ ਹੈ ਕਿ ਇਹ ਮਾਇਆ ਆਦਿ ਸ਼ਕਤੀ ਬ੍ਰਹਮਾਂ ਵਿਸ਼ਨ ਅਤੇ ਰਾਮ ਕ੍ਰਿਸ਼ਨ ਆਦਿਕ ਅਵਤਾਰਾਂ ਨੇ ਭੀ ਮੰਨੀ ਹੈ ਇਸ ਵਾਸਤੇ ਧਰਮ ਪਾਲਨ ਸੱਤ੍ਰ ਗਾਲਨ ਅਤੇ ਖਾਲਸਾ ਦੀ ਸਹਾਇਤਾ ਵਾਸਤੇ ਗੁਰੂ ਜੀ ਨੇ ਪੂਜਨ ਕਰਕੇ ਪ੍ਰਗਟ ਕਰ ਲੀਤੀ, ਇਸ ਵਾਸਤੇ, ਇਨ੍ਹਾਂ ਦੋਨੋਂ ਪਰਕਾਰਾਂ ਵਿੱਚੋਂ ਭਾਵੇਂ ਕੋਈ ਅੰਗੀਕਾਰ ਕੀਤਾ ਜਾਏ ਸੋਈ ਠੀਕ ਸਰਧਾ ਦੇ ਜੋਗ ਹੈ।।

## ਦੋਹਿਰਾ

ਕਥਨ ਇਨ੍ਹਾਂ ਦਾ ਲੱਗਦਾ ਮੈਨੂੰ ਪਿਆਰਾ ਮੀਤ।
ਕਹੀ ਹੋਰਨਾਂ ਤੇ ਜਿਨ੍ਹਾਂ ਸੁੰਦਰ ਰਚਕੇ ਰੀਤ।।੨੨।।
ਤਾਂਤੇ ਤੂੰ ਭੀ ਮੰਨਲੈ ਇਸ ਗਿਆਨੀ ਦੀ ਗੱਲ।
ਅਗਲੇ ਆਏ ਸਾਲ ਨੂੰ ਨੈਣਾਂ ਦੇਵੀ ਚੱਲ।।੨੩।।

# ਤੱਤ ਖਾਲਸਾ

## ਦੋਹਿਰਾ

ਇਸ ਗਿਆਨੀ ਦੇ ਕਥਨ ਨੂੰ ਜੇ ਤੂੰ ਲਏਂ ਵਿਚਾਰ।
ਵਾਂਗ ਹੰਸ ਦੇ ਦੁੱਧ ਥੋਂ ਪਾਣੀ ਦਏਂ ਨਿਤਾਰ।।੨੪।।

## ਦਵੈਯਾ

ਗਿਆਨੀ ਦੋਇ ਹੇਤ ਹਨ ਦੱਸੇ ਦੁਰਗਾ ਪੂਜਨ ਕੇਰੇ। ਸਭ ਕੋਲੋਂ ਕੱਢ ਨਿਰਾਲੇ ਸਰਧਾ ਜੋਗ ਵਧੇਰੇ।। ਇਸ ਵਿੱਚ ਗੁਰੂ ਦੀ ਸਮਰੱਥਾ ਸਭ ਤੇ ਵਧਕੇ ਗਾਈ। ਜਿਸਤੇ ਪਰਗਟ ਕਰ ਦੇਵੀ ਲੋਗਾਂ ਨੂੰ ਦਿਖਲਾਈ।।੨੫।। ਪੰਡਤ ਆਖਨ ਹੋਣਾ ਕਲਜੁਗ ਮਹਿ ਪ੍ਰਤੱਖਾ। ਗੁਰਜੀ ਆਖਨ ਪ੍ਰਗਟਕਰਨੀ ਸਾ ਹਨ ਰੱਖਾ।। ਜਿਸਤੇ ਜ਼ਿੱਦ ਵਿੱਚ ਗੁਰ ਆਕੇ ਇਹ ਕਾਰਜ ਕਰਵਾਇਆ ਅਪਨਾ ਬਚਨ ਕਰਾ ਸਭ ਪੂਰਾ ਲੋਗਾਂ ਨੂੰ ਦਿਖਰਾਇਆ।। ਇਸਤੇ ਸਾਬਤ ਹੁੰਦਾ ਹੈ ਇਹ ਗੁਰ ਨੂੰ ਇੱਛ ਨ ਕੋਈ। ਸਾਰੀ ਕਾਰਰਵਾਈ ਜ਼ਿੱਦੋ ਜ਼ਿੱਦੀ ਹੋਈ।। ਫਿਰ ਇਹ ਕਹਨਾ ਨਾਮ ਹਿੱਤ ਗੁਰ ਜੀ ਯਤਨ ਕਰਾਇਆ। ਏਸ ਕਥਨ ਪਰ ਗੁਰੂ ਨੇ ਸਭ ਖੂਹੇ ਵਿੱਚ ਡੁਬਾਇਆ।।੨੭।। ਇਹ ਤਾਂ ਬ੍ਰਹਮਨ ਕਰਨੇ ਦਾ ਸੀ ਉਦੱਮ ਸਾਰਾ। ਜੋ ਕਹਿੰਦੇ ਸੇ ਕਲਜੁਗ ਮੈਂ ਨਾ ਪ੍ਰਗਟ ਹੋ ਦਿਵਤਾਰਾ।। ਜਿਸ ਦੇ ਕਾਰਨ ਹਵਨ ਯੱਗ ਪਰ ਖਰਚਯਾ ਬਹੁਤ ਰੁਪਈਆ। ਕਲਯੁਗ ਅੰਦਰ ਹੀ ਦਖਲਾਈ ਪ੍ਰਗਟ ਕਰਕੇ ਮਈਆ।।੨੮।। ਸੱਗੋਂ ਹੋਰ ਵਧੇਰੇ ਹੋਇਆ ਲਾਭ ਗੁਰੂ ਨੂੰ ਚੰਗਾ। ਕਰਦ ਲਈ ਅਰ ਉਹ ਵਰ ਪਾਇਆ ਜੈਸਾ ਮੁਖਤੇ ਮੰਗਾ।। ਇੱਕ ਪੰਡਤ ਸ਼ਰਮਿੰਦੇ ਕੀਤੇ ਦੂਜਾ ਵਰ ਸਾ ਪਾਇਆ। ਦੁਗਨਾ ਲਾਭ ਗੁਰੂ ਨੂੰ ਹੋਇਆ ਜੋ ਗਿਆਨੀ ਫਰਮਾਇਆ।।੨੯।। ਹੁਣ ਤੂੰ ਦੱਸ ਸੋਚਕੇ ਮਨ ਮਹਿ ਕਦ ਦੇਵੀ ਗੁਰ ਮੰਨੀ। ਸਗੋਂ ਇਹ ਤਾਂ ਆਕੜ ਸਾਰੀ ਪੰਡਤ ਦੀ ਸੀ ਭੰਨੀ। ਫਿਰ ਇੱਕ ਹੋਰ ਵਿਚਾਰ ਰਿਦੇ ਮਹਿ ਨਾਲ ਗੌਰ ਦੇ ਪਯਾਰੇ। ਸਾਚਾ ਕੌਨ ਕਵੀ ਹੈ ਇਨ ਮਹਿ ਗਯਾਨੀ ਕੈ ਵਹੁ ਸਾਰੇ ।।੩੦।।

## ਦੋਹਿਰਾ

ਪੁਨ ਦੂਜੀ ਜੋ ਯੁਕਤ ਹੈ ਭਾਖੀ ਗਿਆਨੀ ਏਵ।
ਲੱਖ ਮਾਇਆ ਸਭ ਪੂਜਤੇ ਰਾਮ ਕ੍ਰਿਸ਼ਨ ਸੇ ਦੇਵ।।੩੧।।
ਉਨ ਸਮ ਹੀ ਗੁਰ ਨੇ ਕਰੀ ਛੱਤ੍ਰੀ ਪਨ ਕੀ ਰੀਤ।

ਜਾਂਤੇ ਤਿਨ ਮਤ ਤੇ ਨਹੀ ਕੀਨੀ ਕੁਛ ਬਿਪ੍ਰੀਤ।।੩੨।।
ਯਹ ਯੁਕਤੀ ਭੀ ਸਾਧ ਨੇ ਕਹੀ ਨ ਨੀਕੇ ਸੋਚ।
ਜੋ ਕਲਗੀਧਰ ਮਤ ਵਿਖੇ ਭਾਸਤ ਹੈ ਅਤਿ ਪੋਚ।।੩੩।।
ਸਰਬ ਸ਼ਕਤ ਕੋ ਮੂਲ ਜੋ ਭਾਖਯੋ ਪੁਰਖ ਅਕਾਲ।
ਤਾਂਕੋ ਤਜ ਤਿਸ ਛਾਦਨੀ ਕਿਉਂ ਮਾਨੀ ਗੁਰ ਦਿਆਲ।।੩੪।।
ਸਰਬ ਉਪਾਧਨ ਮੂਲ ਹੈ ਮਾਯਾ ਮਹਾਂ ਵਿਕਾਰ।
ਕੌਨ ਗਿਆਨੀ ਤਾਸ ਕੋ ਕਰਤਾ ਹੈ ਸਤ ਕਾਰ।।੩੫।।
ਪੁਰਖ ਮਾਂਹਿ ਬੰਧਨ ਜਿਤੇ ਪਾਏ ਇਸ ਪ੍ਰਧਾਨ।
ਯਾਂਹੀ ਤੇ ਸਭ ਵਿਗਯ ਜਨ ਕਰਤ ਪ੍ਰਕ੍ਰਿਤੀ ਹਾਨ।।੩੬।।
ਅਹੋ ਅਮੂਰਤ ਦੇਵਕੀ ਸ਼ਕਤ ਬਤਾਈ ਜੋਇ।
ਅਸ਼ਟ ਭੁਜੀ ਕਾਲੀ ਮਹਾਂ ਕਹੋ ਸਿੱਧ ਕਿਮ ਹੋਇ।।੩੭।।
ਸ਼ਕਤੀ ਸ਼ਾਕਤ ਕੋ ਅਹੇ ਤਾਂਦਾਤਮ ਸਨਬੰਧ।
ਭਿੰਨ ਲਖੇ ਜੋ ਤਾਂਹਿ ਕੋ ਸੋ ਅਨਭਵ ਤੇ ਅੰਧ।।੩੮।।
ਸ਼ਕਤ ਨਿਰਾਸ੍ਰੈ ਨਾ ਰਹੇ ਹੈ ਇਹ ਸ਼ਕਲ ਸਿਧਾਂਤ।
ਸੋ ਯਹ ਨਿਯਮ ਜਹਾਂਨ ਮਹਿ ਦੇਖਹੁ ਮਨ ਏਕਾਂਤ।।੩੯।।
ਤਾਂਤੇ ਬਨਕੇ ਨਾਰ ਇੱਕ ਸੋ ਭੀ ਅਤਿ ਬਦ ਰੂਪ।
ਸਨਮੁਖ ਆਈ ਗੁਰੂ ਕੇ ਕਿਆ ਇਸ ਮੈਂ ਹੈ ਊਪ।।੪੦।।
ਤਾਂਤੇ ਇਹ ਸਭ ਖਿਆਲ ਹੈ ਅਪਨੀ ਮਤਿ ਅਨੁਸਾਰ।
ਜੋ ਗੁਰੂ ਜੀ ਦੇ ਵਾਸਤੇ ਗਿਆਨੀ ਕਰਾ ਉਚਾਰ।।

## ਚੌਪਈ

ਫਿਰ ਜੋ ਰਾਮ ਕ੍ਰਿਸ਼ਨ ਪਰਮਾਨ। ਦੇ ਕਰ ਸਿੱਧ ਕਰਤ ਅਨਮਾਨ।
ਜੈਸੇ ਤਿਨ ਨੇ ਦੇਵ ਮਨਾਈ। ਅਰਿ ਜੀਤਨ ਕੇ ਕਾਰਨ ਭਾਈ।
ਤੈਸੇ ਹੀ ਗੁਰੂ ਜੂ ਨੇ ਮਾਨੀ। ਨਿਜ ਬਲਦਾਇਕ ਜੋਤ ਭਵਾਨੀ।।
ਸੋ ਹਮ ਪ੍ਰਥਮੈ ਖੰਡਨ ਕੀਨਾ। ਜਬ ਬਾਵਾ ਕੋ ਉਤ੍ਰ ਦੀਨਾ।।
ਰਾਮ ਕ੍ਰਿਸ਼ਨ ਕੋ ਗੁਰ ਨਹਿ ਮਾਨਤ। ਤਾਂਕੇ ਕਾਮ ਨ ਆਛੇ ਜਾਨਤ।
ਅਰ ਜੋ ਤਿਨ ਕੋ ਮਾਨਨ ਹਾਰੇ। ਤਿਨਕੋ ਭੀ ਗੁਰ ਬੁਰਾ ਨਿਹਾਰੇ।
ਬਹੁਰ ਬਿਸ਼ਨ ਸਿਵ ਆਦਿਕ ਦੇਵਾ। ਜੋ ਜਨਕਰਤ ਤਿਨੋਂਕੀ ਸੇਵਾ।
ਤਿਨ ਸਭ ਕੋ ਗੁਰ ਭਾਖਤ ਮੂੜਾ। ਕਾਹੇ ਕਹਤ ਉਡਾਵਹੁ ਧੂੜਾ।
ਤਾਂਤੇ ਗੁਰ ਤਿਨ ਮਾਰਗ ਮਾਹੀਂ । ਜਾਨ ਅਜੋਗ ਚਲਤ ਥੇ ਨਾਂਹੀ।
ਜਾਂਤੇ ਕੁਛਕ ਸ੍ਰੀਮੁਖ ਬਾਨੀ। ਕਹਤਸੁਨੋ ਕਿਆ ਕਰਤਬਖਾਨੀ।।੪੧।।

### ਯਥਾ ਸ੍ਰੀ ਮੁਖ ਵਾਕ ਪਾਤਸ਼ਾਹੀ ੧੦

## ਸਵੈਯਾ

"ਕ੍ਰਿਸ਼ਨ ਔ ਬਿਸ਼ਨ ਜਪੇ ਤੁਹਿ ਕੋਟਕ ਰਾਮ ਰਹੀਮ ਭਲੀ ਬਿਧਿ ਧਿਆਯੋ। ਬ੍ਰਹਮ ਜਪਯੋਅਰ ਸੰਭ ਥਪਿਯੋ ਤਿਹ ਤੇ ਤੁਮਕੋ ਕਿਨਹੂੰ ਨ ਬਚਾਯੋ।। ਕੋਟ ਕਰੀ ਤਪਸਾ ਦਿਨੈ ਕੋਟਕ ਕਾਹੂੰ ਨ ਕੌਡੀ ਕੋ ਕਾਮ ਕਢਾਯੋ। ਕਾਮਕਾ ਮੰਤ੍ਰ ਕਸੀਰੇ ਕੇ ਕਾਮ ਨ ਕਾਲ ਤੇ ਘਾਉ ਕਿਨ ਹੂੰ ਨ ਬਚਾਯੋ।।੯੧।। ਕਾਹੇ ਕੋ ਕੂਰ ਕਰੇ ਤਪਸਾ ਇਨਕੀ ਕੋਉ ਕੌਡੀ ਕੇ ਕਾਮ ਨ ਐਹੇ।। ਤੋਹਿ ਬਚਾਇ ਸਕੈ ਕਰੁ ਕੈਸੇ ਕੈ ਆਪਨ ਘਾਵ ਬਚਾ ਇਨ ਐ

ਹੈ। ਕੋਪ ਕਰਾਲ ਕੀ ਪਾਵਕ ਕੁੰਡ ਮੈਂ ਆਪ ਟੰਗਿਯੋ ਤਿਮ ਤੋਹਿ ਟੰਗੈਹੈ।। ਚੇਤਰੇ ਚੇਤ ਅਜੋ ਜੀਆ ਮੈਂ ਜੜ ਕਾਲ ਕ੍ਰਿਪਾ ਬਿਨ ਕਾਮ ਨ ਐਹੈ।।੯੮।। ਤਾਂਹਿ ਪਛਾਨਤ ਹੈ ਨ ਮਹਾਂ ਪਸੁ ਜਾਕੋ ਪ੍ਰਤਾਪ ਤਿਹੂੰ ਪੁਰ ਮਾਹੀਂ । ਪੂਜਤ ਹੈ ਪਰਮੇਸ਼ਰ ਕੈ ਜਿਹ ਕੈ ਪਰਸੈ ਪਰਲੋਕ ਪਰਾਹੀਂ ।। ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੈ ਅਤਿ ਪਾਪ ਲਜਾਹੀਂ । ਪਾਇ ਪਰੋ ਪਰਮੇਸ਼ੁਰ ਕੈ ਜੜ ਪਾਹਨ ਮੈਂ ਪਰਮੇਸ਼ਰ ਨਾਹੀਂ ।।੯੯।।

ਪੁਨ :

ਕਿਯੋ ਕਹ ਕ੍ਰਿਸ਼ਨ ਕ੍ਰਿਪਾਨਿਧ ਹੈ ਕਿਹ ਕਾਜ ਤੇ ਬੱਧਕ ਬਾਣ ਲਗਾਯੋ। ਅਉਰ ਕੁਲੀਨ ਉਧਾਰਤ ਜੋ ਕਿਹਤੇ ਅਪਨੋ ਕੁਲ ਨਾਸ ਕਰਾਯੋ।। ਆਦਿ ਅਜੋਨ ਕਹਾਇ ਕਹੋ ਕਿਹ ਦੇਵਕੀ ਕੇ ਜਠਰੰਤ੍ਰ ਆਯੋ। ਤਾਤ ਨ ਮਾਤ ਕਹੈ ਜਿਹ ਕੋ ਤਿਹ ਕਿਯੋ ਬਸਦੇਵਹਿ ਬਾਪ ਕਹਾਯੋ।।੧੪।। ਕਾਹੇ ਕੋ ਏਸ ਮਹੇਸਹਿ ਭਾਖਤ ਕਾਹੇ ਦਿਜੇਸਕੋ ਏਸ ਬਖਾਨਿਯੋ। ਹੈਨ ਰਘੇਸ ਜਦੇਸ ਰਮਾਪਤਿ ਤੈ ਜਿਨ ਕੋ ਵਿਸ਼੍ਵ ਨਾਥ ਪਛਾਨਿਯੋ।। ਏਕ ਕੋ ਛਾਡ ਅਨੇਕ ਭਜੈ ਸੁਕਦੇਵ ਪਰਾਸਰ ਬਯਾਸ ਝੁਠਾਇਯੋ। ਫੋਕਟ ਧਰਮ ਤਜੇ ਸਭ ਹੀ ਹਮ ਏਕ ਹੀ ਕੋ ਬਿਧ ਨੇਕ ਪ੍ਰਮਾਨਿਯੋ।।੧੫।। ਕੋਊ ਦਿਜੇਸ ਕੋ ਮਾਨਤ ਹੈ ਅਰ ਕੋਊ ਮਹੇਸ਼ ਕੋ ਏਸ਼ ਬਤੈ ਹੈ।। ਕੋਊ ਕਹੇ ਬਿਸਨੋ ਬਿਸਨਾਇੱਕ ਜਾਹਿ ਭਜੇ ਅਘਓਘ ਕਟੈ ਹੈ।। ਬਾਰ ਹਜਾਰ ਬਿਚਾਰ ਅਰੇ ਜੜ ਅੰਤ ਸਮੈਂ ਸਭ ਹੀ ਤਜ ਜੈਹੇ। ਤਾਹੀਂ ਕੋ ਧਯਾਨ ਪ੍ਰਮਾਨ ਹੀਏ ਜੋਊਥਾ ਅਬ ਹੈ ਅਰ ਆਗੇ ਊਹ੍ਵੈ ਹੈ''।।

## ਦੋਹਿਰਾ

ਰਾਮ ਕ੍ਰਿਸ਼ਨ ਅਰ ਬਿਸ਼ਨ ਪੁਨ ਬ੍ਰਹਮਾ ਸਹਤ ਮਿਲਾਇ।
ਕਹੇ ਗੁਰੂ ਸਭ ਤੁਛ ਹੈਂ ਪਰੋ ਨ ਇਨਕੇ ਪਾਇ।।੪੩।।

## ਦਵੈਯਾ

ਭਰਮੇ ਭੂਲੇ ਦੇਵੀ ਦੇਵਾ ਆਦਿ ਗ੍ਰੰਥ ਬਤਲਾਏ। ਜਾਤੇ ਵਹੁ ਅਗਯਾਨ ਚੱਕਰ ਮਹਿ ਫਿਰਤੇ ਹੈਂ ਭਟਕਾਏ।। ਫਿਰ ਤਿਨ ਕੇ ਜੋ ਕਰਮ ਮੰਦ ਹੈਂ ਸੋ ਗੁਰ ਕਿਉਂ ਕਰ ਕਰ ਹੈਂ । ਛੋਡ ਅਕਾਲ ਪੁਰਖ ਜਗ ਮਾਲਕ ਪੂਜਨ ਨਾਰੀ ਧਰ ਹੈਂ ।।੪੨।। ਤਾਂਤੇ ਗਿਆਨੀ ਜੀ ਦੀ ਯੁਕਤੀ ਨਹੀਂ ਦੂਸਰੀ ਚੰਗੀ। ਗੁਰਮਤ ਸਾਥ ਨ ਆਦਰ ਪਾਵੇ ਜਿਉ ਛੱਤ੍ਰੀ ਸਹਿ ਭੰਗੀ।। ਭੇਖ ਪੰਥ ਅਵਤਾਰ ਗੁਰੂ ਜੀ ਖੰਡਨ ਕਰੇ ਘਨੇਰੇ। ਜੋ ਜੋ ਇੱਕ ਅਕਾਲ ਪੁਰਖ ਤੇ ਉਲਟੇ ਚਲਤੇ ਹੇਰੇ।।੪੪।।

## ਦੋਹਿਰਾ

ਤਾਂਤੇ ਇਹ ਸਭ ਯੁਕਤੀਆਂ ਹਨ ਗੁਰ ਮਤਤੇ ਹੀਨ।
ਜੇ ਆਗੇ ਕੁਛ ਸਿੱਧ ਹੈ ਤਾਂ ਕਹੁ ਬਾਤ ਨਵੀਨ।।੪੫।।

# ਦੁਰਗਾ ਭਗਤ

## ਦੋਹਿਰਾ

ਕਰਾਂ ਨ ਅੱਗੇ ਸਿੱਧ ਕਛੁ ਤਾਂ ਮੇਰਾ ਬਕਵਾਸ।
ਐਵੇਂ ਜਾਊਗਾ ਜਿਵੇਂ ਨਿਸਫਲ ਫੂਲ ਪਲਾਸ।।੪੬।।
ਤਾਂਤੇ ਗਯਾਨੀ ਨੇ ਕਿਹਾ ਖੋਲ੍ਹ ਮਾਤ ਪ੍ਰਸੰਗ।
ਸੋ ਅੱਗੇ ਮੈਂ ਦਸਦਾ ਤੂੰ ਸੁਨ ਧਾਰ ਉਮੰਗ।।੪੭।। ਯਥਾ :-

''ਜਿਸ ਬਿਧਿ ਪ੍ਰਗਟ ਕਰੀ ਗੁਰੂ ਜਗ ਦੰਬਾ ਨੀਕੈ। ਸੋਊ ਬਿਧਿ ਸੁਨ ਲੇਹੁ ਸਭੀ

ਅਬ ਕਹਿਹੋਂ ਨੀਕੈ। ਦਿਜ ਵਰ ਕੇਸਵ ਨਾਮ ਏਕ ਕਾਸੀਤੇ ਆਯੋ। ਸ਼ਿਵ ਬੱਕ੍ਰ ਦਿਜ ਔਰਦੁਤੀ ਕਸ਼ਮੀਰੀ ਗਾਯੋ।। ਪੁਨ ਬਿਸ਼ਨ ਪਾਲ ਪੰਡਿਤ ਤ੍ਰਿਤੀ ਚਤਰਥ ਬੇਦ ਬਕਤਾ ਕਥੈ । ਜਿਦਓਝਾ ਕਾਲੀਦਾਸ ਪੁਨ ਅਯੋ ਦੱਖਣੀ ਚਤੁਰਥੈ ।।੨੬।। ਖਿੱਤ ਬਹੁਤ ਗੁਰ ਖਰਚ ਚਾਰਿ ਯਹਿ ਬਿਪੁ ਬੁਲਾਏ। ਬੇਦ ਮੰਤ੍ਰ ਮੈ ਨਿਪੁਨ ਸਭੀ ਬਿਧਿ ਜਗ ਬਿਦਤਾਏ ।। ਆਨੰਦਪੁਰ ਤੇ ਸਾਤ ਕੋਸ ਪਰਿਮਾਣ ਚੜਾਈ। ਨੈਣਾ ਦੇਵੀ ਮਾਤ ਤੁੰਗ ਗਿਰ ਸਿਖਰ ਰਹਾਈ।। ਤਹਿ ਹਵਨ ਕੁੰਡ ਬਨਵਾਇ ਗੁਰੁ ਸਬ ਸਾਮਗਰੀ ਤਯਾਰ ਕਰ। ਸਨ ਸੱਤ੍ਰਾਂ ਸੈ ਚੁਰੰਜਵੇਂ ਚੇਤ ਮਾਸ ਗੁਰੂਵਾਰ ਵਰ।।੨੭।। ਲਗਨ ਸਗਨ ਸਭ ਸੋਧ ਹਵਨ ਗੁਰੁ ਲਗੇ ਕਰਨ ਤਬ। ਕਰ ਵਾਹਿ ਦਿਜ ਬਿਧੀ ਯੁਕਤਿਪੜ ਮੰਤ੍ਰ ਵੇਦ ਸਬ।। ਸਾਂਤੀ ਰੱਖਯਾ ਹੇਤ ਬਹੁਤ ਦਿਜ ਬਰਣੀ ਕਰਨੇ। ਬੈਠਾਰੇ ਗੁਰੂ ਆਪ ਔਰ ਪੁਲ ਠੌਰ ਸੁਵਰਨੇ ।। ਪੁਨ ਚਾਰ ਦਿਜਨ ਮਹਿ ਮੁੱਖ ਇਕ ਕੇਸੋ ਹਵਨ ਕਰਾਵਹੀ। ਇਮ ਨਿਤ ਪ੍ਰਤਿ ਢਾਈ ਜਾਮ ਤਕ ਸਤ ਗੁਰੂ ਕ੍ਰਿਤ ਕਮਾਵਹੀ।।੨੮।। ਸੇਵਕ ਸੱਚਵ ਸਿੱਖ ਸਭੀ ਗੁਰੁ ਸੇਵ ਕਮਾਵੈਂ । ਵਸਤੁ ਹਵਨ ਕੀ ਹਵਨ ਕੁੰਡ ਢਿਗ ਲੀਤ ਪੁਚਾਵੈਂ ।। ਖਾਨ ਪਾਨ ਪਹਿਰਾਨ ਔਰ ਸਭ ਬਿੱਪ੍ਰਨ ਕੇਰੋ। ਕਰੈਂ ਸੇਵ ਮਨ ਲਾਇ ਖਰਚ ਧਨ ਅਨਗਨ ਹੇਰੋ।। ਗੁਰੁ ਬ੍ਰਹਮ ਚਰਜ ਧਰ ਰੈਨ ਦਿਨ ਰਹਿਤ ਤਹਾਂ ਹੀ ਮੋਦ ਧਰ। ਪੁਨ ਬਾਣੀ ਦੁਰਗਾ ਕੀ ਰਚੈਂ ਛੰਦ ਬੇਦ ਬਰ ਉਚਰ ਕਰ।।੨੯।। ਏਕ ਬਰਸ ਜਬ ਬਿਤਯੋ ਐਸਹੀ ਕ੍ਰਿਤ ਕਰਤ ਵਰ।। ਚੇਤ ਮਾਸ ਪੁਨ ਅਯੋ ਵਹੀ ਨਵਰਾਤ੍ਰ ਜੋਭਰ। ਤਬੈ ਜਨਾਯੋ ਬਿਦਤ ਹੋਨ ਹਿਤ ਸਗਨ ਮਾਤ ਫਿਰ।। ਕਬੀ ਚਲੈ ਬਹੁ ਪੌਨ ਹੋਇ ਭੂਚਾਲ ਹਲੈ ਗਿਰ।। ਯਹ ਸਗਨ ਭਿਆਨਕ ਪੇਖ ਬਹੁ ਦਹਿਲ ਗਏ ਦਿਜ ਭਾਗ ਸਭ। ਇਕ ਕੇਸਵ ਹੋਮ ਕਰਾਵਹੀ ਗੁਰੁ ਢਿਗ ਰਹਯੋ ਸੁਬੈਠ ਤਬ।।੩੦।। ਪੁਨ ਦਿਜ ਕੇਸਵ ਕਹਿਯੋ ਗੁਰੁਸੋਂ ਐਸ ਉਚਾਰੀ। ਮਹਿਖੇ ਛਾਗ ਸਿਤਾਬ ਲੇਹੁ ਮੰਗਵਾਇ ਅਪਾਰੀ।। ਨਿਜ ਜੇਸ਼ ਸੁਤ ਸੀਸ ਦੈਨ ਹਿਤ ਲੇਹੁ ਬੁਲਾਈ। ਅਬ ਬਿਦ ਤੈਂਗੀ ਮਾਤ ਭੇਟ ਸਬ ਦੇਹੁ ਚੜਾਈ।। ਯਹਿ ਸੁਨ ਕਰ ਗੁਰ ਨਿਜ ਗ੍ਰਿਹਿ ਗਏ ਕਹਯੋ ਜਾਇ ਨਿਜ ਮਾਤ ਪ੍ਰਤਿ। ਇਕ ਮਮ ਸੁਤ ਮੁਝਕੋ ਦੇਹੁ ਬਡ ਭੇਟ ਦੁਰਗ ਕੀ ਦੈਨ ਹਿਤ।।੩੧।। ਯਹਿ ਸੁਲ ਗੁਰੁ ਕੀ ਮਾਤ ਔਰ ਗੁਰੁ ਘਰਨੀ ਤਬਹੀ। ਸੁਤ ਨਿਜ ਲਏ ਛੁਪਾਇ ਧਾਮ ਭੀਤਰ ਕਿਤ ਸਭਹੀ।। ਹੁਤੇ ਗੁਰੂ ਕੇ ਸੁਵਨ ਚਾਰ ਨਹਿ ਦਯੋ ਏਕ ਤਿਮ। ਤਬ ਗੁਰੁ ਮਨ ਰਿਸਖਾਤ ਆਪ ਸਾਰਾਪਦਯੋਇਮ।। ਸੁਨ ਅਹੋ ਗੂਜਰੀ ਉਜਰੀ ਹਮਕੋ ਦਯੋ ਨ ਏਕ ਸੁਤ। ਫਿਰ ਚਾਰਹੁ ਤੁਰਕਨ ਤਈਂ ਤੂੰ ਦੈਹੈਂ ਅਪਨੀ ਜਾਨ ਯੁਤ।।੩੨।। ਫਿਰ ਨਿਜ ਸਿੱਖਨ ਤਈਂ ਯਹੀ ਜਬ ਕਹਯੋ ਗੁਰੂ ਇਤ। ਸੁਨਤ ਝਟਤ ਇਕ ਸਿਖ ਉਠਯੋ ਨਿਜ ਸੀਸ ਦੇਨ ਹਿਤ।। ਸੰਗਤੀਆ ਤਿਹ ਲਾਮ ਵਹੀ ਨਿਜ ਸੰਗ ਲਯੋ ਗੁਰੁ। ਹਵਨ ਕੁੰਡ ਢਿਗ ਜਾਇ ਨੁਲਾਇ ਬੈਠਾਇ ਦਯੋ ਫੁਰ।। ਫਿਰ ਹਵਨ ਕਰਨ ਬੈਠੇ ਗੁਰੂ ਸਭ ਭੇਟ ਦੁਰਗ ਕੀ ਤਯਾਰ ਕਰ। ਜਬ ਭਏ ਭਯੰਕਰ ਸਗਨ ਅਤਿ ਤਬ ਕੇਸਵ ਭੀ ਉਠ ਗਯੋ ਡਰ।।੩੩।।

## ਦੋਹਿਰਾ

ਬਿਤਾਯੋ ਨੁਰਾਤਾ ਨਵਮ ਜਬ ਢਾਈ ਜਾਮ ਮਹਾਨ।
ਤਬ ਲੰਕੁੜੀਏ ਬੀਰ ਨੇ ਦਈ ਦਿਖਾਈ ਆਨ।।੩੪।।
ਪਿਖ ਸਤੁਗੁਰੁ ਮਨ ਮੋਦਹੁਵੈ ਸਾਵਧਾਨ ਮਨ ਕੀਨ।
ਖਲਕ ਮਾਤ ਦ੍ਰਿਗ ਪਲਕ ਮੈ ਝਲਕ ਦਿਖਾਈ ਦੀਨ।।੩੫।।

ਛਪੈ

ਬਿਦਤ ਭਵਨ ਤੇ ਭਈ ਭਵਾਨ ਧਾਮ ਚਾਰ ਜਨਨਿ ਤਬ। ਜ੍ਵਲਤ ਤੇਜ ਤਨ ਅਤਿ ਅਮੇਜ ਰਵਿ ਕੋਮਜੇਜਦਬ।। ਕੋਟ ਸੂਰ ਸਸਿ ਨੂਰ ਪੂਰ ਜਾਹੂਰ ਭਯੋ ਧਰ। ਇੰਦੁ ਬਦਨ ਭੁਜ ਅਸ਼ੁ ਸ਼੍ਰਿਸ਼ੁ ਕਰ ਪ੍ਰਸ਼ੁ ਦ੍ਰਸ਼ੁ ਦਰ।। ਪੁਨ ਜਗਮਗਾਤ ਜਗਮਾਤ ਕੇ ਬਸਨ ਹਸਨ ਦਾਮਨਿ ਦਲੈ।। ਅਤਿ ਰੂਪ ਅਨੂਪ। ਕਿਮ ਕਹੈ ਜਿਹ ਸਮਕੋ ਭਯੋ ਨ ਹੁਵੈ ਭਲੈ।।੩੫।। ਧਰੇ ਮੁੰਡ ਅਰਿ ਕਰੇ ਗਰੇ ਲਾਲਨ ਕੀ ਮਾਲਾ। ਬਦਨ ਬਿਸਾਲ ਕਰਾਲ ਭਾਲ ਸੁਭ ਤਿਲਕ ਉਜਾਲਾ।। ਲੋਹਨ ਲਾਲ ਰਸਾਲ ਸਜੇ ਸਸਤ੍ਰ ਸੁ ਚਮਕੇ। ਅਹਨ ਮੇਘ ਕੇ ਬੀਚ ਕੋਟਿ ਜਨੁ ਬੀਜ ਦਮੱਕੈ।। ਜਨ ਭੈਰਵਿ ਭੂਤ ਪ੍ਰੇਤ ਯੁਤ ਕਿਲਕ ਲਾਇਕਾਲੀਨਹੈ। ਅਤਿਸੈਕਰਾਲ ਛਬ ਜਾਲ ਯੁਤ ਉਤ ਭੀਮ ਭਭਕ ਕੇਹਰ ਤਹੈ।।੩੬।।

## ਦੋਹਿਰਾ

ਬੀਜ ਕੋਟਿ ਸਮ ਤੇਜ ਅਤਿ ਪਿਖ ਗੁਰੁ ਨੈਨ ਮਿਲਾਨ।
ਪੁਨ ਸਨਮੁਖ ਹ੍ਵੈ ਮਾਤਕੇ ਪਗਾਧੈ ਬਦਨ ਠਾਨ।।੩੭।।
ਨਿਜ ਕਰ ਕੀ ਲਘੁ ਆਂਗੁਰੀ ਚੀਰ ਸ੍ਰੋਨ ਗੁਰੁ ਕਾਢ।
ਕਰਯੋ ਚੜਾਵਨ ਮਾਤ ਕੋ ਧਰ ਧੀਰਜ ਹ੍ਵੈ ਠਾਢ।।੩੮।।
ਝਟਕ ਸੀਸ ਝਟ ਸਿੱਖ ਕਾ ਮਾਤਹਿ ਸਟਕ ਝੜਾਇ।
ਮਹਿਖਾਦਿਕ ਸਭ ਭੇਟਦੈ ਪੁਨ ਉਸਤਤਿ ਇਮਗਾਇ।।੩੯।।

## ਛਪੈ

ਤੁਹੀ ਚੰਡਿ ਪ੍ਰਚੰਡ ਰੁੰਡ ਮੁੰਡਨ ਅਰਿ ਹਰਨੀ। ਤੁਹੀ ਜਗਤ ਕੀ ਜਨਨਿ ਪਾਲ ਸੰਘਾਰਨ ਕਰਨੀ।।ਤੁਹੀ ਕਾਲਕੀ ਕਲਾ ਕਾਲਕਾ ਦਸ਼ੁ ਖਿਭੰਜਨ। ਸੁੰਭਨਿ ਮੁੰਭ ਸੁਮਹਿਖ ਰਕਤ ਬਜਾਦਿਕ ਗੰਜਨ।। ਅਬ ਹ੍ਵੈ ਪ੍ਰਸੰਨ ਨਿਜ ਦਾਸ ਪਰ ਕਰ ਕਿਰਪਾ ਅਸ ਦੇਹੁ ਬਰ। ਇਕ ਰਚੋ ਪੰਥ ਤੁਰਕੈ ਹਨੋ ਧਰਮ ਵਿਥਾਰੋ ਸਕਲ ਧਰ।।੪੦।।ਛੱਕੇ ਆਦਿਕ ਉਸਤਤਿ ਬਹਨੀ ਤਬ ਗੁਰੁ ਜੋਇ। ਲਿਖੀ ਦਸਮ ਗੁਰ ਗ੍ਰੰਥ ਮੈ ਮਾਨਤ ਗੁਰੁ ਸਿਖ ਸੋਇ।।੪੧।। ਗੁਰ ਕਾ ਸਿਦਕ ਉਪਾਇ ਪਿਖ ਸੁਨ ਉਸਤਤਿ ਤਬ ਮਾਤਾ। ਕਹਯੋ ਪੰਥ ਤੁਵ ਚਲੈਗੋ ਬੀਰਬਲੀ ਬਖਿਆਤ।।੪੨।। ਪਰ ਦਹਿ ਪਹਿਲੈ ਭਾਗਕੇ ਪਾਛੇ ਲਰਹੈ ਪੀਨ। ਜਿਉ ਤੁਮ ਨੈਨ ਮਿਲਾਇਕੇ ਪਾਛੈ ਖੋਲਨ ਕੀਨ।।੪੩।।ਪੁਨ ਇਕ ਲਘੁ ਕਿਰਪਾਨ ਦੇ ਭਈ ਲੋਪ ਜਗ ਮਾਤ। ਸਤਗੁਰ ਪੁਨ ਆਨੰਦ ਮੈ ਆਏ ਫਿਰ ਬਖਯਾਤ।।੪੫।।ਜਥਾ ਜੋਗ ਧਨ ਬਹੁਤ ਦੇ ਬਿਦਾ ਕਰੇ ਭੂਦੇਵ। ਸਤਗੁਰ ਥਿਰੇ ਅਨੰਦਪੁਰ ਧਿਆਇ ਖਿਰਯੋਇਤਏਵ।।੪੬।।

ਇਤਿਸ੍ਰੀ ਗੁਰੂ ਪੰਥ ਪਰਕਾਸ਼ ਗ੍ਰੰਥੇ ਗਯਾਨ ਸਿੰਘ ਵਿਰਚਿਤੇ ਨਦੌਣ ਜੰਗ ਦੇਵੀ ਬਿਦਤਾਵਨ ਬਰਨਨੰ ਨਾਮ ਪੰਚਦਸਮੋ ਬਿਸਰਾਮ।।੧੫।।"

## ਦੋਹਿਰਾ

ਇਹ ਦੇਖੋ ਪ੍ਰਗਟ ਭਈ ਅਤਿ ਸੁੰਦਰ ਧਰ ਰੂਪ।
ਲਾਲਨ ਮਾਲਾ ਕੰਠ ਮਹਿ ਸੋਹਤ ਪਰਮ ਅਨੂਪ।।੪੮।।

ਭਾਵ — ਜਦ ਅਸੀ ਗਯਾਨੀ ਜੀ ਦਾ ਇਹ ਕਥਨ ਪੜ੍ਹਦੇ ਹਾਂ ਤਦ ਇਨ੍ਹਾਂ ਤੇ ਪਹਲੇ ਕਵੀਆ ਨਾਲੋ ਬਹੁਤ ਯੁਕਤੀ ਪੂਰਬਕ ਦੇਖਦੇ ਹਾਂ, ਅਰ ਇਨ੍ਹਾਂ ਨੇ ਵਡੇ ਅੱਛੇ ਤਰੀਕੇ ਨਾਲ ਦੇਵੀ ਦਾ ਪ੍ਰਗਟ ਹੋਨਾ ਸਿੱਧ ਕੀਤਾ ਹੈ, ਔਰ ਜੋ ਜੋ ਉਸ ਵੇਲੇ ਕਾਰਨ ਹੋਏ ਸਨ ਉਨ੍ਹਾਂ ਵਿੱਚੋ ਥੋੜੇ ਜਹੇ ਖੋਲ੍ਹਕੇ ਦਸ ਦਿੱਤੇ ਹਨ, ਫਿਰ ਜਦ ਅਜੇਹੇ ਮਹਾਤਮਾਂ ਗਿਆਨੀ ਜੋ ਅਗਿਆਨ ਰਹਤ ਸੰਤ ਮਹਾਤਮਾਂ ਇਸ ਬਾਤ ਨੂੰ ਸਾਬਤ ਕਰਦੇ ਹਨ ਅਰ ਸਾਰਾ ਉਸ

ਵੇਲੇ ਦਾ ਵਿਰਤਾਂਤ ਹਸਤਾਵਲਵਤ ਦਖਾਉਂਦੇ ਹਨ ਤਦ ਜ਼ਰੂਰ ਮੰਨਣਾਂ ਪੈਂਦਾ ਹੈ ਕਿ ਇਹ ਬਾਤ ਮਭ ਸਤਮੀ।।

### ਦੋਹਿਰਾ

ਤੂੰ ਭੀ ਇਸ ਪਰ ਆਖਲੈ ਜੇ ਹੈ ਸੰਸਾ ਕੁਝ।
ਮੈਤਾਂ ਸਾਰਾ ਸੱਚ ਹੈ ਲੀਤਾ ਇਸ ਵਿੱਚ ਬੁੱਝ।।੪੯।।
ਇਸ ਗਯਾਨੀ ਦੇ ਸਾਮ੍ਹਨੇ ਹੋ ਜਾਏਗਾਂ ਚੁੱਪ।
ਜਿਉਂ ਡਰ ਜਾਂਦਾ ਆਦਮੀ ਦੇਖ ਅੰਧੇਰਾ ਘੁੱਪ।।੫੦।।

## ਤੱਤ ਖਾਲਸਾ

### ਦੋਹਿਰਾ

ਤੇਰੇ ਬੁੱਝਨ ਦੀ ਭਲਾ ਕਥਾ ਮੈਂ ਕਰਸਾਂ ਰੀਸ।
ਲਾਲ ਬੁਝੱਕੜ ਪੁਣੇ ਪਰ ਚੁੱਕ ਨਵਾਵੈ ਸੀਸ।।੫੧।।
ਆਦਿ ਅੰਤ ਸੋਚੈ ਨਹੀਂ ਕਰੈਂ ਨਰੰਚ ਵਿਚਾਰ।
ਬੇਰਾਂ ਵਾਂਗੁਰ ਡੁੱਲਦਾ ਤੂੰ ਸਭ ਪਰ ਇਕ ਵਾਰ।।੫੨।।

### ਦਵੈਯਾ

ਸਾਧੂ ਗਿਆਨ ਸਿੰਘ ਜੀ ਗਿਆਨੀ ਸਭਤੇ ਵਧਕੇ ਪਾਏ। ਪਹਲਿਆਂ ਨਾਲੋਂ ਇਨ੍ਹਾਂ ਸੱਜਨਾਂ ਵਧਕੇ ਹੱਥ ਦਿਖਾਏ।। ਦੇਵੀ ਪੂਜਨ ਪਹਲਯਾਂ ਨੇ ਸੀ ਚਾਰ ਸਾਲ ਬਤਲਾਈ। ਢਾਈ ਕਿਨੇ ਦੋਇਸਨ ਦੱਸੇ ਮਿਹਨਤ ਚਾ ਕਰਵਾਈ।।੫੩।। ਪਰ ਗਿਆਨੀ ਜੀ ਸਾਰਾ ਟੰਟਾ ਇਕੋ ਸਾਲ ਮਝਾਰੀ। ਪੂਰਾ ਕਰਕੇ ਗਲ ਪੋਲਾਹਿਆ ਕਰੀ ਨ ਬਹੁਤ ਖੁਆਰੀ।। ਫਿਰ ਦੱਤਾ ਨੰਦ ਪੰਡਤ ਦੀ ਇਨ ਮੁੱਢੋ ਅਲਖ ਚੁਕਾਈ। ਸਿੱਵਬੱਕਰ ਇੱਕ ਹੋਰ ਬਤਾਇਆ ਜਿਨ ਦੇਵੀ ਪ੍ਰਗਟਾਈ।।੫੦।। ਜਿਸ ਦਾ ਨਾਮ ਹੋਰਨਾਂ ਕਵੀਆਂ ਸੁਪਨੇ ਮੈਂ ਨਹਿ ਲੀਤਾ। ਇਸ ਬਾਵਾ ਜੀ ਨੇ ਫੜ ਉਸ ਨੂੰ ਸਭ ਦਾ ਆਗੂ ਕੀਤਾ।। ਭਲਾ ਭਯਾ ਜੇ ਸਿਵ ਬੱਕਰ ਹੀ ਉਸ ਦਾ ਨਾਮ ਬਤਾਇਆ। ਭੁੱਲ ਭੁਲੇਖੇ ਅੱਲਾ ਬਕਰ ਨਾਂ ਲਿਖ ਜਗਤ ਦਿਖਾਇਆ।।੫੧।। ਫਿਰ ਇਕ ਹੋਰ ਇਨ੍ਹਾਂ ਨੇ ਵਧਕੇ ਕਲਾਜੰਗ ਵਡ ਲਾਇਓ। ਆਖੀ ਪੁੱਤ੍ਰ ਸੀ ਅਕਲੌਤਾ ਦੁਰਗਾ ਹਿਤ ਮੰਗਵਾਇਓ।। ਪਰ ਘਰ ਗਏ ਨ ਮੰਨੇ ਮਾਤਾ ਨਾਂ ਮਹਲਾਂ ਮਨ ਭਾਈ।। ਲਏ ਲਕੋਇ ਹੋਇ ਗੁਰ ਗੁੱਸੇ ਇਹ ਦੁਰ ਸੀਸ ਸੁਨਾਈ।।੫੨।। ਹੇ ਗੁਜਰੀ ਉਜਰੀ ਨਾਂ ਦਿੱਤਾ ਤੈਂ ਇੱਕ ਪੁੱਤ੍ਰ ਮੈਨੂੰ। ਇਸ ਦਾ ਫਲ ਇਹ ਯਾਦ ਰੱਖ ਜੋ ਕੈਸਾ ਮਿਲਸੀ ਤੈਨੂੰ। ਚਾਰੇ ਪੋਤਿਆਂ ਨੂੰ ਤੂੰ ਕਰ ਸੇਂ ਤੁਰਕਾਂ ਜਾਇ ਹਵਾਲੇ। ਸਭਨਾਂ ਮਾਰ ਮਰੇ ਗੀ ਤੂੰ ਭੀ ਓੜਕ ਤਿਨਕੇ ਨਾਲੇ।।੫੩।। ਜਿਸ ਸਰਾਪ ਦਾ ਇਹ ਫਲ ਹੋਇਆ ਚਾਰਾ ਲਈ ਸ਼ਹੀਦੀ। ਹਸ ਹਸ ਕੇ ਗੁਰਪੁਰੀ ਸਿਧਾਏ ਗਏ ਨ ਹੋਕਰ ਗੀਦੀ।। ਜੇ ਇਹ ਗਲ ਸੱਤ ਹੈ ਭਾਈ ਤਾਂ ਤੁਰਕਾਂ ਜੋ ਕੀਆ। ਨਾਹੀਂ ਜ਼ੁਲਮ ਗੁਰੂ ਦਾ ਕਥਨਾ ਪੂਰਾ ਹੈ ਕਰ ਦੀਆ।।੫੪।। ਤੁਰਕਾਂ ਦਾ ਕਿਆ ਦੋਸ਼ ਏਸ ਮੈਂ ਦੱਸੋ ਭਲਾ ਪਯਾਰੇ। ਜੋ ਗੁਰ ਦੇ ਬਚਨਾਂ ਨੂੰ ਸੱਗੋਂ ਪੂਰਾ ਕਰਨ ਵਿਚਾਰੇ।। ਜੇਕਰ ਤੁਰਕ ਤਰਸ ਕਰ ਜਾਂਦੇ ਦੇਖ ਸਜ਼ਾਦੇ ਨਿੱਕੇ। ਤਾਂ ਗੁਰ ਜੀ ਦੇ ਵਾਕ ਜਗਤ ਮਹਿੰ ਸਾਰੇ ਹੋਂਦੇ ਫਿੱਕੇ।।੫੫।। ਤਾਂਤੇ ਜ਼ੁਲਮ ਕਿਸੇ ਦਾ ਨਾਸੀ ਸੀ ਸਾਰਾਪ ਗੁਰੂ ਦਾ।। ਜੋਸੀ ਸਾਹਿਬ ਜ਼ਾਦਿਆਂ ਦੇ ਇਹ ਲਿਖਯਾ ਲੇਖ ਧੁਰੂਦਾ।। ਫਿਰ ਗੁਰ ਜੀ ਦਾ ਵਾਕ ਨ ਮੰਨਿਆ ਜੋ ਗੁਰ ਜੀ ਦੀ ਮਾਈ। ਆਗਯਾਕਾਰੀ ਮਹਲ ਗੁਰੂ ਦੇ ਨਾ ਸੀ ਦੱਸੋ ਭਾਈ।।੫੬।। ਤਾਂਤੇ

ਸਾਨੂੰ ਏਸ ਕਥਨ ਤੇ ਇਹ ਸਿੱਖਯਾ ਹੱਥ ਆਵੇ। ਜੇਕਰ ਮਾਤ ਅਸਾਡੀ ਸਾਨੂੰ ਧਰਮੋ ਚਾਇ ਹਟਾਵੇ।। ਤਾਂ ਗੁਰ ਜੀ ਦੀ ਮਾਤਾ ਵਾਲੀ ਬਾਤ ਰਿਦੇ ਮਹਿ ਧਰੀਏ। ਚੁਪ ਚੁਪਾਤੇ ਬੈਠ ਰਹੋ ਫਿਰ ਗੱਲ ਨ ਅੱਗੋਂ ਕਰੀਏ।।੫੭।। ਫਿਰ ਜੇ ਨਾਰ ਅਸਾਡੀ ਘਰ ਵਿੱਚ ਮੰਨੇ ਮੂਲ ਨ ਆਖੀ। ਕਰੀਏ ਯਾਦ ਤਸੱਲੀ ਕਾਰਨ ਏਹੋ ਗੁਰ ਦੀ ਸਾਖੀ।। ਆਖਰ ਮੁੜਕੇ ਸਤਗੁਰ ਜੀ ਜਦ ਨੈਨਾ ਦੇਵੀ ਆਏ। ਸੰਗਤੀਆ ਇੱਕ ਸਿੰਘ ਪਕੜ ਕੇ ਦੁਰਗਾ ਹਿਤ ਝਟਕਾਏ।।੫੮।। ਜੇਕਰ ਉਹ ਭੀ ਕਹਾ ਨ ਮੰਨੇ ਜਾਂਦਾ ਨੱਸ ਵਿਚਾਰਾ। ਪ੍ਰਾਣ ਪਿਆਰੇ ਜਾਨ ਆਪਨੇ ਕਰਦਾ ਚਾਇ ਕਨਾਰਾ।। ਫਿਰ ਤਾਂ ਕੀਤਾ ਕੱਤਰਿਆ ਸਭ ਹੁੰਦਾ ਤੁਰਤ ਖੁਵਾਰੇ। ਮਲਦੇ ਹੱਥ ਬੈਠਕੇ ਉਥੇ ਪੰਡਤ ਲੋਗ ਵਿਚਾਰੇ।।੫੯।। ਪਰ ਸਭਨਾਂ ਦੀ ਲੱਜਾ ਰਖੀ ਸੰਗਤੀਏ ਵਡਭਾਗੀ। ਕੀਤੀ ਜਾਨ ਗੁਰੂ ਦੇ ਸਦਕੇ ਜਾਨ ਸਗਾਰਥ ਲਾਗੀ। ਇਸਤੇ ਅੱਗੇ ਦੁਰਗਾ ਆਈ ਨਾਲ ਭੂਤਨੇ ਲੈਕੇ। ਨੱਚਨ ਲਗੇ ਪਾਇ ਘੁੰਮਰਾ ਦਰਸ਼ਨ ਗੁਰ ਨੂੰ ਦੈਕੇ।।੬੦।। ਗਲ ਵਿੱਚ ਮਾਲਾ ਲਾਲਾਂ ਦੀ ਸੀ ਹਾਥ ਸੀਸ ਸਨ ਦੋਏ। ਜਿਸ ਨੂੰ ਦੇਖ ਗੁਰੂ ਜੀ ਸਨਮੁਖ ਝਬਦੇ ਉਠ ਖਲੋਏ।। ਦੇਖ ਰੂਪ ਨੇਤ੍ਰ ਸਨ ਮੀਟੇ ਫਿਰ ਖੋਲੇ ਜੁਗ ਨੈਨਾ। ਜਿਸ ਪਰ ਦੁਰਗਾ ਜੀ ਫਿਰ ਬੋਲੀ ਮ੍ਰਿਦ ਮਨੋਹਰ ਬੈਨਾ।।੬੧।। ਨੇਤ੍ਰ ਮੀਟਨ ਦਾ ਫਲ ਹੋ ਸੀ ਏਹ ਜਗਤ ਮਹਿੰ ਭਾਰਾ। ਤੇਰਾ ਪੰਥ ਭਾਜ ਖਾ ਪਹਲੇ ਲੜਸੀ ਜੰਗ ਮਝਾਰਾ।। ਇਹ ਜੋ ਗੱਲ ਗਿਆਨੀ ਦੱਸੀ ਸੋ ਕਿੱਥੋਂ ਸੁਨ ਆਏ ਪੌਣੇ ਦੋ ਸੈ ਸਾਲ ਮਗਰ ਤੇ ਕੌਨ ਸੁਨੇਹੇ ਲਿਆਏ।।੬੨।। ਸੰਤੋਖ ਸਿੰਘ ਤਾਂ ਚਾਲੀ ਸਾਲਾਂ ਮਗਰੋਂ ਤੇਜ ਬਤਾਵੈ। ਅਰ ਇਹ ਗਿਆਨੀ ਭਾਜ ਖਾਇਕੇ ਲੜਨਾ ਪੰਥ ਸੁਨਾਵੈ। ਸੋਹੁਨ ਦਸੋ ਦੋਨਾਂ ਅੰਦ੍ਰ ਸੱਚਾ ਕੌਨ ਠਰਾਈਏ। ਕਿਹੜਾ ਛੱਡ ਕਹੋ ਕਿਸ ਪਿੱਛੇ ਨੱਸ ਨੱਸਕੇ ਜਾਈਏ।।੬੩।। ਫਿਰ ਇੱਕ ਸੋਚਨ ਜੋਗ ਬਾਤ ਹੈ ਸੁਣ ਨਾ ਸੁਣ ਭਾਈ। ਸੱਤ ਕੋਸ ਦੀ ਦੱਸੀ ਹੈ ਜੋ ਨੈਣਾਂ ਦੇਵ ਚੜ੍ਹਾਈ।। ਫੇਰ ਪਹਾੜੀ ਰਸਤਾ ਔਖਾ ਉਤੱਰ ਕੇਤੇ ਚੜਨਾ। ਚੌਦਾਂ ਕੋਹ ਪੰਧ ਹੈ ਭਾਰਾ ਰਸਤੇ ਵਿੱਚ ਨ ਖੜਨਾ।।੬੪।। ਓਧਰ ਦੇਵੀ ਪ੍ਰਗਟ ਹੋਵੇ ਦੇਖੋ ਭਵਨ ਮਝਾਰੀ। ਏਧਰ ਗੁਰ ਜੀ ਛੱਡ ਇਕੱਲੇ ਆਉਨ ਧਾਮ ਮਝਾਰੀ। ਉਸ ਵੇਲੇ ਕਿਉਂ ਭਾਜੜ ਪਾਈ ਉਸ ਪੰਡਤ ਨੇ ਜਾਕੇ। ਹੋਰ ਸਮੱਗ੍ਰੀ ਵਾਂਗ ਪ੍ਰਿਥਮ ਹੀ ਰਖੇ ਕਯੋਂ ਨ ਮੰਗਾਕੇ।।੬੫।। ਤਾਂਤੇ ਇਹ ਸਭ ਮਾਰਨ ਗੱਪਾ ਜੋ ਮਨ ਅੰਦ੍ਰ ਆਉਨ। ਅਪਨਾ ਕੱਢ ਬੁਖਾਰ ਦਿਲੇ ਦਾ ਲੋਗਾਂ ਨੂੰ ਪਰਚਾਉਨ।। ਦਸਮ ਗੁਰੂ ਪਰ ਧੱਬਾ ਲਾਇਆ ਇਨ ਕਵੀਅਨ ਨੇ ਐਸਾ। ਚੰਦਰ ਸੂਰਜ ਤਾਈਂ ਹੁਦਾ ਰਾਹੁ ਕੇਤ ਦਾ ਜੈਸਾ।।੬੬।। ਇਸਤੇ ਅੱਗੇ ਹੋਰ ਤੁਮਾਸ਼ਾ ਜੋ ਦੁਰਗਾ ਪ੍ਰਗਟਾਵੈ। ਸੋਈ ਨੰਗ ਧੜੰਗੀ ਕਰਕੇ ਸਨਮੁਖ ਚਾਇ ਨਚਾਵੈ।। ਨਾਲੇ ਉਸ ਨੂੰ ਮਾਤਾ ਆਖਨ ਨਾਲੇ ਨੱਚਨ ਵਾਲੀ। ਜਿਸਤੇ ਲਿਖਣੇ ਹਾਰੇ ਦਿੱਸਨ ਸਭ ਹੀ ਅਕਲੋਂ ਖਾਲੀ।।੬੭।। ਨੱਚਨ ਟੱਪਨ ਚੀਖਾਂ ਮਾਰਨ ਕੰਮ ਅਸੀਲਾਂ ਨਾਹੀਂ । ਮਾਤਾ ਅਤੇ ਪੁੱਤ੍ਰਾਂ ਅੰਦ੍ਰ ਐਸੀ ਚਾਲ ਨ ਕਾਹੀਂ ।। ਤਾਂਤੇ ਇਹ ਸਭ ਮਨ ਦੇ ਢੰਗੇ ਗਯਾਨੀ ਨੇ ਭੀ ਲਾਏ। ਅਪਨੇ ਦੂਜੇ ਕਵੀਆਂ ਨਾਲੋਂ ਨਾਹੀਂ ਘੱਟ ਰਹਾਏ ।।੬੮।।

## ਦੋਹਿਰਾ

ਤਾਂਤੇ ਗਯਾਨੀ ਦਾ ਕਥਨ ਨਹੀਂ ਸੱਤ ਇੱਕ ਰੰਚ।
ਇਨ ਭੀ ਹੋ ਕਰ ਮੋਹ ਵਸ ਰਚ ਦੀਨਾ ਪ੍ਰਪੰਚ।।੬੯।।
ਜਾਂਤੇ ਗੁਰ ਜੀ ਧਰਮ ਧੁਜ ਕਰਤ ਨ ਐਸੇ ਕਾਜ।
ਜਿਨ ਤੇ ਤਿਨ ਕੇ ਨਾਮ ਪਰ ਆਵਤ ਭਾਰੀ ਲਾਜ।।੭੦।।

## ਦੁਰਗਾ ਭਗਤ

### ਦੋਹਿਰਾ

ਕਿਉਂ ਤੂੰ ਮਿੱਥਿਆ ਆਖਦਾ ਇਸ ਗਯਾਨੀ ਦੀ ਗੱਲ।
ਜੇ ਤੈਨੂੰ ਇਤਬਾਰ ਨਾ ਪਾਸ ਉਨ੍ਹਾਂ ਦੇ ਚੱਲ।।੭੧।।
ਇੱਕ ਇੱਕ ਅੱਖਰ ਆਪਨਾ ਲਿਖਯਾ ਉਸਨੇ ਜੋਇ।
ਬਡੇ ਤਜਰਬੇ ਨਾਲ ਹੈ ਝੂਠਾ ਕਿਉਂ ਕਰ ਹੋਇ।।੭੨।।
ਸਤ ਪੁਰਖ ਦੇ ਵਾਕ ਦੀ ਪੱਥਰ ਹੁੰਦੀ ਲੀਕ।
ਤਾਂਤੇ ਗਯਾਨੀ ਜੋ ਕਿਹਾ ਸੋ ਸਭ ਠੀਕੋ ਠੀਕ।।੭੩।।
ਐਵੇਂ ਜੱਕੜ ਲਾਇ ਤੈਂ ਝੂਠੇ ਕਿਹਾ ਸੁਨਾਇ।
ਜਿਸ ਨੇ ਕਰਕੇ ਯਤਨ ਵੱਡ ਦਿੱਤੇ ਗ੍ਰੰਥ ਬਨਾਇ।।੭੪।।

## ਤੱਤ ਖਾਲਸਾ

### ਦੋਹਿਰਾ

ਮੈਂ ਗਿਆਨੀ ਦੇ ਕਥਨ ਦਾ ਕਰਦਾ ਹਾਂ ਸਤਿਕਾਰ।
ਪਰ ਉਹ ਉਤਨੀ ਅੰਸ ਮਹਿ ਜੋ ਗੁਰਮਤ ਅਨੁਸਾਰ।।੭੫।।
ਜੋ ਗੁਰਮਤ ਤੇ ਉਲਟ ਹੈ ਕਥਨ ਗਿਆਨੀ ਕੇਰ।
ਤਿਸ ਕੇ ਖੰਡਨ ਕਰਨ ਮਹਿ ਨਹਿ ਚਹੀਏ ਕੁਛ ਦੇਰ।।੭੬।।
ਮਿੱਥਿਆ ਕੋ ਮਿੱਥਿਆ ਕਹੇ ਨਹਿ ਲਾਗਤ ਹੈ ਦੋਸ਼।
ਪਾਪ ਵਡੋ ਤਿਸ ਲਾਗ ਹੈ ਜੋ ਸੁਨ ਰਹੇ ਖਮੋਸ਼।।੭੭।।
ਦਸਮ ਗੁਰੂ ਪਰ ਦੋਖ ਜੋ ਲਾਵਤ ਕਰ ਅੱਗਯਾਨ।
ਤਿਸ ਕੇ ਖੰਡਨ ਕਰਨ ਮਹਿ ਚਹੀਏ ਨਹਿ ਸ਼ਰਮਾਨ।।੭੮।।

### ਚੌਪਈ

ਫਿਰ ਇਹ ਚਾਰੇ ਕਵੀ ਵਿਚਾਰੇ। ਜੋ ਦੁਰਗਾ ਦੇ ਭਗਤ ਕਰਾਰੇ।।
ਸਾਰੇ ਵਧ ਵਧ ਜ਼ੋਰ ਲਗਾਉਨ। ਗੁਰ ਜੀ ਤੇ ਪ੍ਰਗਟ ਕਰਵਾਉਨ।
ਅਰ ਇਹ ਸਿੱਧ ਕਰਨ ਸਭ ਬਾਤ। ਪ੍ਰਗਟ ਹੋਈ ਸੀ ਜਗ ਮਾਤ।
ਅਰ ਤਿਸਨੇ ਸੀ ਯਹ ਵਰ ਦੀਆ। ਜੋ ਹੈ ਪੰਥ ਗੁਰੂ ਨੇ ਕੀਆ।।
ਏਸ ਖਿਆਲ ਵਿਚ ਸਾਰੇ ਦੌੜੇ। ਲਾਏ ਜਿਤਨੇ ਬਣੇ ਗਪੌੜੇ।
ਪਰ ਹਾਸੇ ਦੀ ਹੈ ਇਹ ਬਾਤ। ਹਰ ਇਕ ਰਸਤਾ ਨਵਾਂ ਬਤਾਤ।
ਆਪਸ ਵਿੱਚ ਨ ਮਿਲਦਾ ਕੋਈ। ਅੱਡੋ ਪਾਟੀ ਕਰਦੇ ਜੋਈ।
ਜਿਸਤੇ ਮਨ ਮਹਿ ਹੋਤ ਨ ਆਸਾ। ਕਿਸਦੇ ਉਪੱਰ ਹੈ ਭਰਵਾਸਾ।
ਸੋ ਮੈਂ ਏਥੇ ਕਹਾਂ ਸੁਨਾਇ। ਆਪੇ ਪਤਾ ਤੋਹ ਲਗ ਜਾਇ।
ਇਸ ਪਰਕਰ ਤੂੰ ਆਪ ਵਿਚਾਰ। ਸਭਨਾ ਵਿਚ ਕੇਹੜਾ ਸਚਿਆਰ।।੭੯।।

## ਪਹਿਲੇ ਤਿੰਨਾਂ ਕਵੀਆਂ ਅਤੇ ਗਯਾਨੀ ਗਯਾਨ ਸਿੰਘ ਜੀ ਦਾ ਪਰਸਪਰ ਵਿਰੋਧ

ਭਾਈ ਸੁੱਖਾ ਸਿੰਘ ਜੀ ਗੁਰੂ ਜੀ ਨੂੰ ਜਦ ਸ਼ਕਾਰ ਖੇਡਕੇ ਆਏ ਤਦ ਸੰਕਲਪ

ਆਖਯਾ ਆਖਦੇ ਹਨ, ਫਿਰ ਭਾਈ ਸੰਤੋਖ ਸਿੰਘ ਜੀ ਹਿੰਦੂ ਮੁਸਲਮਾਨਾਂ ਦਾ ਸਿੱਖਾਂ ਨੂੰ ਦੁਖ ਦੇਣ ਥੋਂ ,ਅਤੇ ਬਾਵਾ ਸੁਮੇਰ ਸਿੰਘ ਜੀ ਦੇਵੀ ਦਿੱਤੇ ਮਿਸਰ ਤੇ ਭੀਮ ਦਾ ਬਲ ਸੁਣਕੇ ਦੇਵੀ ਦੇ ਪੂਜਨ ਦਾ ਖਿਆਲ ਗੁਰੂ ਜੀ ਨੂੰ ਆਉਣਾ ਦੱਸਦੇ ਹਨ।।

ਪਰੰਤੂ ਭਾਈ ਗਿਆਨ ਸਿੰਘ ਜੀ ਗਿਆਨੀ ਇਨ੍ਹਾਂ ਸਾਰਯਾਂ ਤੇ ਵੱਖਰਾ ਆਖਦੇ ਹਨ ਕਿ ਇੱਕ ਦਿਨ ਦਰਬਾਰ ਵਿੱਚ ਬਹੁਤ ਸਾਰੇ ਗੁਣੀ ਲੋਗ ਬੈਠੇ ਸੇ ਤਦ ਉਨ੍ਹਾਂ ਨੇ ਬਾਤਾਂ ਵਿਚ ਹੀ ਬਾਤ ਤੋਰ ਦਿੱਤੀਆਂ ਕਿ ਕਲਜੁਗ ਵਿੱਚ ਦੇਵਤਾ ਪ੍ਰਤੱਖ ਨਹੀਂ ਹੁੰਦਾ ਜਿਸ ਪਰ ਗੁਰੂ ਜੀ ਨੇ ਕਿਹਾ ਕਿ ਹੋ ਜਾਂਦਾ ਹੈ, ਇਸ ਪਰ ਪੰਡਤ ਤਾਂ ਆਖਨ ਨਹੀਂ ਹੁੰਦਾ ਪਰ ਗੁਰੂ ਕਹਨ ਹੋ ਜਾਂਦਾ ਹੈ ਤਦ ਜ਼ਿੱਦ ਪਰ ਆਕੇ ਗੁਰੂ ਜੀ ਨੇ ਆਖਿਆ ਕਿ ਲੇਵੋ ਹੁਣ ਅਸੀਂ ਦੇਵੀ ਪ੍ਰਤੱਖ ਕਰਕੇ ਤੁਹਾਨੂੰ ਦਿਖਾਉਂਦੇ ਹਾਂ ਜਿਸ ਤੇ ਇਹ ਸਾਰਾ ਉਦੱਮ ਉਸ ਜ਼ਿਦ ਪਰ ਕੀਤਾ।।

ਦੂਸਰਾ ਭਾਈ ਸੁੱਖਾ ਸਿੰਘ ਨੇ ਦੱਤਾਨੰਦ ਉਜੈਨ ਵਾਲੇ ਪਾਸੇ ਪ੍ਰਗਟ ਹੋਈ ਲਿਖੀ, ਅਰ ਸੰਤੋਖ ਸਿੰਘ ਜੀ ਨੇ ਕੇਸ਼ੋਦਾਸ ਥੋਂ , ਫਿਰ ਬਾਵਾ ਸੁਮੇਰ ਸਿੰਘ ਜੀ ਕਾਲੀਦਾਸ ਗੁਜਰਾਤੀ ਤੇ, ਪ੍ਰੰਤੂ ਗਯਾਨੀ ਜੀ ਨੇ ਬਿਸ਼ਨਪਾਲ ਅਰ ਸ਼ਿਵ ਬੱਕਰ ਨਾਮੇ ਦੋ ਹੋਰ ਹੀ ਬ੍ਰਹਮਣ ਦੱਸੇ ਹਨ ਅਰ ਕੇਸ਼ੋਦਾਸ ਨੂੰ ਰੱਖਕੇ ਦੱਤਾਨੰਦ ਦਾ ਨਾਮ ਹੀ ਇਹਨਾਂ ਵਿੱਚੋਂ ਖਾਰਜ ਕਰ ਦਿੱਤਾ ਹੈ।

ਤੀਸਰਾ ਭਾਈ ਸੁਖਾਸਿੰਘ ਜੀ ਢਾਈ ਸਾਲ ਹਵਨ ਕਰਨ ਤਕ ਕੁੱਝ ਨਹੀਂ ਪ੍ਰਗਟ ਹੋਇਆ ਦੱਸਦੇ ਅਰ ਗੁਰੂ ਦੇ ਪੁੱਛਣ ਪਰ ਪੰਡਤ ਨੇ ਚਾਰ ਸਾਲ ਦੱਸੇ, ਫਿਰ ਭਾਈ ਸੰਤੋਖ ਸਿੰਘ ਜੀ ਪੰਜਵੇਂ ਮਹੀਨੇ ਹੀ ਸੁਪਨ ਵਿੱਚ ਦਰਸ਼ਨ ਦਿੱਤਾ ਆਖਕੇ ਢਾਈ ਸਾਲ ਦੱਸਦੇ ਹਨ ਅਤੇ ਬਾਵਾ ਸੁਮੇਰ ਸਿੰਘ ਜੀ ਦੋ ਸਾਲ ਆਖਦੇ ਹਨ ਪ੍ਰੰਤੂ ਗਯਾਨੀ ਜੀ ਨੇ ੧੭੫੪ ਬਿੱਕ੍ਰਮੀ ਤੇ ਆਰੰਭ ਕਰ ੧੭੫੫ ਅਰਥਾਤ ਸਾਲ ਵਿੱਚ ਹੀ ਸਭ ਕਿੱਸਾ ਪਾਕ ਕਰ ਦਿੱਤਾ ਹੈ।

ਚੌਥਾ ਭਾਈ ਸੁੱਖਾ ਸਿੰਘ ਜੀ ਕੇਵਲ ਪ੍ਰਗਟ ਹੋਈ ਆਖਦੇ ਹਨ ਪਰ ਇਹ ਨਹੀਂ ਦੱਸਦੇ ਜੋ ਕਿੱਥੋਂ ਹੋਈ ਸੀ, ਅਰ ਭਾਈ ਸੰਤੋਖ ਸਿੰਘ ਜੀ ਪਹਾੜ ਪਰ ਖੜੀ ਸਿੰਘ ਪਰ ਅਸਵਾਰ ਦੱਸਦੇ ਹਨ, ਫਿਰ ਬਾਵਾ ਸੁਮੇਰ ਸਿੰਘ ਜੀ ਹਵਨ ਕੁੰਡ ਵਿੱਚੋਂ ਦਸਦੇ ਹਨ, ਅਤੇ ਗਯਾਨੀ ਜੀ ਦੇਵੀ ਦੇ ਭੌਨ ਵਿੱਚੋਂ ਹੀ ਪ੍ਰਗਟ ਹੋਈ ਆਖਦੇ ਹਨ।।

ਪੰਜਵਾਂ ਭਾਈ ਸੁੱਖਾ ਸਿੰਘ ਜੀ ਨੇ ਨਿਰਾ ਇਤਨਾ ਹੀ ਆਖਯਾ ਹੈ ਕਿ ਪੰਡਤ ਨੇ ਪੁੱਤ੍ਰਾਂ ਦੇ ਸੀਸ ਕਹੇ ਅਰ ਗੁਰੂ ਨੇ ਕਿਹਾ ਜਿਤਨੇ ਸਿੱਖ ਚਾਹੋ ਲੇਲੇਵੋ ਕਿਉਂਕਿ ਸਾਨੂੰ ਨਾਦੀ ਹੀ ਚਾਹੀਦੇ ਹਨ ਪਰ ਇਹ ਨਹੀਂ ਦੱਸਯਾ ਕਿ ਕਿਸੇ ਦੀ ਬਲੀ ਦਿੱਤੀ, ਪ੍ਰੰਤੂ ਸੰਤੋਖ ਸਿੰਘ ਜੀ ਆਖਦੇ ਹਨ ਕਿ ਕਈ ਸਿੱਖ ਬਲੀ ਦਿੱਤੇ ਅਰ ਆਪਨੇ ਸ਼ਰੀਰ ਪਰ ਭੀ ਗੁਰੂ ਜੀ ਨੇ ਕਰਦ ਨਾਲ ਘਾਉ ਲਗਾਏ, ਇਨ੍ਹਾਂ ਤੇ ਅੱਗੇ ਬਾਵਾ ਜੀ ਆਖਦੇ ਹਨ ਕਿ ਸੰਗਤੀਏ ਸਿੱਖ ਦੇ ਹੱਥ ਤਲਵਾਰ ਨਾਲ ਕੱਟ ਦਿੱਤੇ ਅਰ ਉਸ ਨੂੰ ਬਲੀ ਦੇਕੇ ਅਪਨੇ ਸ਼ਰੀਰ ਪਰ ਭੀ ਕਰਦਾਂ ਮਾਰੀਆਂ ਅਰ ਦੇਵੀ ਨੇ ਖੰਡਾ ਦਿੱਤਾ ਪ੍ਰੰਤੂ ਗਯਾਨੀ ਜੀ ਲਿਖਦੇ ਹਨ ਕਿ ਗੁਰੂ ਜੀ ਨੇ ਚੀਚੀ ਅੰਗਲੀ ਤੇ ਰੁਧਰ ਦੀ ਬੂੰਦਾਂ ਦਿੱਤੀਆਂ ਅਰ ਦੇਵੀ ਨੇ ਨਿਕੇ ਜੇਹੀ ਕਰਦ ਪ੍ਰਦਾਨ ਕੀਤੀ।

ਛੇਵਾਂ ਭਾਈ ਸੁੱਖਾ ਸਿੰਘ ਜੀ ਦੇਵੀ ਹੀ ਪ੍ਰਗਟ ਹੋਨੀ ਦੱਸਦੇ ਹਨ ਅਰ ਸੰਤੋਖ ਸਿੰਘ ਜੀ ਅਤੇ ਬਾਵਾ ਜੀ ਉਸਦੇ ਮਗਰੋਂ ਹਨੂਮਾਨ ਪ੍ਰਗਟ ਹੋਇਆ ਆਖਕੇ ਉਸ ਦਾ ਕੱਛ ਦੇਣਾ ਆਖਦੇ ਹਨ, ਕਿੰਤੂ ਗਯਾਨੀ ਗਯਾਨ ਸਿੰਘ ਜੀ ਆਖਦੇ ਹਨ ਕਿ ਹਨੂਮਾਨ

ਦੇਵੀ ਤੇ ਪਹਿਲੇ ਦਿਖਾਈ ਦਿੱਤਾ ਸੀ ਅਰ ਫਿਰ ਗੁੰਮ ਹੋ ਗਿਆ ਸਾ ਜਿਸ ਵਿੱਚ ਕੱਲ ਦੇ ਹੋਣ ਦਾ ਕੋਈ ਜ਼ਿਕਰ ਨਹੀਂ ਕਰਦੇ।

ਸੱਤਵਾਂ ਹੋਰ ਸਾਰੇ ਗੁਰ ਬਿਲਾਸਾਂ ਵਾਲੇ ਦੇਵੀ ਦੇ ਗਲ ਵਿੱਚ ਸਿਰਾਂ ਦੀ ਮਾਲਾ ਆਖਦੇ ਹਨ ਅਤੇ ਗਯਾਨੀ ਗਯਾਨ ਸਿੰਘ ਜੀ ਲਾਲਾਂ ਦੀ ਮਾਲਾ ਦੱਸਦੇ ਹਨ।

ਅੱਠਵਾਂ ਭਾਈ ਸੁਖਾ ਸਿੰਘ ਜੀ ਹੱਥਾਂ ਵਿੱਚ ਸਪ ਅਰ ਸੰਤੋਖ ਸਿੰਘ ਜੀ ਸਿਹ ਅਰ ਸੱਪ, ਬਾਵਾ ਸੁਮੇਰ ਸਿੰਘ ਜੀ ਅੱਠ ਸ਼ਸਤ੍ਰ ਅਤੇ ਗਯਾਨੀ ਜੀ ਹੱਥਾਂ ਵਿੱਚ ਦੋ ਸਿਰ ਦੱਸਦੇ ਹਨ।

ਨੌਂਵਾਂ ਭਾਈ ਸੁੱਖਾ ਸਿੰਘ ਜੀ ਅੱਖੀ ਮੀਟਿਆ ਨਹੀਂ ਦੱਸਦੇ, ਭਾਈ ਸੰਤੋਖ ਸਿੰਘ ਜੀ ਆਖਦੇ ਹਨ ਕਿ ਅੱਖੀ ਮੀਟ ਲਈਆਂ ਸਨ ਜਿਸ ਦਾ ਫਲ ਦੇਵੀ ਨੇ ਇਹ ਦੱਸਯਾ ਕਿ ਆਪਦੇ ਚਾਲੀ ਸਾਲ ਮਗਰੋਂ ਪੰਥ ਦਾ ਤੇਜ ਵਧੇਗਾ ਪ੍ਰੰਤੂ ਗਿਆਨੀ ਜੀ ਇਸਦਾ ਫਲ ਇਹ ਦੱਸਦੇ ਹਨ ਕਿ ਆਪਦਾ ਪੰਥ ਪਹਲੇ ਭੱਜਕੇ ਫਿਰ ਲੜੇਗਾ।

ਦਸਵਾਂ ਭਾਈ ਸੁੱਖਾ ਸਿੰਘ ਜੀ ਅਤੇ ਭਾਈ ਸੰਤੋਖ ਸਿੰਘ ਜੀ ਤਲਵਾਰ ਦੇਵੀ ਨੇ ਦਿੱਤੀ ਆਖਦੇ ਹਨ ਅਰ ਬਾਵਾ ਜੀ ਖੰਡਾ ਅਤੇ ਗਿਆਨੀ ਜੀ ਇੱਕ ਨਿੱਕੀ ਜੇਹੀ ਕਰਦ ਦਿੱਤੀ ਆਖਦੇ ਹਨ।

ਗਿਆਰ੍ਹਵਾਂ ਭਾਈ ਸੁੱਖਾ ਸਿੰਘ ਜੀ ਨੇ ਕਵਿਤਾ ਦਾ ਕੁਝ ਨਹੀਂ ਆਖਿਆ, ਸੁਮੇਰ ਸਿੰਘ ਜੀ ਆਖਦੇ ਹਨ ਕਿ ਦੇਵੀ ਨੇ ਖੁਦ ਗੁਰੂ ਜੀ ਪਾਸੋਂ ਛੰਦ ਸੁਨਨੇ ਲਈ ਆਖਿਆ ਜਿਸ ਪਰ ਵਾਰ ਭਗਉਤੀ ਅਰ ਛੱਕੇ ਸੁਨਾਏ, ਪ੍ਰੰਤੂ ਗਿਆਨੀ ਜੀ ਆਖਦੇ ਹਨ ਕਿ ਪ੍ਰਗਟ ਹੋਈ ਦੇਖਦੇ ਹੀ ਗੁਰੂ ਜੀ ਛਕੇ ਸੁਨਾਉਨ ਲਗ ਗਏ।

## ਦੋਹਿਰਾ

ਇਹ ਚਾਰਾਂ ਦਾ ਕਥਨ ਜੋ ਅਰ ਤਿਸ ਮਾਹਿੰ ਵਿਰੋਧ।
ਅੱਗੇ ਤੇਰੇ ਹੈ ਧਿਆ ਕਰ ਲੈ ਬਹਿਕੇ ਸੋਧ।।੮੦।।
ਕੋਈ ਕੁਝ ਹੈ ਆਖਦਾ ਕੋਈ ਆਖੇ ਕੁੱਝ।
ਹੁਣ ਇਨ ਸਭਨਾਂ ਵਿੱਚ ਤੇ ਸੱਚਾ ਕੇਹੜਾ ਬੁੱਝ।।੮੧।।
ਸਾਰੇ ਸੱਚੇ ਹਨ ਨਹੀਂ ਹੈ ਇਨ ਮਹਿ ਕੋ ਇੱਕ।
ਸੋ ਤੂੰ ਕਿਹੜਾ ਆਖ ਹੁਣ ਪਵੇ ਨ ਜਿਸ ਮਹਿ ਫਿੱਕ।।੮੨।।

ਭਾਵ— ਇਨ੍ਹਾਂ ਚਾਹਾ ਗ੍ਰੰਥ ਕਰਤਾ ਦਾ ਦੇਵੀ ਪ੍ਰਗਟ ਕਰਨ ਵਾਲਾ ਪ੍ਰਸੰਗ ਅਰ ਇਨ੍ਹਾਂ ਵਿੱਚ ਜੋ ਪਰਸਪਰ ਵਿਰੋਧ ਹੈ ਜੋ ਇੱਕ ਦੂਜੇ ਦੇ ਨਾਲ ਨਹੀਂ ਮਿਲਦਾ ਇਸ ਜਗ੍ਹਾ ਕਥਨ ਕਰ ਦਿੱਤਾ ਹੈ ਇਸ ਵਾਸਤੇ ਹੁਣ ਤੂੰ ਭੀ ਇਨ੍ਹਾਂ ਸਾਰਿਆਂ ਦੀਆਂ ਗੁਵਾਹੀਆਂ ਪਰ ਵਿਚਾਰ ਕਰਕੇ ਦੇਖ ਜੋ ਇਨਾਂ ਵਿੱਚ ਸੱਚਾ ਕੌਣ ਹੈ ਅਰ ਉਸਦੇ ਸੱਚਾ ਹੋਨ ਪਰ ਕਿਆ ਸਬੂਤ ਹੈ।।

ਜਿਸ ਤਰ੍ਹਾਂ ਹਰ ਇੱਕ ਗੁਵਾਹ ਦੀ ਗੁਵਾਹੀ ਆਪਸ ਵਿੱਚ ਨਾ ਮਿਲਨੇ ਤੇ ਮੁਕਦਮਾ ਝੂਠਾ ਸਮਝਿਆ ਜਾਂਦਾ ਹੈ, ਏਸੇ ਤਰ੍ਹਾਂ ਇਨ੍ਹਾਂ ਦੇਵੀ ਪੂਜਨ ਸਿੱਧ ਕਰਨ ਵਾਲਯਾਂ ਕਵੀਆਂ ਦੇ ਕਥਨ ਵਿੱਚ ਭੀ ਪਰਸਪਰ ਵਿਰੋਧ ਸਾਬਤ ਹੋਨੇ ਤੇ ਇਹ ਸਭ ਮਿਥਯਾ ਪ੍ਰਲਾਪ ਹੀ ਸਿੱਧ ਹੁੰਦਾ ਹੈ।।

# ਦੁਰਗਾ ਭਗਤ

## ਦੋਹਿਰਾ

ਤੈਂ ਜੋ ਦੱਮਯਾ ਪਰਸਪਰ ਵਡਾ ਵਿਰੋਧ ਬਖਾਨ।
ਅਰ ਸਭ ਦੇ ਪਰਸੰਗ ਵਿੱਚ ਕੱਢੇ ਦੋਖ ਮਹਾਨ।।੮੩।।
ਸੋ ਭਾਵੇਂ ਇਹ ਸੱਚ ਹੈ ਜੋ ਕਵੀਅਨ ਦੀ ਚਾਲ।
ਇੱਕ ਦੂਜੇ ਤੇ ਵੱਖ ਹੈ ਰਲੇ ਨ ਆਪਸ ਨਾਲ।।੮੪।।

## ਚੌਪਈ

ਭਾਵੇਂ ਇਸਤੇ ਸਾਬਤ ਹੁੰਦਾ। ਸਭ ਨੇ ਢੰਗ ਆਪਨਾ ਗੁੰਦਾ।।
ਕੋਈ ਆਖੇ ਕੁਝ ਪ੍ਰਕਾਰ। ਦੂਜਾ ਦੱਸੇ ਹੋਰ ਪ੍ਰਕਾਰ।।
ਜਿਸਤੇ ਸਾਨੂੰ ਪਤਾ ਨ ਲਗਦਾ। ਕਿਹੜਾ ਉਲਟ ਚੌਹਾਮਹਿੰਵਗਦਾ।
ਪਰ ਜੋ ਏਹੁ ਵਿਰੋਧ ਬਤਾਇਆ। ਸੋ ਸਭ ਕਥਨੀ ਅੰਦਰ ਆਯਾ।
ਜੋ ਇੱਕ ਨਾਲੋਂ ਦਿਸਦਾ ਹੋਰ। ਅਰ ਤੈਂ ਖੰਡਿਆ ਲਾਕੇ ਜ਼ੋਰ।
ਪਰ ਜੋ ਤਾਤਪਰਯ ਇਨ ਕੇਰਾ। ਸੋ ਹੈ ਇੱਕ ਨ ਦੂਜਾ ਟੇਰਾ।।
ਉੜਕ ਸਭ ਨੇ ਯਹੀ ਬਤਾਈ। ਗੁਰ ਨੇ ਦੁਰਗਾ ਹੈ ਪਰਗਟਾਈ।
ਇਸ ਮਹਿ ਕਿਨੇ ਨ ਦੱਸਿਆ ਹੋਰ। ਬਿੱਲੀ ਜਗ੍ਯਾ ਬਤਾਇਆ ਚੋਰ।
ਤਾਂਤੇ ਤਾਤਪਰਾਯ ਸਭ ਕੇਰਾ। ਨਹੀਂ ਵਿਰੁੱਧ ਏਕ ਹੀ ਹੇਰਾ।
ਜਿਉਂ ਜਲਨਦੀ ਵਹੇ ਪ੍ਰਵਾਹ। ਅਪਨੇ ਅਪਨੇ ਮਾਰਗ ਜਾਹ।
ਪਰ ਸਭ ਮਿਲ ਹੈ ਸਾਗਰ ਜਾਇ। ਸਭਨਾਂ ਦਾ ਇੱਕੋ ਹੈ ਥਾਇ।
ਤਾਂਤੇ ਸਭ ਵਿਰੋਧ ਤਿਸ ਕੇਰਾ। ਦੂਰ ਹੋਤ ਲੋਗਨ ਨੈਹੇਰਾ।।
ਤੈਸੇ ਹੀ ਯਹ ਕਵੀ ਪ੍ਰਧਾਨ। ਅਪਨੇ ਅਪਨੇ ਕਥਨ ਪ੍ਰਮਾਨ।।
ਕਰਤ ਏਕਸੇ ਦੂਸਰ ਭਿੰਨ। ਪ੍ਰਗਟ ਜੁਦੇ ਜੁਦੇ ਕਰ ਚਿੰਨ।
ਜਿਸਤੇ ਭੁਲ ਜਾਤ ਨਰ ਸਾਰੇ। ਦੇਖ ਵਿਰੋਧ ਪਰਸਪਰ ਭਾਰੇ।
ਪਰ ਜਬ ਲੰਬੀ ਦਿਸਟ ਨਿਹਾਰੇ। ਤਬ ਵਿਰੋਧ ਕੋ ਮੂਲ ਉਖਾਰੇ।
ਜਾਂਤੇ ਸਭ ਨੇ ਯਹੀ ਸੁਨਾਈ। ਪ੍ਰਗਟ ਭਈ ਜਗਦੰਬਾ ਮਾਈ।
ਇਸ ਕਾ ਖੰਡਨ ਕਿਨੇ ਨ ਕੀਨਾ। ਸਭ ਨੇ ਮੰਡਨ ਪਰਬਲਦੀਨਾ।
ਤਾਂਤੇ ਤਾਤਪਰਜ ਕੇ ਮਾਂਹੀਂ।ਰੰਚਕ ਕਛੂ ਵਿਰੋਧ ਸੁਨਾਹੀਂ।।
ਤਾਂਤੇ ਤੁਮਰੀ ਸਾਰੀ ਗਾਥਾ। ਗਈ ਬਯਰਥ ਪਟਕ ਕਰ ਮਾਥਾ।।
ਇਤਨੇ ਦੋਖ ਦਖਾਏ ਭਾਰੇ। ਅਰ ਯੁਕਤੀ ਪ੍ਰਮਾਨ ਅਪਾਰੇ।।
ਅੰਤ ਵਿਖੇ ਕਛੁ ਕਾਮ ਨਾ ਆਏ। ਜਬ ਸਭ ਕਵੀ ਏਕ ਮਤ ਪਾਏ।।੮੫।।

**ਭਾਵ** — ਭਾਵੇਂ ਸਾਰੇ ਕਵੀਆਂ ਦੇ ਕਥਨ ਦਾ ਤਾਂ ਆਪਸ ਵਿੱਚ ਵਿਰੋਧ ਜ਼ਰੂਰ ਪਾਇਆ ਜਾਂਦਾ ਹੈ, ਜਿਸਤੇ ਇੱਕ ਦੂਜੇ ਦੇ ਨਾਲ ਨਹੀਂ ਮਿਲਦਾ, ਅਰ ਇਸਦੇ ਵਿਚਾਰਨ ਤੇ ਇਹ ਬਾਤ ਭੀ ਸਿੱਧ ਹੋ ਜਾਂਦੀ ਹੈ ਕਿ ਇਹ ਸਭ ਮਿੱਥਯਾ ਵਾਦੀ ਹਨ ਪ੍ਰੰਤੂ ਜਦ ਅੰਤਨੂੰ ਸਭ ਦਾ ਸਿੱਧਾਂਤ ਇੱਕ ਦੇਖਯਾ ਜਾਂਦਾ ਹੈ, ਅਰ ਦੇਵੀ ਦੇ ਪ੍ਰਗਟ ਹੋਨ ਪਰ ਕਿਸੇ ਦਾ ਭੀ ਵਿਰੋਧ ਨਹੀਂ ਹੈ, ਤਦ ਇਨ੍ਹਾਂ ਦਾ ਪਰਸਪਰ ਵਿਰੋਧ ਕਥਨ ਕਰਨਾ ਮੰਨਕੇ ਭੀ ਦੇਵੀ ਪਰਗਟ ਹੋਣ ਵਿਚ ਸਭ ਦੀ ਸੰਮਤੀ ਦੇਖ ਕੇ ਇਹ ਮੰਨਣਾ ਪੈਂਦਾ ਹੈ ਕਿ ਇਸ ਵਿਖੇ ਕੋਈ ਵਿਰੋਧ ਨਹੀਂ ਹੈ, ਜਿਸਤੇ ਜ਼ਰੂਰ ਦੇਵੀ ਪ੍ਰਗਟ ਹੋਈ ਸੀ।।

# ਤੱਤ ਖਾਲਸਾ

## ਦੋਹਿਰਾ

ਇਹ ਭੀ ਕਥਨੀ ਤੁਧ ਦੀ ਅਹੇ ਤੁੱਛ ਸਮ ਤੁਲ।
ਯੁਕਤ ਪੌਨ ਕੇ ਸਾਮ੍ਹਨੇ ਰਹੇ ਨ ਠਾਢੀ ਮੂਲ।।੮੬।।
ਹੋਰ ਗੁਵਾਹੀ ਦੀ ਜਰ੍ਹਾ ਇਸ ਵਿੱਚ ਨਾਹੀਂ ਲੋੜ।
ਹੈਂਧੇ ਗਯਾਨੀ ਕਵੀ ਦਾ ਸੁਨ ਲੈ ਸਭ ਨਚੋੜ।।੮੭।।
ਆਪਨੇ ਪਹਿਲੇ ਕਥਨ ਵਿੱਚ ਕਰਦਾ ਦੇਵੀ ਸਿੱਧ।
ਓਹੋ ਦੂਜੀ ਵੇਰ ਹੈ ਦਸਦਾ ਕਰਮ ਨਖਿੱਧ।।੮੮।।

ਭਾਵ — ਇਨ੍ਹਾਂ ਕਵੀਆਂ ਦੇ ਕਥਨ ਨੂੰ ਮਿੱਥਯਾ ਸਿੱਧ ਕਰਨ ਵਾਸਤੇ ਹੋਰ ਕਿਸੇ ਯੁਕਤੀ ਉਕਤੀ ਯਾ ਪ੍ਰਮਾਨ ਦੀ ਕੋਈ ਲੋੜ ਨਹੀਂ ਹੈ, ਕਿੰਤੂ ਗਿਆਨੀ ਗਿਆਨ ਸਿੰਘ ਜੀ ਦਾ ਨਵੇਂ ਪੰਥ ਪਰਕਾਸ਼ ਵਿੱਚ ਏਸੇ ਪਰਸੰਗ ਪਰ ਜੋ ਲੇਖ ਹੈ ਸੋ ਸਾਬਤ ਕਰਦਾ ਹੈ ਕਿ ਜੋ ਕੁਛ ਅਸੀਂ ਪਹਲੇ ਦੇਵੀ ਦੇ ਪ੍ਰਗਟ ਹੋਨ ਪਰ ਲਿਖਿਆ ਸਾ ਸੋ ਅਗਿਆਨਤਾ ਦਾ ਖਿਆਲ ਸਾ।।

ਪ੍ਰੰਤੂ ਜਦ ਗੁਰੂ ਜੀ ਨੇ ਸਾਡੇ ਪਰ ਕ੍ਰਿਪਾ ਕੀਤੀ ਅਰ ਗਿਆਨ ਦਿੱਤਾ ਤਦ ਅਸੀਂ ਅਪਨੇ ਪਹਿਲੇ ਖਿਆਲ ਦਾ ਖੰਡਨ ਕਰਕੇ ਦਸਿਆ ਕਿ ਗੁਰੂ ਜੀ ਨੇ ਕੋਈ ਦੇਵੀ ਪ੍ਰਗਟ ਨਹੀਂ ਕੀਤੀ ਸੀ, ਇਸ ਵਾਸਤੇ ਜੋ ਅਸੀਂ ਪਹਿਲੇ ਪੰਥ ਪ੍ਰਕਾਸ਼ ਵਿਚ ਸਿੱਧ ਕੀਤੀ ਹੈ, ਸੋ ਅਗਿਆਨ ਕਾਲ ਦੇ ਖਿਆਲ ਨਾਲ ਸੀ।।

ਉਸਦਾ ਅਸਲੀ ਪ੍ਰਸੰਗ ਏਥੇ ਲਿਖਕੇ ਪ੍ਰਗਟ ਕੀਤਾ ਜਾਂਦਾ ਹੈ।

## ਯਥਾ : ਨਵਾਂ ਪੰਥ ਪ੍ਰਕਾਸ਼

''ਇੱਕ ਦਿਨ ਪੰਡਿਤ ਨੇ ਵਿੱਚ ਸਭਾ। ਬੂਝਯੋ ਪੰਡਤ ਤੈ ਇਸ ਢਬਾ।। ਭੀਮ, ਕਰਨ, ਅਰਜਨ ਲੌ ਜੋਧੇ। ਲਿਖੇ ਅਤਯੰਤ ਬਲੀ ਹਮ ਸੋਧੇ।। ਬਸਨ ਪਤਾਲ ਗਗਨ ਪਰ ਜਾਨਾ। ਮਨ ਭਾਵਨ ਕੰਮ ਕਰ ਦਿਖਲਾਨਾ।। ਬੱਬਨ ਬਾਹਨ ਨ੍ਰਿਪਸੁ ਧੰਨਾ। ਜਿਨਕਾ ਬਲ ਸਮ ਈਸ ਵਰੰਨਾ।। ਇਤਯਾਦਿਕ ਗਾ ਜੋ ਔਰੈਂ। ਵਰਨੀ ਵੀਚ ਗ੍ਰੰਥਨ ਗੋਰੈਂ।। ਰੋਚਕ ਹੈ ਕਿ ਜਥਾਰਥ ਭਾਖੀ। ਕੈ ਉਪਮਾਂ ਮਾਤ੍ਰ ਹੀ ਰਾਖੀ।। ਇਸਕਾ ਉਤ੍ਰ ਦੀਜੈ ਸੱਚਾ। ਸੁਨ ਦਿਜ ਜਾਲ ਲੋਭ ਹਿਤ ਰੱਚਾ।। ਧਨ ਲੈਵੇ ਹਿਤ ਬਯੋਂਤ ਬਨਾਈ। ਵਰਗਲਾਨ ਸਿਖਨ ਕੇ ਤਾਂਈ। ਬੋਲਿਯੋ ਅਰਜਨ ਆਦਿਕ ਸਾਰੇ ਭਏ ਬਲੀ ਪਰਤਾਪੀ ਭਾਰੇ। ਜਗਯ ਹੋਮ ਸੋ ਕਰਤ ਰਹਾਏ। ਜਾਂਤੈ ਪ੍ਰਗਟ ਦੇਵਤਾ ਧਾਏ। ਤਿਨ ਤੈ ਲੈ ਬਰ ਦੋਏ ਬਲੀ। ਬਾਂਛਿਤ ਕਰਤ ਰਹੇ ਬਿਧ ਭਲੀ।। ਸਿਖਨ ਕਹਿਯੋ ਸੁਨੋ ਦਿਜ ਰਾਈ। ਹਮ ਤੈ ਕ੍ਰਿਯਾ ਕਰਾਵੋ ਸਾਈ। ਜਿਸਤੇ ਪ੍ਰਗਟ ਹੋਵੇ ਦੇਵ। ਲੈ ਬਰ ਸ਼ੱਤ੍ਰ ਹਰੈ ਸਬ ਏਵ। ਸੁਨਿ ਪੰਡਤ ਖੁਸ਼ ਹੋਯੋ ਭਾਰੀ। ਮਨ ਹੀ ਮਨ ਮੈਂ ਏਹੁ ਵਿਚਾਰੀ।। ਅਬ ਮਮ ਜਾਲ ਬੀਚ ਸਿੱਖ ਆਏ। ਲੈਹੋ ਬਾਛਿਤ ਧਨ ਅਧਕਾਏ।। ਇਹ ਮਥਕੇ ਦਿਜ ਬੋਲਯੋ ਏਵ। ਜਦਪਿ ਕਲ ਮੈਂ ਬਿੱਦਤ ਨ ਦੇਵ।। ਤੌ ਭੀ ਜੋ ਦੌਲਤ ਕੋਊ ਲਾਵੈ। ਅਨੁਸਠਾਨ ਪੂਰਾ ਕਰਵਾਵੈ।। ਕਿਉਂ ਨਾ ਦੇਵਤਾ ਫਿਰ ਪ੍ਰਗਟੈ ਹੈ। ਬਾਛਤ ਬਰ ਕਰ ਤਾਕੋ ਦੈਹੈ। ਪਹਿਲੇ ਇਕ ਬਡ ਜਗਯ ਭਵੈ ਹੈਂ।ਤਿਸ ਮੈਂ ਦਿਜ ਵਰ ਪਰਖੇ ਜੈਹੈਂ।। ਬੇਦੀ ਮੰਤ੍ਰੀ ਧਰਮੀ ਸੂਹੇ। ਜੋ ਨਿਕਸੈ ਗੇ ਬ੍ਰਹਮਣ ਪੂਰੇ।। ਉਨਤੇ ਜਗਯ ਹੋਮ ਕਰਵੈਹੈਂ। ਵਰਣੀ ਹੋਮ ਬਰਸ ਇੱਕ ਥੈਹੈਂ।। ਦੇਵੀ ਪ੍ਰਗਟ ਹੋਇਗੀ ਤਬੈ। ਬਰਦੈ ਕਾਜ ਸੁਧਾਰੇ ਸਬੈ।। ਨਿਜ ਮਤਲਬ ਕੇ ਬਚਨ ਅਪਾਰੇ। ਭਾਖੇ ਦਿਜ ਐਸੇ ਪਰਕਾਰੇ। ਜੋ ਸੁਨ ਸਿੱਖ ਮਾਨਗੇ ਸਾਰੇ। ਪੰਡਤ ਜੀ ਖੁਸ਼ ਹੋਏ ਭਾਰੇ।। ਸਿੱਖਨ ਬਾਤ ਸਰਬ ਗੁਰ ਪਾਸ। ਭਾਖੀ ਜਬ ਗੁਰ ਬੋਲੇ ਖਾਸ। ਹੇ ਦਿਜਵਰ ਜੋ ਤੂੰ ਫੁਰਮੈਹੈਂ। ਕਲਿਮੈਂ ਨਹੀਂ ਦੇਵ ਪ੍ਰਗਟੈ ਹੈਂ।। ਸੋ

ਜੁਗਤੀ ਇਹੁ ਬਚਨ ਤੁਮ੍ਹਾਰੇ।। ਮਾਨਨ ਜੋਗ ਨਹੀਂ ਹੈ ਪਿਆਰੇ।। ਜੇ ਪਿਛਲੇ ਜੁੱਗਨ ਮੈਂ ਏਵ। ਪ੍ਰਗਟ ਹੋਤ ਰਹੇ ਹੈਂ ਦੇਵ।। ਤੌਂ ਅਬ ਭੀ ਪ੍ਰਗਟ ਹੋ ਜੈਹੈਂ ਬਰ ਸਰਾਪ ਹਮ ਕਿਛੁ ਨ ਚੈਹੈਂ । ਕਿਉਂ ਕੇ ਹਮ ਅਕਾਲ ਕੇ ਬਾਲਕ। ਹੈ ਜੋ ਸੁਰ ਨਰ ਸਬ ਕਾ ਮਾਲਕ। ਕੋਟਨ ਕੋਟ ਬ੍ਰਮੰਡੈ ਪਾਲਕ। ਸਰਬ ਦੇਵ ਦੇਵੀ ਕਾ ਚਾਲਕ। ਸੋ ਪ੍ਰਭ ਸਰਬ ਕਲਾ ਸਮਰੱਥ। ਉਸਕਾ ਹਮਰੇ ਸਿਰ ਪਰ ਹੱਥ। ਫਿਰ ਕਿਉਂ ਦੇਵੀ ਦੇਵ ਅਰਾਧੈਂ । ਜੋ ਤਿਸ ਹਿਤ ਤਿਨ ਸਾਧਨ ਸਾਧੈਂ ।। ਹਾਥ ਜੋਰਕੇ ਦੀਨਨ ਨਿਆਈ। ਖੜੇ ਰਹਿਤ ਪ੍ਰਭ ਕੇ ਦਰ ਜਾਈ।। ਜੈਸੇ ਔਰ ਜੀਵ ਪ੍ਰਭਕੇ ਹੈਂ ।ਤੈਸੇ ਜੀਵ ਦੇਵ ਭੀ ਵੈਹੇਂ ।। ਫਿਰ ਹਮ ਉਨਕੋ ਕਾਹੇ ਧਿਆਵੈਂ । ਜੱਗਯ ਹੋਮ ਬੇਸ਼ੱਕ ਕਰਾਵੈਂ । ਇਹ ਤੋ ਧਰਮ ਹਮਾਰਾ ਸਾਰ। ਕਰਤ ਰਹੇ ਨ੍ਰਿਪ ਮੁਨਿ ਅਵਤਾਰ।। ਸੋ ਤੋ ਹਮ ਭੀ ਕਰਨਾ ਚੈਹੈ। ਜਿਸ ਤੈ ਸਭ ਸ੍ਰਿਸ਼ਟੀ ਸੁਖ ਪੈਹੈ।। ਇਕ ਤੋ ਅਬ ਦੁਰਭਿਖ ਅਤਿ ਭਾਰੀ। ਹੈ ਪੜ ਰਹਿਯੋ ਨ ਬਰਸਤ ਵਾਰੀ।। ਦੂਸਰ ਭਾਰਤ ਵਰਸ ਮਝਾਰੇ। ਮਹਾਂ ਮਰੀ ਪੜ ਰਹੀ ਅਪਾਰੇ।। ਤ੍ਰਿਤੀਏ ਜੋ ਨਰ ਨਾਰੀ ਆਰਜ। ਹੋਇ ਰਹੇ ਨਿਜ ਧਰਮੋਂ ਖਾਰਜ।। ਪਾਪ ਕੁਕਰਸ਼ਨ ਮੈਂ ਸ਼ਬ ਲਾਗੇ । ਇਸੀ ਹੇਤ ਬਲ ਰਹੇ ਅਭਾਗੇ। ਜਗਯ ਹਮਨ ਲੌ ਸੁਕ੍ਰਿਤ ਜੈ ਹੈਂ । ਹਾਕਮ ਤੁਰਕ ਕਰਨ ਨਾ ਦੈਹੈਂ ।। ਹਮ ਜਬ ਹਮਨ ਜਗਯ ਕਰ ਵੈਹੈ।। ਖੁਸਿਹੂ ਘਨ ਜਲ ਬਹੁ ਵਰਸੈਹੈ। ਦੁਰਭਿਖੁ ਨਸੈ ਅੰਨਯ ਬਹੁ ਥੈਹੈ। ਧਰਨੀ ਰਸ ਸਬ ਬਿਧ ਪ੍ਰਗਟੈ ਹੈਂ । ਪਵਨ ਹਵਨ ਤੈ ਸੁੱਧ ਭਵੈਹੈਂ । ਰੋਗ ਸੋਗ ਸਬ ਦੂਰ ਨਸਹੈਂ । ਬੁਧਿ ਸੁਧ ਨਰ ਨਾਰਿਨ ਥੈਹੈ । ਸੁਕ੍ਰਿਤ ਸਭ ਕਰਨੇ ਲਗ ਜੈਹੈਂ । ਨਸੈ ਅਬਿਦਯਾ ਬਿਦਯਾ ਐਹੈਂ । ਸੂਰ ਬੀਰਤਾ ਦਿੜ ਪ੍ਰਗਟ ਹੈਂ ।। ਵਰਣਾ ਆਸ੍ਰਮੀ ਜਨ ਹੈ ਜੇਤੇ। ਕਾਇਰਤਾ ਕਰ ਪੂਰਨ ਤੇਤੇ। ਭੇਡ ਬਕਰੀਆਂ ਸਮ ਹੋਰ ਹੈ। ਬਾਛਿਤ ਕਾਂਮ ਤੁਰਕ ਤਬ ਲਹੇ।। ਇਨੈ ਹਵਨ ਕੀ ਪਵਨ ਲਗੈ ਜਬ। ਸ਼ੇਰ ਬਘਯਾੜ ਨਸੇ ਹ੍ਵੈਹੈਂ ਤਬ।। ਸੂਰ ਬੀਰਤਾ ਉਰ ਮੈਂ ਜਗ ਹੈ। ਧਰਮ ਪੁਰਾਤਨ ਕਰਨੇ ਲਗ ਹੈ।। ਪ੍ਰਭਤਾ ਦੇਹ ਅਰੋਗ ਕਰਾਤੀ। ਬਿਜੈ ਗਿਆਨ ਸੰਤਤ ਸੁਖ ਦਾਤੀ। ਨਿਰਭੈਤਾ ਜਸ ਗੁਣ ਦੈਵੀ ਸਬ। ਹੋਹਿ ਪਰਾਪਤ ਗੁਰ ਘਰ ਮੈਂ ਤਬ।। ਬਾਲਕ ਭਾਗਵਾਨ ਪ੍ਰਗਟੈਹੈਂ । ਰੋਗ ਸੀਤਲਾ ਆਦਿ ਨਸੈਹੈਂ ।। ਕਾਮਾਦਿਕ ਸਬ ਅਸੁਰੀ ਸੰਪਤ। ਜਗਯ ਹੋਮ ਕੋ ਪਿਖਕੈ ਕੰਪਤ।। ਉਤਮ ਗੁਣ ਸਤ ਆਦਿਕ ਜੈਹੈਂ । ਬਾਵਨ ਕਹੇ ਬੇਦ ਰਿਗ ਮੈਹੈਂ ।। ਸੋ ਅਵੱਸ ਜਗ ਮੈਂ ਬਰਤੈ ਹੈ। ਜਗਯ ਹਵਨ ਬਿਧਿਵਤ ਜਬ ਥੈਹੈ।।

## ਦੋਹਿਰਾ

ਇਹ ਸੁਨ ਦਿਜ ਵਰ ਖੁਸ਼ੀ ਹੁਇ ਕਹਯੋ ਆਪ ਅਵਤਾਰ।
ਸਤਗੁਰ ਪ੍ਰਗਟੇ ਜਗਤ ਮੈ ਤਾਰਨ ਹਿਤ ਸੰਸਾਰ।।੩।।

## ਚੌਪਈ

ਆਪ ਹਵਨ ਕੇ ਨਫੇ ਜੋ ਗਾਏ। ਹੋਹਿ ਅਵੱਸ ਮੇਵਸਬ ਭਾਏ।।
ਪਰ ਉਪਕਾਰ ਜਗਤ ਪਰ ਭਾਰੀ। ਹੋਇ ਆਪ ਕਾ ਜਸ ਸੁਖਕਾਰੀ।।
ਅਨੁਸਠਾਨ ਜਬ ਪੂਰਨ ਥੈਹੈ। ਦੁਰਗਾ ਭੀ ਅਵੱਸ ਪਰਗਟੈ ਹੈ।।
ਬਾਛਤ ਬਤ ਰਾਵਰ ਕੋ ਦੈਹੈ। ਸਗਰੇ ਕਾਰਜ ਸਿੱਧ ਕਰੈਹੈ।।
ਔਰ ਪਿੱਤ੍ਰ ਦੇਵਤਾ ਸਾਰੇ। ਹੋਇ ਪ੍ਰਸੰਨ ਅਸੀਸ ਉਚਾਰੇ।।
ਦੁਰਭਿਖ ਮਹਾਮਰੀ ਲੌ ਕਸ਼ਟ। ਨਸ਼ਟ ਹੋਹਿ ਸੁਖ ਭਵੈ ਸਮਸ਼ਟ।।
ਜਗਯ ਹਵਨ ਕੇ ਗੁਣ ਬੇਅੰਤ। ਗਾਵਤ ਜੇ ਸੁਗਤਿ ਦਿਜਵਰ ਸੰਤ।

ਫੈਲੇਗੀ ਸਭ ਜਗ ਪਰ ਗਾਵੈ। ਤੇਰ ਪ੍ਰਤਾਪ ਹਿੰਦ ਕਾ ਖਾਵੈ।।
ਬਡ ਉਪਕਾਰ ਆਪ ਕਾ ਥੈਹੈ। ਪਰ ਇਕ ਬਿਨੈ ਔਰ ਹਮ ਕੈਹੈ।
ਐਸੇ ਕਾਰਜ ਅਤਿ ਉੱਤਮ ਹਿਤ। ਚਹੀਏ ਦਿਜਵਰ ਭੀ ਇੰਦ੍ਰੇ ਜਿਤ
ਧਰਮੀ ਬੇਦ ਮੰਤ੍ਰਕੇ ਗਯਾਤਾ। ਸੋ ਕਰਹੈਂ ਇਹ ਕਾਜ ਬਖਯਾਤਾ।।
ਦਿਜਕੀ ਬਤੀਆਂ ਸੁਨਕੈ ਸਤਗੁਰ। ਬਿਪ੍ਰਨਕੇ ਪ੍ਰਖਨਕੀ ਠਟ ਉਰ।
ਬੋਲ ਮਸੰਦ ਮੇਵੜਯੋ ਤਾਈਂ । ਯਾ ਬਿਧਿ ਦੀਨੋ ਹੁਕਮ ਗੁਸਾਈਂ ।
ਕਰੋ ਸਮੱਗ੍ਰੀ ਸੰਗ੍ਰਹਿ ਭਾਰੀ। ਜਗਯ ਹੋਮ ਕਰਨੇ ਕੀ ਸਾਰੀ।।
ਮਾਨ ਬਚਨ ਉਨ ਗੁਰੁ ਕਾ ਤਬਹੀ। ਜਗਯਸਮਾਨ ਤ ਯਾਰ ਕਿ ਯਸ ਬਹੀ।।
ਲਾਡੂ ਕਰੇ ਕਚੌਰੀ ਖਸਤਾ। ਔਰ ਛਕਨ ਕੀ ਬਹੁ ਬਿਧਿ ਵਸਤਾ।
ਸਤ੍ਰਾਂ ਸਏ ਤਿਵੰਜੇ ਸਾਲ। ਖਬਰ ਦੇਸ ਮੈਂ ਭਈ ਬਿਸਾਲ।
ਬਿੱਪ੍ਰ ਦੇਸ ਬਦੇਸੀ ਆਏ। ਸਤ ਗੁਰ ਬਾੜੇ ਦੋ ਬਨਵਾਏ।
ਇਕ ਦਿਸ ਭੋਜਨ ਭਯੋ ਸਮਾਂਸ। ਦੂਸਿਰ ਦਿਸਾ ਭਯੋ ਬਿਨ ਮਾਸ।
ਬਿਪ੍ਰਨ ਕੋ ਗੁਰੁ ਹੁਕਮ ਸੁਨਾਯੋ। ਭੋਜਨ ਛਕੋ ਬਿਪ੍ਰ ਮਨ ਭਾਯੋ।
ਮੁਹਿਰ ਦੱਖਣਾ ਮਾਸ ਅਹਾਰੀ। ਪਾਵੈਗੋ ਤੁਮ ਲੇਹੁ ਵਿਚਾਰੀ।
ਜੋ ਪ੍ਰਸਾਦ ਮਾਸ ਬਿਨ ਖੈਹੈ। ਏਕ ਰਜਤਪਣ ਦਖਣਾਂ ਪੈਹੈ।
ਚੋਜੀ ਰਚਯੋ ਗੁਰੂ ਇਹੁ ਚੋਜ। ਬਿਪਰ ਛਕੈਂ ਦਹੂੰ ਦਿਸ ਰੋਜ।
ਕਿੰਚਤ ਹੀ ਨਿਰਮਾਂਸ ਰਹਾਏ। ਬਾਕੀ ਸਬ ਸਮਾਂਸ ਦਿਜ ਥਾਏ।
ਪਾਂਚ ਪਾਂਚ ਦੈ ਉਨੇਂ ਰੁਪੱਯੇ। ਹਾਂਕ ਦਏ ਸੋ ਬੈਲਨ ਭੱਯੇ।
ਜੋ ਧਰਮੀ ਨਿਰਮਾਂਸ ਰਹਾਏ। ਸੋ ਸਾਦਰ ਗੁਰ ਰਖੇ ਟਿਕਾਏ।
ਤਿਨ ਕੋ ਦਖਣਾਂ ਮੁਹਿਰੈ ਦੀਨੀ। ਬਰਣੀ ਹਵਨ ਜੋਗ ਲਏ ਚੀਨੀ।
ਉਨਮੈਂ ਕੇਸਵ ਥਾਂ ਬਖਿਯਾਤਾ। ਮੰਤ੍ਰ ਸ਼ਾਸਤ੍ਰ ਬੇਦ ਗਿਆਤਾ।
ਹਵਨ ਹੇਤ ਉਨ ਜਿਤਕ ਸਮੱਗ੍ਰੀ। ਲਿਖਵਾਈ ਸੋ ਆਈ ਅੱਗ੍ਰੀ।
ਚੰਦਨ ਕੁੰਕਮ ਲੌਂਗ ਸੁਪਾਰੀ। ਜਵ ਤਿਲ ਦਾਖ ਨਰੇਲ ਅਪਾਰੀ।
ਸਹਿਤ ਕਪੂਰ ਖੰਡ ਘ੍ਰਿਤ ਆਦਿਕ। ਕੀਨੀ ਜਮਾਂ ਵਸਤ ਸੁਖ ਸਾਧਕ।
ਸਾਹਿਬ ਸਿੰਘ, ਕ੍ਰਿਪਾਲ, ਗੁਰਬਖ ਸਾਦੀ ਪਚੰਦ ਆਦਿਕ ਬਹੁਸਖਸ।
ਕੀਨੋ ਤਈ ਨਾਤ ਬਚ ਕਹੇ। ਸਰਬ ਸਮੱਗ੍ਰੀ ਹਾਜ਼ਰ ਰਹੇ ।।੪।।

## ਦੋਹਿਰਾ

ਆਨੰਦ ਪੁਰ ਤਟ ਸਤਲੁਜੈ ਗੁਰ ਕੇ ਬਾਗ ਮਝਾਰ।
ਹਵਨ ਹੋਨ ਲਾਗਯ ਤਹਾਂ ਪਿਖ ਅਸਥਾਂਨ ਉਦਾਰ।।੫।।

## ਦਵੈਯਾ ਛੰਦ

ਸੱਤ੍ਰਾਸਏ ਚੁਰੰਜਾ ਚੇਤ੍ਰ ਨਵਰਾਤੇ ਕੇ ਮਾਹੀਂ । ਲਗਨ ਮਹੂਰਤ ਸੋਧ ਭਲੇ ਸਬ ਹਵਨ ਅਰੰਭਯੋ ਵਾਹੀਂ ।। ਕੇਸਵ ਹਵਨ ਕਰਾਵਨ ਬੈਠੋ ਗੁਰੂ ਅਹੂਤੀ ਦੇਤੇ। ਬਰਨੀ ਕਰਨੀ ਔਰੇ ਬਿਪ੍ਰਨ ਠਾਨੀ ਸ਼ਾਤੀ ਹੇਤੇ।। ਸਾਮੱਗ੍ਰੀ ਯੁਤ ਪਰਨਾਰੇ ਸਮ ਧਾਰਾ ਘਿਰਤ ਪਵੇਹੈ। ਚਾਰ ਮਾਸ ਤਹਿ ਹਵਨ ਭਯੋ ਜਬ ਬਰਖਾਂ ਲਗੀ ਅਤੇ ਹੈ। ਫਿਰ ਨੈਣਾ ਦੇਵੀ ਦੇ ਟਿਲੇ ਪਰ ਅਸਥਲ ਪੇਖ ਸੁਹਾਵਨ। ਜਾਇ ਹਵਨ ਕਰਨੇ ਗੁਰ ਲਾਗੇ ਦਿਜ ਵਰ ਬੈਠ ਕਰਾਵਨ।। ਦੇਸ ਬਦੇਸ ਬਾਤ ਇਹੁ ਚਾਲੀ ਗੁਰ ਦੇਵੀ ਪ੍ਰਗਟਾਵਨ।। ਸਿੱਖ ਆਸਿੱਖ ਹੋਇ ਖੁਸ਼ ਕੈਹੈਂ ਅਬ ਗੁਰ ਤੁਰਕੈ ਘਾਵਨ। ਨ੍ਰਿਪ ਪਹਾੜੀ ਧਰ ਕਰ ਸ਼ਰਧਾ ਪਿਖਨ

ਵਕੀਲ ਪਠਾਵਨ।। ਹਵਨ ਸਮੱਗ੍ਰੀ ਸੰਗਤ ਗੁਹ ਕੀ ਲਾਗੀ ਅਧਿਕ ਪੁਚਾਵਨ। ਸਾਲ ਬਿਤਯੋ ਇੱਕ ਯੌਹੀ ਜਬ ਤਬ ਦਿਜਵਰ ਗੁਰੈ ਪੁਛੀਓ। ਦੁਰਗਾ ਥਾਰੀ ਕਬ ਪ੍ਰਗਟੇਗੀ ਕੇ ਸਵ ਉਤੱਰ ਦੀਓ।। ਕਿਸੇ ਕੁਲੀਨ ਸ੍ਰੇਸ਼ਟ ਨਰ ਕੀ ਬਲੀ ਦੇਹ ਅਬ ਲਿਆਏ। ਹੋਵੇ ਗੀ ਤਬ ਪ੍ਰਗਟ ਦੇਵੀ ਬਰ ਲੀਜੋ ਮਨ ਭਾਏ। ਹਸ ਕਰ ਗੁਰੂ ਕਹਯੋ ਪੰਡਤ ਜੀ ਜੈਸਾ ਨਰ ਤੂੰ ਕੈਹੈਂ । ਸੋ ਤੁਮ ਸਮ ਕੁਲੀਨ ਉਤਮ ਜਨ ਕਹੋ ਕੌਨ ਜਗ ਮੈਂ ਹੈਂ ।। ਅਬ ਹਮ ਬਲੀ ਤੁਮਾਰੀ ਦੈਹੈਂ ਜਬ ਪ੍ਰਗਟੈਗੀ ਮਾਈ। ਪਹਿਲੇ ਤਿਸਤੈ ਤੁਮੈ ਜਿਵਾਕੈ ਫਿਰ ਬਰ ਮਾਂਗੈ ਭਾਈ। ਸੁਨ ਪੰਡਤ ਜੀ ਸਾਚ ਮਾਨਕੈ ਦਹਿਲ ਸੁਨਾਯੋ ਐਸੇ। ਮੈਂ ਸੁਚੇਤ ਹੁਇ ਨ੍ਹਾਇ ਆਇ ਤੌ ਹਵਨ ਕਰੋ ਤੁਮ ਬੈਸੇ। ਠਾਂਨ ਬਹਾਨਾ ਜਬ ਵਹਿ ਖਿਸਕਯੋ ਔਰ ਗਏ ਦ੍ਵਿਜ ਡਰਹੈ। ਅਨਕ ਬਹਾਨੇ ਰਚ ਰਚ ਭਾਗੇ ਮਤ ਹਮਕੋ ਗੁਰੁ ਫਰਹੈ। ਹਵਨ ਕਰਯੋ ਤਬ ਗੁਰੂ ਅਕੇਲੈ ਪਹਿਰ ਤ੍ਰੈਦਸ ਇਕ ਰਸ। ਧਿਆਨ ਅਕਾਲ ਪੁਰਖ ਮੈਂ ਪਾਗੇ ਦਮ ਇੰਦ੍ਰ ਮਨ ਕਰ ਵਸ। ਪ੍ਰਗਟੀ ਜੋਤਿ ਅਕਾਲ ਤਬੈ ਦਿਬ ਧਯਾਨ ਧਰਤ ਨਿਤ ਜਾਹੂੰ। ਪੇਖ ਮਸਤ ਖੁਸਿ ਥੀਏ ਅਤਿ ਮੈਂ ਬਰ ਗੁਰੁ ਚਹਯੋ ਨ ਕਾਹੂੰ। ਤੌ ਭੀ ਉਸੀ ਜੋਤ ਤੇ ਬਾਨੀ ਸਤਗੁਰ ਇਹ ਸੁਨ ਪਾਈ। ਪੰਥ ਤੁਮਾਰਾ ਚਲੈ ਬੀਰ ਬਡ ਧਰ ਪਰ ਸਦਾ ਰਹਾਈ।।੬।।

## ਦੋਹਿਰਾ

ਤਬ ਗੁਰੁ ਸਰਬ ਸਮੱਗ੍ਰੀ ਹਵਨ ਕੁੰਡ ਕੇ ਮਾਂਹਿ।
ਏਕਹਿ ਥਿਰ ਜਬ ਪਾ ਦਈ ਚਾਨਣ ਭਯੋ ਮਹਾਂਹਿ।।੭।।
ਦੂਰ ਦੂਰ ਲੌ ਚਾਂਦਨਾ ਲੋਗਨ ਪਿਖ ਨਿਰ ਧਾਰ।
ਜਾਨਿਯੋ ਪਗਟਾਂ ਦੁਰਗ ਸਾਹ ਪ੍ਰਗਟਾਈ ਗੁਰੁ ਸਾਰ।।੮।।
ਅਬ ਤੁਰਕਨ ਕੇ ਜ਼ੁਲਮ ਤੈਂ ਛੁਟ ਜੈਹੈ ਹਿੰਦੁਵਾਂਨ।
ਮੁਸਲਿਆਂ ਕੋ ਗੁਰੁ ਮਾਰ ਹੈ ਠਾਂਨ ਘਨੇ ਘਮਸਾਂਨ।।੯।।

## ਚੌਪਈ

ਯਾ ਬਿਧਿਕਰ ਸਤਗੁਰ ਨਿਜ ਕਾਰਜ। ਆਨੰਦ ਪੁਰ ਦਿਸ ਆਏ ਆਰਯ।
ਨੰਗੀ ਤੇਗ ਹਾਥ ਮੇਂ ਲੀਏ। ਆਵਤ ਮਸਤ ਮੋਦ ਮਨ ਥੀਏ।
ਜਾਇ ਮਿਲੇ ਮਗਮੈਂ ਨਰ ਜੇਈ। ਬੂਝਤ ਰਹੇ ਨਮੋ ਕਰ ਤੇਈ।
ਮਹਾਰਾਜ ਦੇਵੀ ਪ੍ਰਗਟਾਈ। ਗੁਰੁ ਸੈਨਤ ਦਿਸ ਤੇਗ਼ ਕਰਾਈ।।
ਰਵਿ ਸਮ ਦਿਪਤ ਤੇਜ਼ ਗੁਰੁ ਕੇਸ। ਅਧਕਨਜਾਤ ਕਿਸੀ ਤੇ ਹੇਰਾ।
ਪੇਖ ਤੇਗ ਬਿਜਲੀ ਸਮ ਚਮਕਤ। ਤੀਛਨ ਭੀਛਨ ਅਤਿਸੈ ਦਮਕਤ।
ਸਭ ਲੋਗੋਂ ਨੇ ਨਿਸ਼ਚੇ ਠਈ। ਏਹੁ ਤੇਗ ਦੇਵੀ ਨੇ ਦਈ।। ਪੁਨ:।।
ਏਹੋ ਬਾਤ ਜਗਤ ਬਿਦਤਾਈ। ਜੋ ਅਬਲੌਂ ਹੈਂ ਫੈਲ ਰਹਾਈ।।
ਸਿਖਨ ਪੁਸਤਕੋਂ ਮੈਂ ਲਿਖ ਰਾਖੀ। ਸੋਈ ਪਿਖ ਸਾਖੀ ਪਰ ਸਾਖੀ।।
ਮੈਂ ਭੀ ਮਾਰੀ ਭੁਲਕੈ ਖਾਸ। ਪਹਿਲੇ ਵੀਚ ਪੰਥ ਪਰਕਾਸ।।
ਸੋ ਫੈਲਯੋ ਬਹੁ ਜਗਤ ਮਝਾਰੀ। ਅਬ ਸਤਗੁਰ ਜਬ ਕ੍ਰਿਪਾਧਾਰੀ।
ਬਖਸ਼ੀ ਸੁੱਧ ਬੁੱਧ ਦ੍ਰਿੜ ਸਾਚੀ। ਆਪ ਪ੍ਰੇਰਯੋ ਸਤਗੁਰ ਸਾਛੀ।।
ਸਾਚੀ ਸਾਖੀ ਤਬ ਫੁਰਆਈ। ਲਿਖੀ ਸੋਊ ਜੋ ਗੁਰੂ ਲਿਖਾਈ।।

ਪੁਨ:

## ਦੋਹਿਰਾ

ਦੇਵੀ ਇਸਟ ਨ ਗੁਰੂ ਕਾ ਬਨਤ ਕਿਸੇ ਪਰਿਕਾਰ।
ਪੂਜੀ ਮਾਨੀ ਨਾਂ ਕਬੀ ਕਿਸੀ ਗੁਰੂ ਨੇ ਢਾਰ।।"

## ਦੋਹਿਰਾ

ਦੇਖਯਾ ਚੌਥਾ ਮੰਤ ਜੀ ਗਿਆ ਤਿਹਾਂ ਤੇ ਫੁੱਟ।
ਜਿਸ ਤੇ ਦੁਰਗਾ ਪੂਜਨੀ ਗਏਾਂ ਮਾਲ ਅਬ ਟੁੱਟ।।੮੬।।

ਭਾਵ – ਗਿਆਨੀ ਗਿਆਨ ਸਿੰਘ ਜੀ ਨੇ ਅਪਨੇ ਪੰਥ ਪ੍ਰਕਾਸ਼ ਵਿੱਚ ਅਪਨੀ ਕਲਮ ਨਾਲ ਦੁਰਗਾ ਪੂਜਨ ਨੂੰ ਆਪ ਖੰਡਨ ਕਰ ਦਿੱਤਾ ਹੈ, ਜਿਸ ਤੇ ਸਾਨੂੰ ਹੋਰ ਕਿਸੇ ਦੀ ਗੁਵਾਹੀ ਦੀ ਕੋਈ ਲੋੜ ਨਹੀਂ ਹੈ।

ਦੂਸਰੀ ਵੇਰ ਗਿਆਨੀ ਜੀ ਲਿਖਦੇ ਹਨ ਕਿ ਗੁਰੂ ਜੀ ਨੂੰ ਨਾ ਦੁਰਗਾ ਪੂਜਨ ਦੀ ਲੋੜ ਸੀ ਅਰ ਨਾ ਉਨ੍ਹਾਂ ਨੇ ਪੂਜੀ ਹੀ ਹੈ, ਕਿੰਤੂ ਇੱਕ ਪੰਡਤ ਥੋਂ ਕਿਸੇ ਦੂਜੇ ਪੰਡਤ ਨੇ ਪੁੱਛਿਆ ਕਿ ਅਰਜਨ ਅਤੇ ਭੀਮ ਵਿੱਚ ਜੋ ਇਤਨਾ ਬਲ ਦੱਸਯਾ ਹੈ ਸੋ ਸੱਚ ਬਾਤ ਹੈ ਕਿ ਐਵੇਂ ਕਥਨ ਮਾਤ੍ਰ ਹੀ ਹੈ? ਜਿਸ ਨੂੰ ਸੁਨਕੇ ਉਸ ਨੇ ਉਤ੍ਰ ਦਿੱਤਾ ਕਿ ਉਨ੍ਹਾਂ ਨੇ ਜੱਗ ਕਰਕੇ ਦੇਵੀ ਦਾ ਪੂਜਨ ਕੀਤਾ ਸਾ ਜਿਸ ਪਰ ਉਹ ਪ੍ਰਤੱਖ ਹੋ ਗਈ ਸੀ, ਇਸ ਬਾਤ ਨੂੰ ਸੁਨਕੇ ਸਿੱਖ ਭਰਮ ਗਏ ਅਰ ਆਖਨ ਲੱਗੇ ਕਿ ਪੰਡਤ ਜੀ ਅਸੀਂ ਭੀ ਜੇ ਓਸੇ ਤਰ੍ਹਾਂ ਜੱਗ ਕਰਾਈਏ ਤਾਂ ਤੁਸੀਂ ਪ੍ਰਗਟ ਕਰ ਦੇਵੋਗੇ?

ਜਦ ਸਿੱਖਾਂ ਨੇ ਕਿਹਾ ਤਦ ਪੰਡਤ ਲੋਭ ਵਿੱਚ ਆ ਗਿਆ ਅਰ ਜਾਣ ਖਲਾ ਕਿ ਸਿੱਖ ਹੁਣ ਮੇਰੇ ਫੰਧੇ ਵਿੱਚ ਆ ਗਏ ਹਨ, ਇਸ ਵਾਸਤੇ ਇਨ੍ਹਾਂ ਤੇ ਧਨ ਲੁੱਟਨਾ ਚਾਹੀਏ, ਜਿਸ ਤੇ ਸਿੱਖਾਂ ਨੇ ਗੁਰੂ ਮਹਾਰਾਜ ਪਾਸ ਅਰਜ ਕੀਤੀ ਜਿਸ ਪਰ ਗੁਰੂ ਜੀ ਫੁਰਮਾਇਆ ਕਿ ਪੰਡਤ ਜੀ ਜੇ ਤਦੋਂ ਪ੍ਰਗਟ ਹੋਈ ਸੀ ਤਾਂ ਹੁਣ ਭੀ ਕਰ ਦੇਵੋ, ਇਸ ਦਾ ਉਤ੍ਰ ਉਨ੍ਹਾਂ ਨੇ ਏਹੋ ਦਿੱਤਾ ਕਿ ਮਹਾਰਾਜ ਇੱਕ ਜੱਗਯ ਅਰ ਹਵਨ ਕਰਨਾ ਪਏ ਗਾ ਜਿਸ ਦੇ ਬਲ ਨਾਲ ਪ੍ਰਗਟ ਹੋਏਗੀ ਫਿਰ ਆਪਨੇ ਜੋ ਵਰ ਮੰਗਨਾਂ ਹੋਵੇ ਸੋ ਮੰਗ ਲੈਣਾ।।

ਗੁਰੂ ਜੀ ਨੇ ਫਰਮਾਇਆ ਕਿ ਸਾਨੂੰ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਤੇ ਵਰ ਮੰਗਨ ਦੀ ਕੋਈ ਇੱਛਾ ਨਹੀਂ ਹੈ ਜਿਸ ਤੇ ਅਸੀਂ ਉਸ ਦਾ ਪੂਜਨ ਨਹੀਂ ਕਰਾਂਗੇ, ਪਰ ਜਗ ਹੋਮ ਤਾਂ ਛੱਤ੍ਰੀਆਂ ਦਾ ਧਰਮ ਹੈ ਕਿਉਂਕਿ ਇਸ ਤੇ ਬਰਖਾ ਬਰਸਦੀ ਹੈ, ਬੀਮਾਰੀ ਜਾਂਦੀ ਰਹਿੰਦੀ ਹੈ ਪਉਣ ਸ਼ੁੱਧ ਹੋ ਜਾਂਦੀ ਹੈ, ਕਾਲ ਨਿਕਲ ਜਾਂਦਾ ਹੈ, ਸੂਰਬੀਰ ਪੁਰਖ ਧਰਤੀ ਪਰ ਪੈਦਾ ਹੁੰਦੇ ਹਨ ਅਤੇ ਤੇਜ ਪ੍ਰਤਾਪ ਵਧਦਾ ਹੈ, ਇਤਨਿਆਂ ਗੁਣਾਂ ਵਾਲਾ ਹੋਨ ਦੇ ਕਾਰਨ ਜਗ ਅਰ ਹੋਮ ਅਸੀਂ ਕਰੇਗੀ।।

ਤਦ ਪਹਿਲੇ ਸਤਦ੍ਰਵ ਦੇ ਕਨਾਰੇ ਗੁਰੂ ਦੇ ਬਾਗ ਵਿੱਚ ਚਾਰ ਮਹੀਨੇ ਹਵਨ ਹੋਇਆ ਫਿਰ ਬਰਖਾ ਰੁਤ ਵਿੱਚ ਨੈਨਾ ਦੇਵੀ ਦੇ ਪਹਾੜ ਪਰ ਚਲੇ ਗਏ, ਪਰੰਤੂ ਜਦ ਉਹ ਪ੍ਰਗਟ ਕਰਨ ਦੇ ਇੱਕਰਾਰ ਦਾ ਸਮਾਂ ਆਇਆ ਤਦ ਗੁਰੂ ਜੀ ਨੇ ਮੁਖ ਪੰਡਤ ਨੂੰ ਪੁਛਿਆ ਕਿ ਦੱਸੋ ਹੁਨ ਤੁਹਾਡੀ ਦੇਵੀ ਕਿਉਂ ਨ ਪ੍ਰਗਟੀ, ਜਿਸਨੂੰ ਸੁਨਕੇ ਪੰਡਤ ਨੇ ਆਖਿਆ ਕਿ ਮਹਾਰਾਜ ਕਿਸੇ ਪਵਿਤ੍ਰ ਪੁਰਖ ਦਾ ਸੀਸ ਭੇਟਾ ਦਈਏ ਤਾਂ ਪ੍ਰਗਟੇਗੀ' ਜਿਸ ਪਰ ਗੁਰੂ ਜੀ ਨੇ ਤੇਗ ਖਿੱਚਕੇ ਕਿਹਾ ਕਿ ਆਪ ਤੇ ਪਵਿੱਤਰ ਹੋਰ ਕੌਨ ਹੈ ਪਹਿਲੇ ਤੇਰਾ ਹੀ ਸਿਰ ਦੇਦੇ ਹਾਂ, ਇਸ ਬਚਨ ਨੂੰ ਸੁਨਕੇ ਬ੍ਰਹਮਨ ਡਰਦਾ ਸੁਚੇਤੇ ਦਾ ਪੱਜ ਕਰਕੇ ਨੱਸ ਗਿਆ, ਜਿਸ ਨੂੰ ਦੇਖਕੇ ਹੋਰ ਪੰਡਤ ਭੀ ਚਲੇ ਗਏ।

ਜਦ ਗੁਰੂ ਜੀ ਨੇ ਸਭ ਪਖੰਡ ਦੇਖ ਲੀਤਾ ਤਦ ਅਕਾਲ ਪੁਰਖ ਦਾ ਧਿਆਨ ਕੀਤਾ

ਅਰ ਉਸ ਵੇਲੇ ਅਕਾਸ਼ ਵਿੱਚ ਪਰਕਾਸ ਹੋ ਗਿਆ ਅਤੇ ਅਕਾਸ਼ ਬਾਣੀ ਹੋਈ ਕਿ ਤੇਰਾ ਪੰਥ ਚਲੇਗਾ, ਜਿਸ ਨੂੰ ਸੁਨਕੇ ਗੁਰੂ ਜੀ ਨੇ ਸਾਰੀ ਸਮੱਗ੍ਰੀ ਹਵਨ ਕੁੰਡ ਵਿੱਚ ਡੇਗ ਦਿੱਤੀ ਅਰ ਵੱਡੀ ਭਾਰੀ ਲਾਟ ਨਿਕਲੀ ਤਦ ਲੋਕਾਂ ਨੇ ਜਾਣਿਆ ਕਿ ਦੇਵੀ ਪ੍ਰਗਟ ਹੋਈ ਹੈ, ਇਤਨੇ ਵਿੱਚ ਗੁਰੂ ਜੀ ਨੰਗੀ ਤਲਵਾਰ ਹੱਥ ਵਿੱਚ ਲੈਕੇ ਉਤਰੇ ਅਰ ਲੋਗਾਂ ਨੇ ਪੁੱਛਿਆ ਕਿ ਮਹਾਰਾਜ ਦੇਵੀ ਪ੍ਰਗਟੀ? ਜਿਸ ਪਰ ਗੁਰੂ ਜੀ ਤਲਵਾਰ ਵੱਲ ਇਸ਼ਾਰਾ ਕਰ ਦੇਨ ਜਿਸ ਤੇ ਲੋਕਾਂ ਨੇ ਜਾਤਾ ਕਿ ਇਹ ਤੇਗ ਦੇਵੀ ਨੇ ਦਿੱਤੀ ਹੈ। ਪਰੰਤੂ ਗੁਰੂ ਜੀ ਦਾ ਇਸ ਦੇ ਕਥਨ ਤੇ ਇਹ ਭਾਵ ਸਾ ਕਿ ਏਹ ਤੇਗ ਹੀ ਦੇਵੀ ਹੈ ਜਿਸ ਤੇ ਹੋਰ ਕੋਈ ਦੇਵੀ ਨਹੀਂ ਹੈ।।

## ਦੋਹਿਰਾ

ਇਸ ਤੇ ਹੋਇਆ ਸਿੱਧ ਇਹ ਨਹਿ ਪੂਜੀ ਗੁਰ ਚੰਡ।
ਇਹ ਸਭ ਝੂਠਾ ਥਾ ਕਰਾ ਬਿੱਪਨ ਵਡਾ ਘਮੰਡ।।੯੦।।
ਦੇਖਿਆ ਤੇਰੇ ਸਾਮ੍ਹਨੇ ਕਹੇ ਗਿਆਨੀ ਆਪ।
ਗੁਰੁ ਦਾ ਦੁਰਗਾ ਪੂਜਨਾ ਹੈ ਕਵੀਆਂ ਦਾ ਪਾਪ।।੯੧।।
ਫਿਰ ਹੁਨ ਦੱਸ ਪਿਆਰਿਆ ਕਿਹੜੀ ਸੀ ਇਹ ਗੱਲ।
ਮਾਰੀ ਵਿੱਚ ਅਗਿਆਨ ਦੇ ਕਵਿ ਵਡੀ ਚ਼ਟੱਲ।।੯੨।।

## ਦੋਹਿਰਾ

ਭਾਵੇਂ ਖੰਡਨ ਹੈ ਕਰਾ ਅਪਨੀ ਮਤਿ ਅਨੁਸਾਰ।
ਪਰ ਇਸ ਵਿੱਚ ਭੀ ਸਾਧ ਨੇ ਕੀਤੀ ਨਹੀਂ ਵਿਚਾਰ।।੯੩।।
ਸੋ ਮੈਂ ਦੱਸਾਂ ਤੁੱਧ ਨੂੰ ਜੋ ਕੁਛ ਰਹਿਗਈ ਭੁੱਲ।
ਦੇਖੈਂ ਜਦੋਂ ਵਿਚਾਰ ਕੇ ਕਿਹਾ ਖਿੜੇਗਾ ਗੁੱਲ।।੯੪।।

## ਦਵੈਯਾ

ਪਹਿਲੇ ਤਾਂ ਸਿੱਖਾਂ ਦਾ ਸੁਨਕੇ ਜੱਗ ਹਵਨ ਖੁਸ਼ ਹੋਨਾ। ਦੇਵੀ ਪ੍ਰਗਟ ਕਰਨੇ ਖਾਤਰ ਚਾਹਿਆ ਸੀ ਧਨ ਖੋਨਾ।। ਇਸਤੇ ਸਾਬਤ ਹੁੰਦਾ ਹੈ ਜੋ ਸਿੰਘ ਨਹੀ ਸੇ ਧਰਮੀ। ਸੇ ਉਹ ਪਾਸ ਗੁਰੂ ਦੇ ਰਹਿੰਦੇ ਅਗਿਆਨੀ ਜਨ ਭਰਮੀ।।੯੫।। ਦੂਜਾ ਬ੍ਰਹਮਨ ਦਾ ਖੁਸ਼ ਹੋਨਾ ਸਿੱਖਾਂ ਨੂੰ ਭੁਹਲਾਕੇ। ਅਪਨਾ ਚਾਹੇ ਪੇਟ ਪਾਲਨਾ ਬੁਧੂ ਸਾਥ ਫਸਾਕੇ।। ਫਿਰ ਸਿੱਖਾਂ ਦਾ ਗੁਰ ਢਿਗ ਜਾਕੇ ਏਹੋ ਹਾਲ ਸੁਨਾਨਾ। ਜਿਸ ਪਰ ਗੁਰ ਨੇ ਤਿਸ ਪੰਡਤ ਕੋ ਅਪਨੇ ਪਾਸ ਬੁਲਾਨਾ।।੯੬।। ਹੇ ਇਹ ਬਾਤ ਬਨਾਵਟ ਦਿੱਸਦੀ ਜੋ ਮਨ ਮਹਿ ਨਹਿੰ ਆਵੇ। ਗੰਢ ਤੁੱਪ ਕਰ ਨਾਲ ਅਕਲ ਦੇ ਲੋਗਾਂ ਨੂੰ ਪ੍ਰਚਾਵੇ। ਫਿਰ ਗੁਰ ਜੀ ਇਹ ਬਚਨ ਉਚਾਰਿਆ ਵਰ ਸਰਾਪ ਹੈ ਜੋਈ।। ਅਰ ਦੇਵੀ ਦਾ ਪ੍ਰਗਟ ਕਰਨਾ ਸਾਨੂੰ ਲੋੜ ਨ ਕੋਈ।।੯੭।। ਸਾਨੂੰ ਛੁੱਟ ਅਕਾਲ ਪੁਰਖ ਤੇ ਹੋਰ ਨ ਮੰਨਨ ਜੋਗਾ।। ਦੇਵ ਦੇਵਤਿਆਂ ਪਰ ਨਿਸਚਾ ਤੇਰਾ ਬਿੱਪਰ ਹੋਗਾ।। ਤਾਂਤੇ ਦੇਵੀ ਅਸੀਂ ਨ ਮੰਨੇ ਜੱਗ ਹੋਮ ਕਰਵਾਵੇ। ਜਿਸ ਤੇ ਕਾਲ ਬੀਮਾਰੀ ਸਾਰੀ ਭਾਰਤ ਤੇ ਨੱਸ ਜਾਵੇ।।੯੮।। ਤੀਸਰ ਬਰਖਾ ਧਰ ਪਰ ਵਰਸੇ ਚੋਥਾ ਹੋ ਯਸ਼ ਭਾਈ। ਪੰਚਮ ਪੌਨ ਹਵਨ ਕੀ ਲਾਗੇ ਆਵੇ ਸੂਰਮਤਾਈ।। ਜਿਸਤੇ ਬੱਚੇ ਪੈਦਾ ਹੋਸਨ ਵਡੇ ਬਹਾਦਰ ਸੂਰੇ। ਅੱਜ ਕੱਲ ਜੋ ਤੁਰਕੀ ਭੈ ਤੇ ਹਨ ਹੋ ਰਹੇ ਅਧੂਰੇ।।੯੯।। ਹਵਨ ਕਰਨ ਤੇ ਕਾਇਰ ਪ੍ਰਾਣੀ ਸ਼ੇਰ ਭੇਡੀਏ ਹੋਵਨ। ਸੂਰਬੀਰਤਾ ਉਰ ਮੈਂ ਉਪਜੇ ਭਰਮ ਆਪਨਾ ਖੋਵਨ।। ਪੌਨ ਸ਼ੁੱਧ ਦੋਜਾਸੀ ਸਾਰੀ ਐਸਾ ਮੰਤ ਪਕਾਇਆ। ਆਖੇ ਗਿਆਨੀ ਪੰਡਤ ਨੂੰ ਗੁਰ ਏਹੋ ਲਾਭ ਬਤਾਇਆ।।੧੦੦।। ਪਰ ਇਹ ਹੈ ਇੱਕ

ਖਿਆਲ ਪੰਰਾਨਕ ਜੋ ਪਾਖੰਡੀ ਕਹਿੰਦੇ। ਬ੍ਰੱਧਅਨ ਇਸ ਜਾਲ ਵਿੱਚ ਨਹੁ ਦਦ ਹਨ ਦਾਖੂ ਰਹਿੰਦੇ ਹਵਨ ਕਰਨ ਤੇ ਹੋ ਸੁਕਾਲ ਜੋ ਸਾਹੇ ਧੂਪ ਧੁਖਾਉਨ। ਸਾੜ ਘੀਉ ਅਰ ਚੰਦਨ ਤਿਲ ਜੌ ਬੱਦਲ ਚਾ ਬਰਸਾਉਨ।।੧੦੧।। ਅਰ ਜੇ ਹਵਨ ਬੀਮਾਰੀ ਖੋਵੇ ਤਾਂ ਕਿਉਂ ਵੇਦ ਬੁਲਾਵੇ।। ਵਿੱਚ ਅੰਗੀਠੇ ਅੱਗ ਜਗਾਕੇ ਖੂਬ ਅਹੂਤੀ ਪਾਵੇ।। ਕੌੜੀ ਅਤੇ ਕਸੈਲੀ ਦਾਰੂ ਪੀਣੇ ਤੇ ਬਚ ਜਾਊ। ਸ੍ਵਾਹਾ ਸ੍ਵਾਹਾ ਕਰਕੇ ਅਪਨਾ ਸਾਰਾ ਰੋਗ ਗੁਵਾਊ।।੧੦੨।। ਔਸ਼ਧਆਲੈ ਹਸਤ ਪਤਾਲੀਂ ਮੂਲ ਨ ਕੋਈ ਜਾਵੇ। ਸੇਰ ਘੀਉ ਨੂੰ ਜਾਲ ਹਵਨ ਕਰ ਘਰ ਬੈਠਾ ਸੁਖ ਪਾਵੇ।। ਇਸੇ ਤਰ੍ਹਾਂ ਜੇ ਸੂਰਬੀਰਤਾ ਹਵਨ ਕਰੇ ਤੇ ਹੋਏ। ਤਾਂ ਨਿਰਬਲ ਨਿਤ ਦਏ ਅਹੂਤੀ ਰੁਸਤਮ ਪਲ ਮਹਿ ਹੋਏ।।੧੦੩।। ਇਹ ਭੀ ਗੱਲ ਖਿਆਲੀ ਸਾਰੀ ਜੋ ਬਾਵਾ ਜੀ ਗਾਈ। ਹਵਨ ਕਰਨ ਤੇ ਸੂਰਮਤਾਈ ਮਾਨਸ ਅੰਦਰ ਆਈ। ਰੁਸਤਮ ਅਲੀ ਬਹਾਦਰ ਭਾਰੇ ਅਰ ਜੋ ਬੂਨਾ ਪਾਰੂ। ਕਦੋਂ ਲਿਆ ਸੀ ਬਲ ਇਨ ਲੋਗਾਂ ਸਿੱਖ ਹਵਨ ਦਾ ਆਰੂ।।੧੦੪।। ਓੜਕ ਨੂੰ ਜਦ ਹਵਨ ਕਰਦਿਆਂ ਆਖੇ ਕੁਝ ਨ ਹੋਇਆ। ਜਿਸ ਪਰ ਪੰਡਤ ਪੱਜ ਲਾਇਕੇ ਓਥੋਂ ਉਠ ਖਲੋਇਆ। ਜਿਸ ਪਰ ਗੁਰ ਜੀ ਕੱਲੇ ਰਹਿ ਗਏ ਹੋਰ ਨ ਕੋਈ ਪਾਸਾ। ਤਦ ਅਕਾਸ ਦੇ ਵਿੱਚ ਭਿਆ ਸੀ ਅਧਭੁਤ ਸਾ ਪ੍ਰਕਾਸ਼ਾ।।੧੦੫।। ਅਰ ਅਕਾਸ਼ ਤੇ ਬਾਣੀ ਹੋਈ ਪੰਥ ਚਲੇਗੋ ਭਾਰਾ। ਜਿਸ ਨੂੰ ਸੁਨਕੇ ਸਗਲ ਸਮੱਗਰੀ ਹਵਨ ਕੁੰਡ ਮਹਿ ਡਾਰਾ।। ਜਿਸ ਪਰ ਭਾਬੜ ਮੱਚ ਗਿਆ ਸਾ ਲੋਗਾਂ ਦੇਖ ਠਰਾਈ। ਏਹੋ ਪਰਗਟ ਹੋਈ ਹੈ ਜੋ ਲਾਟਾਂ ਵਾਲੀ ਮਾਈ।।੧੦੬।। ਲੈਕੇ ਤੇਗ ਚਮਕਦੀ ਕਰ ਮਹਿ ਗੁਰ ਜੀ ਧਾਮ ਸਧਾਏ। ਜੇ ਕੋ ਪੁੱਛੇ ਤਦ ਗੁਰ ਸੈਨਤ ਤੇਗ ਓਰ ਕਰਵਾਏ।। ਇਹ ਜੋ ਗਿਆਨੀ ਜੀ ਨੇ ਕੀਤਾ ਖੰਡਨ ਦੇਵੀ ਕੇਰਾ। ਇਸ ਮਹਿ ਭੀ ਇੱਕ ਛੱਡ ਗਏ ਹਨ ਸਭਤੇ ਦੋਖ ਵਧੇਰਾ।।੧੦੭।। ਵਿੱਚ ਅਕਾਸ਼ ਪ੍ਰਕਾਸ ਭਿਆ ਜੋ ਅਰ ਸੀ ਬਾਣੀ ਹੋਈ। ਉਸ ਦੇ ਕਰਨੇ ਵਾਲਾ ਭੀ ਤਾਂ ਪ੍ਰਗਟ ਹੋਇਆ ਕੋਈ।। ਜੇ ਇਸ ਪਰ ਫਿਰ ਆਖੇ ਕੋਈ ਓਹੋ ਦੇਵੀ ਹੈਸੀ। ਉਲਟਾ ਝਗੜਾ ਗਿਆਨੀ ਜੀ ਦੇ ਆਕੇ ਗਲ ਮਹਿ ਪੈਸੀ।।੧੦੮।। ਤਾਂਤੇ ਏਹ ਬਨਾਵਟ ਸਾਰੀ ਪਿੱਛੇ ਹੈ ਰਹਿ ਜਾਂਦੀ। ਪੂਰਬ ਅਪਰ ਵਿਰੋਧ ਦੇਖਕੇ ਮੂਲ ਨ ਮਨ ਨੂੰ ਭਾਂਦੀ।। ਜਦ ਗੁਰੁ ਆਖਿਆ ਵਰ ਸਰਾਪ ਦੀ ਸਾਨੂੰ ਲੋੜ ਨ ਕੋਈ। ਤਾਂ ਫਿਰ ਪੰਥ ਸਾਜਨੇ ਵਾਲੀ ਕਯੋਂ ਸੀ ਆਗਿਆ ਹੋਈ।।੧੦੯।। ਪਵਨ ਸ਼ੁਧ ਅਰ ਹਤਨ ਬੀਮਾਰੀ ਕਾਰਨ ਹਵਨ ਕਰਾਇਆ। ਪੰਥ ਸਾਜਨੇ ਦਾ ਗੁਰ ਤਾਈਂ ਰੰਚਕ ਖਯਾਲ ਨ ਆਇਆ।। ਫਿਰ ਇਹ ਨਿੰਮ ਰੁੱਖ ਦੇ ਬੀਜੇ ਅੰਬ ਕਥਾ ਹੋ ਲੱਗੇ। ਜਿਸ ਦੀ ਬਾਬਤ ਕਥਨ ਨ ਹੋਯਾ ਸਿੱਖਾਂ ਦਾ ਗੁਰ ਅੱਗੇ।।੧੧੦।। ਤਾਂਤੇ ਗਯਾਨੀ ਏਸ ਜਗ੍ਹਾਂ ਪਰ ਭੁੱਲ ਗਏ ਹਨ ਭਾਰੇ। ਕੰਟਕ ਘਾਟ ਨਯਾਇ ਵਾਂਗ ਫਿਰ ਜਾਇ ਫਸੇ ਤਿਸ ਗਾਰੇ।। ਜਿਸਤੇ ਨਿਕਲਨ ਕਾਰਨ ਕੀਤਾ ਮੁੜਕੇ ਯਤਨ ਅਜੇਹਾ। ਸੋਈ ਫੇਰ ਪੁਆੜਾ ਮੁੜਕੇ ਓਡੇ ਕੇਡਾ ਰੇਹਾ।।੧੧੧।।

ਭਾਵ:- ਭਾਵੇਂ ਗਿਆਨੀ ਜੀ ਨੇ ਗੁਰੂ ਜੀ ਦੇ ਦੇਵੀ ਪ੍ਰਗਟ ਕਰਨ ਨੂੰ ਝੂਠਾ ਤਾਂ ਜਾਨ ਲੀਤਾ ਹੈ ਅਰ ਇਸ ਭਰਮ ਦੇ ਦੂਰ ਕਰਨ ਲਈ ਦੂਸਰੀ ਵੇਰ ਪੰਥ ਪ੍ਰਕਾਸ਼ ਵਿੱਚ ਇਹ ਪ੍ਰਸੰਗ ਲਿਖ ਭੀ ਦਿੱਤਾ ਪ੍ਰੰਤੂ ਫਿਰ ਭੀ ਅਜੇ ''ਘਾਟ ਕੰਟਕ ਨਯਾਇ'' ਦੀ ਤਰ੍ਹਾਂ ਓਹੋ ਉਪਾਧੀ ਅੰਤ ਨੂੰ ਗਲ ਵਿੱਚ ਆ ਪਈ, ਜਿਸ ਤਰ੍ਹਾਂ ਕੋਈ ਪੁਰਖ ਜੁਗਾਤ ਦੇਨ ਤੇ ਡਰਦਾ ਅਜੇਹੇ ਰਸਤੇ ਪੈ ਜਾਵੇ ਜਿੱਥੇ ਜਾਣੇ ਕਿ ਮੈਂ ਜੁਗਾਤ ਭੰਨ ਜਾਊਂਗਾ ਪਰੰਤੂ ਦੇਵ ਨੇਤ ਨਾਲ ਫਿਰ ਜਿਸਥੋਂ ਡਰਦਾ ਔਝੜ ਪਿਆ ਸਾ ਮੁੜਕੇ ਓਸੇ ਮਾਸੂਲ ਖਾਨੇ ਪਾਸ ਆਕੇ ਮਾਸੂਲ ਭਰ ਦੇਵੇ ਤਾਂ ਉਸਨੂੰ ਸਵਾਇ ਪੈਂਡਾ ਜਿਯਾਦਾ ਕਰਨ ਤੇ ਹੋਰ ਲਾਭ ਕੁਝ ਭੀ

ਨਹੀਂ ਹੁੰਦਾ।।

ਏਸੇ ਤਰ੍ਹਾਂ ਗਯਾਨੀ ਜੀ ਨੇ ਭੀ ਇਸ ਖਿਆਲ ਨੂੰ ਦੂਰ ਕਰਨ ਵਾਸਤੇ ਕਿ ਗੁਰੂ ਜੀ ਨੇ ਹਵਨ ਕਰਕੇ ਦੇਵੀ ਪਰਗਟ ਕੀਤੀ ਸੀ ਭਾਵੇ ਪੰਥ ਪ੍ਰਕਾਸ਼ ਵਿੱਚ ਪਰਸੰਗ ਨੂੰ ਬਦਲਯਾ ਹੈ ਪ੍ਰੰਤੂ ਦੇਵ ਨੇਤ ਨਾਲ ਓਥੇ ਭੀ ਕਿਸੇ ਵਸਤੂ ਦਾ ਪਰਕਾਸ਼ ਹੋਣਾ ਅਰ ਅਕਾਸ ਤੇ ਪੰਥ ਸਾਜਨ ਦਾ ਸ਼ਬਦ ਸੁਣਨਾ ਆਖ ਬੈਠੇ ਹਨ ਜਿਸਤੇ ਓੜਕ ਨੂੰ ਓਹੋ ਬਾਤ ਮੰਨਨੀ ਪਈ, ਕਿਉਂਕਿ ਸੱਠ ਯਾ ਤਿੰਨ ਵੀਹਾਂ ਆਖਨ ਤੇ ਕੇਵਲ ਲਫਜ਼ਾ ਦਾ ਹੀ ਫਰਕ ਹੈ ਅਸਲੀ ਤਾਤਪਰਜ ਇੱਕੋ ਹੈ ਇਸੇ ਤਰ੍ਹਾਂ ਗਲ ਵਿੱਚ ਲਾਲਾਂ ਦੀ ਮਾਲਾ ਅਰ ਹੱਥਾਂ ਵਿੱਚ ਸੱਪ ਲੈਕੇ ਪੰਥ ਨਾਜਨਾ ਨਾ ਮੰਨਕੇ ਐਵੇਂ ਅਕਾਸ ਬਾਣੀ ਨਾਲ ਆਖ ਦੇਨ ਦਾ ਭਾਵ ਭੀ ਓਹੋ ਹੈ ਜੋ ਠੀਕ ਨਹੀਂ ਹੈ।।

ਏਹੋ ਖਿਆਲ ਯਹੂਦੀਆਂ ਦਾ ਭੀ ਹੁੰਦਾ ਸਾ ਜਿਸਤੇ ਬਾਈਬਲ ਵਿੱਚ ਲਿਖਿਆ ਹੈ ਕਿ 'ਖੁਦਾ ਬਦਲਾਂ ਵਿੱਚ ਬੈਠਕੇ ਗੱਲਾਂ ਕਰਦਾ ਹੁੰਦਾ ਸਾ'' ਸੋ ਇਹ ਵਹਮੀ ਖਿਆਲ ਹਨ ਕੋਈ ਸਰਧਾ ਦੇ ਜੋਗ ਨਹੀਂ ਹਨ, ਇਸਤੇ ਅੱਗੇ ਜਦ ਗੁਰੂ ਜੀ ਨੇ ਹਵਨ ਭੀ ਗਯਾਨੀ ਜੀ ਦੇ ਕਥਨ ਅਨੁਸਾਰ ਕਿਸੇ ਵਰ ਸਰਾਪ ਦੇ ਵਾਸਤੇ ਨਹੀਂ ਕਰਾਇਆ ਸਾ ਕਿੰਤੂ ਕੇਵਲ ਵਾਯੂ ਦੀ ਸ਼ੁੱਧੀ ਅਰ ਬੀਮਾਰੀ ਦੇ ਨਾਸ ਹਿਤ ਸਮਝ ਕੇ ਆਗਯਾ ਦਿੱਤੀ ਸੀ ਤਾਂ ਫਿਰ ਉਸਦਾ ਫਲ ਅਕਾਸ ਵਿੱਚ ਪ੍ਰਕਾਸ਼ ਅਰ ਬਾਣੀ ਹੋਨ ਦਾ ਕਿਆ ਪਰਯੋਜਨ ਸੀ? ਇਸਤੇ ਸਾਫ ਸਿੱਧ ਹੁੰਦਾ ਹੈ ਕਿ ਗਿਆਨੀ ਜੀ ਨੂੰ ਅਪਨੇ ਪਰਸੰਗ ਵਿੱਚ ਪੂਰਬ ਅਪਰ ਵਿਰੋਧ ਦਾ ਖਿਆਲ ਨਹੀਂ ਆਇਆ, ਜੇ ਆ ਜਾਂਦਾ ਤਾਂ ਅਜੇਹੀ ਯੁਕਤਿ ਉਕਤਿ ਵਿਰੁੱਧ ਪਰਸੰਗ ਕਦੇ ਨਾ ਲਿਖਦੇ।।

ਅਭਿਆਸ ਤੇ ਉਦੱਮ ਕਰਨੇ ਪਰ ਹੁਣ ਭੀ ਹੋ ਸੱਕਦੀ ਹੈ ਤੇਗ਼ ਜੈਸੀ ਤੇਜ਼ ਵਾਲੀ ਹੋਰ ਕੋਈ ਬਲਵਾਨ ਦੇਵੀ ਨਹੀਂ ਏਸੇ ਦੇ ਬਰ ਪ੍ਰਸ਼ਾਦ ਨਾਲ ਮਹਾਰਾਜ ਰਾਮ ਕ੍ਰਿਸ਼ਨ ਆਦਿਕਾਂ ਨੇ ਰਾਵਣ ਕੰਸਾਦਿਕਾਂ ਨੂੰ ਮਾਰਕੇ ਧਰਮ ਦੀ ਰੱਖਯਾ ਕੀਤੀ ਏਸੇ ਤੇਗ਼ ਦੇਵੀ ਦੇ ਬਲ ਪ੍ਰਤਾਪ ਨਾਲ ਪਾਡਵਾਂ ਨੇ ਕੌਰਵਾਂ ਨੂੰ ਫਤੇ ਕੀਤਾ ਤੇ ਏਸੇ ਦੀ ਕ੍ਰਿਪਾ ਨਾਲ ਮੁਸਲਮਾਨ ਰਾਇ ਪਥੌਰੇ ਚੁਹਾਨ ਰਾਜਪੂਤ ਪਾਸੋਂ ਹਿੰਦੁਸਤਾਨ ਛੀਨਕੇ ਬਾਦਸ਼ਾਹ ਬਣ ਬੈਠੇ ਹਨ ਹੁਣ ਸਿੱਖ ਬੀ ਜੇਕਰ ਏਸੇ ਸ਼ਸਤ੍ਰ ਬਿਦਿਆ ਦੇਵੀ ਨੂੰ ਪ੍ਰਸਿੱਧ ਕਰ ਲੈਣ ਤਾਂ ਏਹ ਬੀ ਬਹਾਦੁਰ ਤੇ ਸੂਰ-ਬੀਰ ਜਗਤ ਵਿੱਚ ਮਸ਼ਹੂਰ ਹੋ ਜਾਣਗੇ ਹੋਰ ਜੋ ਕੁਛ ਪਿਛਲੇ ਲੋਗਾਂ ਦੀਆਂ ਬਡਿਆਈਆਂ ਪੋਥੀਆਂ ਵਿੱਚ ਲਿਖੀਆਂ ਹਨ ਸੋ ਸਬ ਅਰਥਬਾਦ ਹੈ, ਏਸ ਪ੍ਰਸੰਗ ਉੱਤੇ ਜਦ ਪੰਡਤਾਂ ਨੇ ਬਹੁਤ ਹਠ ਕਰਕੇ ਆਖਿਆ ਕਿ ਅਸੀਂ ਹੁਣ ਬੀ ਦੇਵੀ ਨੂੰ ਪ੍ਰਗਟ ਕਰ ਦਿਖਾ ਸਕਦੇ ਹਾਂ ਜੇ ਕੋਈ ਦੌਲਤ ਖਰਚੇ, ਗੁਰੂ ਜੀ ਬੋਲੇ ਕਿਤਨੀ ਦੋਲਤ ਚਾਹੀਏ ? ਉਨ੍ਹਾਂ ਨੇ ਸਵਾ ਲੱਖ ਰੁਪਯਾ ਮੰਗਯਾ ਗੁਰੂ ਜੀ ਨੇ ਏਸ ਖ਼ਿਆਲ ਨਾਲ ਮਨਜ਼ੂਰ ਕਰ ਲੀਤਾ ਕਿ ਜੱਗਯ ਤੇ ਹੋਮ ਪੀਛੇ ਭੀ ਧਰਮਾਤਮਾਂ ਛੱਤ੍ਰੀ ਕਰਦੇ ਰਹੇ ਹਨ ਸੋ ਹੁਨ ਬੀ ਕਰਨਾ ਚਾਹੀਏ ਜੇ ਦੇਵੀ ਨਾ ਪ੍ਰਗਟ ਹੋਉ ਤਾਂ ਓਹ ਫਾਇਦੇ ਤਾਂ ਜ਼ਰੂਰ ਹੋ ਜਾਣਗੇ ਜੋ ਬ੍ਰਖਾ ਹੋਣੀ ਪੌਨ ਦੀ ਸ਼ੁੱਧੀ, ਨਿਰੋਗਤਾ ਹਰ ਪ੍ਰਕਾਰ ਦੀ ਵਿੱਦਿਆ, ਧਨ ਕ੍ਰੀਤੀ, ਸੂਰਬੀਰਤਾ, ਪ੍ਰਭੁਤਾ, ਬਿਜਯੋ, ਗਿਆਨ, ਸੁਖ, ਅਭੈਤਾ, ਸਪਤੀ, ਮਾਨ, ਸੁਕਾਲ, ਕਾਮਨ ਪੂਰਨਤਾ, ਪ੍ਰਤਾਪ, ਸੁੰਜਮ, ਧਰਮ, ਧੀਰਜਤਾ ਆਦਿਕ ੯੨ ਗੁਣ ਪਰਜ ਨੂੰ ਤੇ ਜੱਗਯ ਹੋਮ ਕਰਾਉਣ ਵਾਲੇ ਨੂੰ ਪ੍ਰਾਪਤ ਹੋਨੇ। ਬੇਦ ਵਿੱਚ ਲਿਖੇ ਹਨ ਏਹੋ ਜੇਹਾ ਵਿਚਾਰ ਕੇ ਗੁਰੂ ਸਾਹਿਬ ਨੇ ਜੱਗ ਲਈ ਹੋਮ ਕਰਨੇ ਦੀ ਆਗਿਆ ਬ੍ਰਾਹਮਣਾਂ ਨੂੰ ਦੇ ਦਿੱਤੀ ਓਨਾਂ ਨੇ ਦੇ ਸ਼-ਦੇਸਾਵਾਂ ਦੇ ਨਾਮੀ-੨ ਬ੍ਰਾਹਮਨ ਪੜੇ ਹੋਏ ਸਦਵਾ ਲੀਤੇ।। ਗੁਰੂ ਸਾਹਿਬ ਨੇ ਉਨ੍ਹਾਂ

ਦੀ ਪਰੀਖਯਾ ਵਾਸਤੇ ਹੁਕਮ ਦਿੱਤਾ ਜੋ ਕੋਈ ਮਾਸ ਭੋਜਨ ਛਕੇਗਾ ਓਸ ਨੂੰ ਹਰ ਰੋਜ਼ ਇੱਕ ਮੁਹਿਰ ਤੇ ਨਿਰਮਾਸ ਪ੍ਰਸ਼ਾਦ ਛਕਣ ਵਾਲਿਆਂ ਨੂੰ ਇੱਕ ਰੁਪੱਯਾ ਦੱਖਣਾਂ ਮਿਲੇਗੀ ਦਸਾਂ ਕੁ ਦਿਨਾਂ ਵਿੱਚ ਥੋੜੇ ਹੀ ਨਿਰਮਾਸ ਅਹਾਰੀ ਰਹਿ ਗਏ ਗੁਰੂ ਜੀ ਨੇ ਓਨ੍ਹਾਂ ਨੂੰ ਪੰਝੀ-੨ ਮੁਹਿਰਾਂ ਦੇਕੇ ਟਿਕਾ ਲੀਤਾ ਬਾਕੀ ਦੇ ਮਾਸਾਹਾਰੀਆਂ ਨੂੰ ਪੰਜ-੨ ਰੁਪੱਏ ਖਰਚ ਦੇ ਕੇ ਹੱਕ ਦਿੱਤਾ, ਏਹ ਜਗਯ ਸੰ:੧੭੫੩ ਨੂੰ ਫਾਗਨ ਵਿੱਚ ਸਮਾਪਤ ਕਰਾਕੇ ਭਾਈ ਗੁਰਬਖ਼ਸ਼ ਰਾਇ, ਸਾਹਿਬ ਚੰਦ, ਲਾਲਚੰਦ, ਦੀਪ ਚੰਦ, ਕ੍ਰਿਪਾਲ ਚੰਦ ਆਦਿਕ ਅਪਨੇ ਮਸਾਹਿਬਾ ਤੋਂ ਸਬ ਸਮੱਗਰੀ ਹੋਮ ਦੀ ਨੈਣਾ ਦੇਵੀ ਦੇ ਟਿੱਲੇ ਪਰ ਜਮਾਂ ਕਰਾ ਦਿੱਤੀ ਜੋ ਦਿੱਲੀ ਤੋਂ ਮੰਗਾਈ ਗਈ ਸੀ ਸੰ:੧੭੫੪ ਬਿ: ੧ ਚੇਤ੍ਰ ਨੂੰ ਕਾਲੀ ਦਾਸ, ਕੇਸ਼ੋਦਾਸ, ਬਿਸੰਭਰ ਦਾਸ ਆਦਿਕ ਪੰਡਤਾਂ ਨੇ ਹੋਮ ਕਰਨਾ ਸ਼ੁਰੂ ਕਰ ਦਿੱਤਾ ਜਦ ਗਿਆਰਾਂ ਮਹੀਨੇ ਹੋਮ ਹੁੰਦੇ ਨੂੰ ਹੋਏ ਇਕ ਦਿਨ ਗੁਰੂ ਜੀ ਨੇ ਆਖਿਆ ਪੰਡਤ ਜੀ ਤੁਹਾਡੀ ਦੇਵੀ ਕਦੋ ਪ੍ਰਗਟ ਹੋਵੇਗੀ? ਪੰਡਤ ਕੇਸ਼ੋਦਾਸ ਬੋਲਿਆ ਜੇ ਤੁਸੀਂ ਜੀਵ ਹਿੰਸਾ ਛੱਡੋ ਤਾਂ ਦੇਵੀ ਪ੍ਰਗਟ ਹੋਵੇ। ਉਸ ਨੇ ਸੋਚਿਆ ਸੀ ਗੁਰੂ ਨੇ ਸ਼ਿਕਾਰ ਖੇਲਨਾ ਨਹੀਂ ਛੱਡਨਾਂ ਸਾਨੂੰ ਪੱਕਾ ਬਹਾਨਾ ਬਨਿਆ ਰਹੇਗਾ, ਗੁਰੂ ਜੀ ਨੇ ਉਸੇ ਦਿਨ ਸਬ ਸ਼ਿਕਾਰ ਛੱਡ ਦਿੱਤਾ ਚੇਤ ਸ਼ਦੀ ੮ ਸੰ: ੧੭੫੫ ਨੂੰ ਜੇੜ੍ਹਾ ਦਿਨ ਦੇਵੀ ਪਰਗਟ ਹੋਣ ਦਾ ਬ੍ਰਾਹਮਨਾਂ ਨੇ ਠੀਕ ਠਹਿਰਾ ਰੱਖਯਾ ਸੀ ਉਸ ਦਿਨ ਜਦ ਗੁਰੂ ਜੀ ਨੇ ਆਖਿਆ 'ਪੰਡਤ ਜੀ ਦੇਵੀ ਪ੍ਰਗਟ ਨਾ ਹੋਈ, ਤਾਂ ਪੰਡਤ ਜੀ ਬੋਲੇ 'ਅੱਜ ਪ੍ਰਗਟ ਹੋਵੇਗੀ ਪਰ ਪਹਿਲੇ ਕਿਸੇ ਕੁਲੀਨ ਸ੍ਰੇਸ਼ਟ ਪੁਰਸ਼ ਦੀ ਬਲੀ ਦੇਨੀ ਚਾਹੀਏ' ਗੁਰੂ ਜੀ ਨੇ ਬਚਨ ਕੀਤਾ 'ਪੰਡਤਾ ਅਸੀਂ ਤੈਨੂੰ ਹੀ ਹੋਮ ਦੇਵਾਂਗੇ ਤੇਰੇ ਨਾਲੋਂ ਹੋਰ ਕੌਨ ਚੰਗਾ ਕੁਲੀਨ ਪਵਿੱਤ੍ਰ ਪੁਰਸ਼ੀ ਲੱਭੇਗਾ! ਦੇਵੀ ਪ੍ਰਗਟ ਹੋਈ ਤੋ ਅਸੀ ਕਹਾਂਗੇ ਸਾਡਾ ਪੰਡਤ ਜੀਵੇ ਜੋ ਕੁਛ ਏਹ ਆਖੇਗਾ ਸੋ ਬਰ ਮੰਗਾਂਗੇ' ਏਹ ਕਹਿਕੇ ਜਦ ਗੁਰੂ ਜੀ ਨੇ ਤਲਵਾਰ ਖੈਂਚੀ ਤਾਂ ਪੰਡਤ ਨੇ ਭੈ ਮਾਨ ਹੋਕੇ ਆਖਿਆ 'ਮੈਂ ਸੌਚ ਇਸ਼ਨਾਨ ਕਰ ਆਵਾਂ ਤੁਸੀਂ ਹੋਮ ਕਰੋ' (ਏਹੋ ਕਥਾ ਇਨ ਬਿਨ ਭਾਈ ਮਨੀ ਸਿੰਘ ਜੀ ਨੇ ਲਿਖੀ ਹੈ) ਏਸ ਪ੍ਰਸੰਗ ਤੋ ਆਪ ਹੀ ਵਿਦ੍ਵਾਨ ਗੁਰੂ ਜੀ ਦੇ ਆਸ਼ਯ ਦਾ ਮਤਲਬ ਕੱਢ ਸੱਕਦੇ ਹਨ ਜਦ ਪੰਡਤ ਜੀ ਨਾ ਮੁੜੇ ਤਾਂ ਦੂਜੇ ਬ੍ਰਾਹਮਨ ਬੀ ਏਸ ਖ਼ਿਆਲ ਤੇ ਕਿ ਮਤ ਕਿਤੇ ਸਾਨੂੰ ਹੀ ਪੂਰਨ ਆਹੂਤੀ ਨਾਂ ਕਰ ਦੇਨ ਡਰਦੇ ਮਾਰੇ ਸਬ ਨੱਸ ਗਏ ਤਦ ਗੁਰੂ ਜੀ ਨੇ ਸਾਰੀ ਸਮੱਗਰੀ ਹੋਮ ਦੀ ਹਵਨ ਕੁੰਡ ਵਿੱਚ ਪਾਕੇ ਪੂਰਣ ਆਹੂਤੀ ਕਰ ਦਿੱਤੀ ਓਸ ਅਤੀ ਉਚੇ ਟਿਲੇ ਉਤੋਂ ਦੂਰ ਦੂਰ ਤੱਕ ਚਾਨਣਾਂ ਨਜ਼ਰ ਆਯਾ ਤਾਂ ਲੋਕਾਂ ਨੇ ਦੇਵੀ ਪ੍ਰਗਟ ਹੋਈ ਸਮਝ ਲੀਤੀ ਕਿਉਂ ਕਿ ਆਨੰਦਪੁਰੋਂ ਸੱਤ ਕੋਸ ਦੀ ਉਚਾਈ ਪਰ ਏਹ ਟਿੱਲਾ ਹੈ ਓਸੇ ਦਿਨ ਜੋ ਬ੍ਰਹਮ ਭੋਜ ਬ੍ਰਹਮਨਾਂ ਨੇ ਤਿਆਰ ਕਰਾ ਰੱਖਿਆ ਸੀ ਓਹ ਬਰਤਾਉਣ ਲਈ ਗੁਰੂ ਜੀ ਆਨੰਦਪੁਰ ਆਏ ਕਿਤਨੇ ਲੋਗ ਪੁੱਛਨ ਕਿ ਮਹਾਰਾਜ ਦੇਵੀ ਪ੍ਰਗਟ ਹੋਈ ਤਾਂ ਗੁਰੂ ਜੀ ਨੇ ਤੇਗ਼ ਵੱਨੀ ਇਸ਼ਾਰਾ ਕਰਕੇ ਆਖਿਆ ਹਾਂ ਦੇਵੀ ਪ੍ਰਗਟ ਹੋਈ, ਏਹ ਬਚਨ ਗੁਰੂ ਕਾ ਅਪਨੀ ੨ ਬੁਧੀ ਅਨੁਸਾਰ ਸਬ ਨੇ ਗ੍ਰਹਣ ਕਰ ਲੀਤਾ''

## ਦੋਹਿਰਾ

ਦੇਖੋ ਪੰਥ ਪ੍ਰਕਾਸ਼ ਦੁਇ ਇਸ ਦੇ ਨਾਲ ਮਿਲਾਇ।
ਦਿਨ ਰਾਤਰ ਦਾ ਭੇਦ ਹੈ ਤੀਨੋਂ ਮੈਂ ਪ੍ਰਗਟਾਇ।।੧੨੫।।
ਸ਼ਸਤ੍ਰ ਵਿੱਦਯਾ ਹੀ ਕਹੀ ਏਥੇ ਦੇਵੀ ਚਾਇ।
ਹਵਨੋਂ ਪ੍ਰਗਟ ਹੋਨ ਦੀ ਦਿੱਤੀ ਅਲਖ ਚੁਕਾਇ।।੧੨੬।।
ਆਖੀ ਦੇਵੀ ਹੋਰ ਜੋ ਹੈ ਸਭ ਮਿੱਥਯਾ ਮੀਤ।

ਮਾਚੀ ਦੇਵੀ ਯਹੀ ਹੈ ਸ਼ਸਤ੍ਰ ਵਿੱਦਯਾ ਰੀਤ।।੧੨੭।।
ਹਲਫ ਦਰੋਗ ਵਿੱਚ ਇਹ ਧਰਿਆ ਗਿਆ ਗੁਵਾਹ।
ਜਿਸ ਤੇ ਇਸ ਦੇ ਕਥਨ ਦਾ ਰਿਹਾ ਨ ਮੂਲ ਵਿਸਾਹ।।੧੨੮।।

### ਦਵੈਯਾ

ਕਿੱਥੇ ਗਈਆਂ ਹਨ ਉਹ ਯੁਕਤਾਂ ਸਿੱਧ ਕਰਨ ਦੀ ਪਿਆਰੇ। ਰਾਮ ਕ੍ਰਿਸ਼ਨ ਦੇ ਕਿੱਥੇ ਨੱਸੇ ਹੈਨ ਹਵਾਲੇ ਸਾਰੇ।। ਕਿੱਥੇ ਅੱਠੇ ਬਾਹਾਂ ਲੈਕੇ, ਨੱਸ ਗਈ ਉਹ ਕਾਲੀ। ਲਾਲਾਂ ਦੀ ਮਾਲਾ ਸੀ ਜਿਸ ਦੇ ਕਰ ਮਹਿ ਦੋ ਸਿਰ ਵਾਲੀ।।੧੨੯।। ਕਿਥੇ ਹਨੂਮਾਨ ਹੈ ਲੁਕਿਆ ਦਿੱਤੀ ਜਿਸੇ ਦਿਖਾਈ। ਕਿੱਥੇ ਦੰਦ ਵਡੇ ਲੈ ਛਪ ਗਈ ਸੀ ਜੋ ਸ਼ਕਤੀ ਆਈ।। ਕਿੱਥੇ ਬੇਟਾ ਬਲੀਦਾਨ ਅਰ ਸੰਗਤੀਏ ਦਾ ਮਾਰਨ।। ਉਲਟਾ ਇਹ ਤਾਂ ਦੱਸਿਆ, ਗੁਰੂ ਜੀ ਲੱਗੇ ਬਿਪ ਸੰਘਾਰਨ।।੧੩੦।। ਗੁਰੂ ਦਾ ਨੇਤ੍ਰ ਮੀਟਨ ਵਾਲਾ ਕਿੱਥੇ ਸਮਾਂ ਪਿਆਰੇ। ਜਿਸ ਦਾ ਫਲ ਸੀ ਦੱਸਿਆ ਭਜਕੇ ਲੜਸਨ ਸਿੱਖਾ ਵਿਚਾਰੇ।। ਕਿੱਥੇ ਚੀਚੀ ਅੰਗੁਲ ਦਾ ਹੈ ਲੋਹੂ ਕੱਢ ਚਟਾਨਾ। ਕਿੱਥੇ ਨਿੱਕੀ ਜੇਹੀ ਹੈ ਫਿਰ ਕਰਦ ਮਾਤ ਸੇ ਪਾਨਾ।।੧੩੧।। ਕਿੱਥੇ ਨਾਚ ਭੂਤਨਿਆਂ ਕੇਰਾ ਕਿੱਥੇ ਘੰਮਰ ਪਾਨੇ। ਤਾਂਤੇ ਥੇ ਸਭ ਭੁੱਲ ਪਣੇ ਦੇ ਗਿਆਨੀ ਰਚੇ ਬਹਾਨੇ ।। ਆਖਰ ਨੂੰ ਤਲਵਾਰ ਬਤਾਈ ਸੱਚੀ ਦੇਵੀ ਗਿਆਨੀ । ਅਰ ਉਹ ਝੂਠ ਆਪ ਹੀ ਦੱਸੀ ਜੋਸੀ ਅਸ਼ਟ ਭੁਜਾਨੀ ।।੧੩੨।। ਕਿੱਥੇ ਛਿਪਿਆ ਓਹ ਉਜਾਲਾ ਜੋ ਸੀ ਨਭ ਮਹਿ ਹੋਇਆ । ਅਰ ਉਹ ਸ਼ਬਦ ਨ ਸੁਣਿਆਂ ਮੁੜਕੇ ਜੋ ਸਾ ਆਖਰ ਢੋਇਆ ।। ਓੜਕ ਨੂੰ ਤਲਵਾਰ ਧਾਰ ਹੀ ਸੱਚੀ ਦੇਵੀ ਗਾਈ । ਉਹ ਚੰਡੀ ਜੋ ਲਾਟਾਂ ਵਾਲੀ ਮਨ ਤੇ ਵਿਦਾ ਕਰਾਈ ।।੧੩੩।। ਅਰ ਇਹ ਸਾਬਤ ਆਪ ਕਰਾ ਇਸ ਗਿਆਨੀ ਨੇ ਮੁੜ ਆਪੇ । ਅਕਾਲ ਖੜਕ ਤੇ ਬਿਨਾਂ ਪੂਜਨਾ ਸਤਗੁਰ ਕੋ ਨਹਿ ਜਾਪੇ ।। ਤਾਂਤੇ ਇਹ ਸਭ ਖੇਲ ਗੁਰੂ ਦਾ ਸਾ ਬਿੱਪਨ ਝੁਠਲਾਨਾਂ ਸੋਈ ਪੂਰਾ ਕਰ ਦਿਖਲਾਇਆ ਛਡਿਆ ਨਾਂਹਿ ਬਹਾਨਾਂ ।।੧੩੪।।

### ਦੋਹਿਰਾ

ਹੁਣ ਤੂੰ ਆਪੇ ਸੋਚ ਲੈ ਸੱਚ ਝੂਠ ਇਸ ਮਾਂਹਿ ।
ਅੱਗੇ ਤੇਰੇ ਰੱਖਿਆ ਛਪੀ ਬਾਤ ਕੁਛ ਨਾਂਹਿ ।।੧੩੫।।
ਗਿਆਨੀ ਦੇ ਇਲ ਕਥਨ ਮਹਿ ਜੋ ਹੈ ਸੱਚਾ ਮਿੱਤ ।
ਸੋਈ ਨਾਲ ਪਰੇਮ ਦੇ ਧਰਲੈ ਅਪਨੇ ਚਿੱਤ ।।੧੩੬।।
ਇਹ ਗਿਆਨੀ ਦੇ ਕਥਨ ਦਾ ਲਿਖਯਾ ਮੈ ਸੰਖੇਪ ।
ਸੱਚ ਆਖਦਿਆਂ ਏਸ ਮਹਿ ਮੈਨੂੰ ਨਾ ਕੁਛ ਲੇਪ ।। ੧੩੭ ।।

## ਗਯਾਨ ਸਿੰਘ ਜੀ ਗਯਾਨੀ ਦੇ ਅਪਨੇ ਕਥਨ ਦਾ ਪਰਸਪਰ ਵਿਰੋਧ

### ਦੋਹਿਰਾ

ਹੋਰ ਬਾਤ ਤਾਂ ਛੱਡਦੇ ਦੇਖ ਜਰਾਂ ਮੰਨ ਸੋਧ ।
ਇਸ ਦੇ ਕਥਨੇ ਦਾ ਅਹੇ ਆਪਸ ਵਿੱਚ ਵਿਰੋਧ ।।੧੩੮।।

ਭਾਵ :- ਇਨ੍ਹਾਂ ਸਾਰਿਆਂ ਦੇ ਕਥਨ ਦਾ ਜਦ ਅਸੀਂ ਆਪਸ ਵਿੱਚ ਮੁਕਾਬਲਾ ਕਰਦੇ ਹਾਂ ਤਦ ਇੱਕ ਦੂਜੇ ਨਾਲ ਦਿਨ ਰਾਤ ਦਾ ਫਰਕ ਪਾਂਉਦੇ ਹਾਂ, ਪ੍ਰੰਤੂ ਇਨ੍ਹਾਂ ਸਾਰਿਆਂ ਨੂੰ ਛੱਡਕੇ ਜਦ ਅਸੀਂ ਗਿਆਨੀ ਗਿਆਨ ਸਿੰਘ ਜੀ ਦੇ ਕਥਨ ਵੱਲ ਹੀ ਦੇਖਦੇ ਹਾਂ ਤਾਂ

ਇਨ੍ਹਾਂ ਦਾ ਅਪਨਾ ਹੀ ਕਥਨ ਇੱਕ ਨਹੀ ਹੈ ।। ਪਹਿਲੇ ਪੰਥ ਪ੍ਰਕਾਸ਼ ਵਿੱਚ ਲਿਖਦੇ ਹਨ ਕਿ ਗੁਰੂ ਜੀ ਨੇ ਦੇਵੀ ਪੂਜੀ ਅਰ ਉਹ ਅਸ਼ਟਭੁਜੀ ਪ੍ਰਗਟ ਹੋਈ ਜਿਸ ਪਰ ਇੱਕ ਕਰਦ ਦੇਕੇ ਲੋਪ ਹੋ ਗਈ ਫਿਰ ਗੁਰੂ ਜੀ ਨੇ ਅਨੰਦ ਪੁਰ ਜੀ ਵਿੱਚ ਆਕੇ ਬ੍ਰਮ੍ਹਨਾਂ ਨੂੰ ਵੱਡੇ ਵੱਡੇ ਦਾਨ ਦਿੱਤੇ ਅਰ ਭੋਜਨ ਛਕਾਏ ।।

ਫਿਰ ਦੂਜੀ ਵੇਰ ਓਸੇ ਪੰਥ ਪ੍ਰਕਾਸ਼ ਵਿੱਚ ਆਖਦੇ ਹਨ ਕਿ ਜੋ ਅਸੀਂ ਪਹਿਲੇ ਦੇਵੀ ਪੂਜਨ ਲਿਖਯਾ ਸੀ ਸਾਡੀ ਭੁੱਲ ਸੀ ਗੁਰੂ ਜੀ ਨੇ ਕੋਈ ਨਹੀਂ ਪੂਜੀ । ਪਰੰਤੂ ਅਕਾਸ਼ ਵਿਚ ਪ੍ਰਕਾਸ਼ ਹੋਇਆ ਸੀ, ਫਿਰ ਅਕਾਸ਼ ਬਾਣੀ ਭੀ ਹੋਈ ਸੀ ਕਿ ਤੁਹਾਡਾ ਪੰਥ ਚਲੇ ਗਾ । ਇਧਰ ਤਾਰੀਖ ਵਿੱਚ ਆਖਦੇ ਹਨ ਕਿ ਦੇਵੀ ਕੋਈ ਪ੍ਰਗਟ ਨਹੀਂ ਹੋਈ ਗੁਰੂ ਜੀ ਨੇ ਜਦ ਬ੍ਰਮ੍ਹਨ ਦਾ ਸਿਰ ਕੱਟਕੇ ਬਲਦਾਨ ਦੇਨਾ ਆਖਯਾ ਤਦ ਉਹ ਸੁਚੇਤੇ ਹੋਨਦੇ ਬਹਾਨੇ ਨੱਸ ਗਯਾ ਅਰ ਹੋਰ ਭੀ ਬ੍ਰਮ੍ਹਨ ਉਸਦਾ ਹਾਲ ਮਾਲੂਮ ਕਰਕੇ ਡਰਦੇ ਨੱਸ ਗਏ ਤਦ ਗੁਰੂ ਜੀ ਨੇ ਇੱਕੋ ਵੇਰ ਸਾਰੀ ਸਾਮੱਗ੍ਰੀ ਹਵਨ ਦੀ ਅਗਨ ਕੁੰਡ ਵਿੱਚ ਗੇਰ ਦਿੱਤੀ ਜਿਸ ਪਰ ਇੱਕ ਵੱਡੀ ਲਾਟ ਨਿੱਕਲੀ ਜਿਸ ਨੂੰ ਲੋਗਾਂ ਨੇ ਦੇਵੀ ਮੰਨ ਲੀਤਾ, ਅਰ ਗੁਰੂ ਜੀ ਹੱਥ ਵਿੱਚ ਤਲਵਾਰ ਲੈਕੇ ਹਵਨ ਕੁੰਡ ਤੇ ਬਾਹਰ ਆਏ ਤਦ ਲੋਗਾਂ ਨੇ ਪੁੱਛਿਆ ਕਿ ਮਹਾਰਾਜ ਦੇਵੀ ਪ੍ਰਗਟ ਹੋਈ ਜਿਸ ਪਰ ਗੁਰੂ ਜੀ ਨੇ ਤਲਵਾਰ ਵੱਲ ਇਸ਼ਾਰਾ ਕਰਕੇ ਕਿਹਾ ਕਿ ਹਾਂ, ਇਸ ਪਰ ਕਈਆਂ ਨੇ ਮੂਰਖਤਾ ਕਰਕੇ ਇਹ ਜਾਨ ਲੀਤਾ ਕਿ ਦੇਵੀ ਨੇ ਪਰਗਟ ਹੋਕੇ ਇਹ ਤਲਵਾਰ ਦਿੱਤੀ ਹੈ, ਅਰ ਕਈ ਸਮਝ ਗਏ ਕਿ ਗੁਰੂ ਜੀ ਸੱਚੀ ਦੇਵੀ ਤਲਵਾਰ ਨੂੰ ਹੀ ਜਾਨਦੇ ਹਨ, ਅਰ ਬ੍ਰਹਮਨ ਡਰਦੇ ਭੋਜਨ ਛਕਨ ਭੀ ਨਾ ਆਏ. ਅਰ ਗੁਰੂ ਜੀਨੇ ਭੀ ਉਨ੍ਹਾ ਦਾ ਨਰਾਦਰ ਕਰਕੇ ਕੱਢ ਦਿੱਤੇ ਇਸ ਵਾਸਤੇ ਗੁਰੂ ਜੀ ਨੇ ਕੋਈ ਦੇਵੀ ਨਹੀਂ ਪੂਜੀ ।।

ਪਹਿਲੇ ਪੰਥ ਪ੍ਰਕਾਸ ਵਿੱਚ ਲਿਖਦੇ ਹਨ ਕਿ ਗੁਰੂ ਜੀ ਨੇ ਵੱਡੇ ਦਾਨ ਦੇਕੇ ਭੋਜਨ ਛਕਾਕੇ ਪ੍ਰਸੰਨ ਕਰਕੇ ਬ੍ਰਹਮਨ ਘਰਾਂ ਨੂੰ ਤੋਰੇ, ਅਤੇ ਦੂਜੀ ਵੇਰ ਲਿਖਦੇ ਹਨ ਕਿ ਉਹ ਨਰਾਦਰ ਕਰਕੇ ਕੱਢੇ ।।

ਗਿਆਨੀ ਸਾਹਿਬ ਦੇ ਇਨ੍ਹਾਂ ਸਾਰੇ ਕਥਨਾਂ ਤੇ ਸੋਚ ਸਕੀਦਾ ਹੈ ਕਿ ਕਿਤਨਾ ਪਰਸਪਰ ਵਿਰੋਧ ਹੈ ਪ੍ਰੰਤੂ ਅੰਤ ਨੂੰ ਇਹੋ ਕਹਨਾ ਪੈਂਦਾ ਹੈ ਕਿ ਪਹਿਲਾਂ ਪੰਥ ਪ੍ਰਕਾਸ਼ ਵਿੱਚ ਜੋ ਪੂਜਨਾ ਅਰ ਪ੍ਰਗਟ ਹੋਨਾ ਦਸਯਾ ਹੈ ਸੋ ਤਾਂ ਉਨ੍ਹਾਂ ਦੇ ਅਗਯਾਨ ਕਾਲ ਦਾ ਕੰਮ ਹੈ, ਜੈਸਾ ਕਿ ਉਹ ਆਪ ਮੰਨਦੇ ਹਨ, ਔਰ ਜੋ ਦੂਜੀ ਵੇਰ ਪੰਥ ਪ੍ਰਕਾਸ਼ ਵਿੱਚ ਲਿਖਯਾ ਹੈ ਕਿ ਦੇਵੀ ਨਹੀਂ ਪਰਗਟੀ ਪਰ ਅਕਾਸ਼ ਵਿੱਚ ਪਰਕਾਸ਼ ਹੋਇਆ ਸੀ, ਅਰ ਅਵਾਜ਼ ਆਈ ਸੀ ਕਿ ਤੇਰਾ ਪੰਥ ਚਲੇਗਾ ਸੋ ਇਹ ਉਨ੍ਹਾਂ ਦੀ ਸੁਪਨ ਅਵਸਥਾ ਦਾ ਕਥਨ ਹੈ ਕਿੰਤੂ ਪੂਰੇ-2 ਗਯਾਨ ਜਾਗਨੀ ਦਾ ਨਹੀਂ ਹੈ ।

## ਦੋਹਿਰਾ

ਫਿਰ ਜਦ ਹੋਇਆ ਗਯਾਨ ਕੁਛ ਗੁਰ ਦੀ ਕ੍ਰਿਪਾ ਨਾਲ ।<br>
ਤਦ ਗਯਾਨੀ ਨੂੰ ਧਰਮ ਦਾ ਆਇਆ ਰਿਦੇ ਖਿਆਲ।।੧੩੯<br>
ਜਿਸਤੇ ਵਿੱਚ ਤਾਰੀਖ ਦੇ ਲਿਖਯਾ ਹੋਇ ਨਸੰਗ ।<br>
ਨਾ ਗੁਰ ਰਚਿਆ ਪੰਥ ਇਹ ਦੁਰਗਾ ਤੇ ਵਰ ਮੰਗ ।।੧੪੦।।<br>
ਸ਼ੁੱਧ ਗਯਾਨ ਪੁਨ ਅਜੇ ਭੀ ਹੋਇਆ ਨਾਹੀਂ ਠੀਕ ।<br>
ਕੇਵਲ ਪਹਿਲੇ ਲੇਖ ਪਰ ਫੇਰਨ ਸਿਖੀ ਲੀਕ ।।੧੪੧।।

ਭਾਵ :- ਐਸੇ ਤਰ੍ਹਾਂ ਜੇ ਅੱਜ ਭਾਈ ਸੁਖਾ ਸਿੰਘ ਜੀ ਅਰ ਭਾਈ ਸੰਤੋਖ ਸਿੰਘ ਜੀ

ਭੀ ਇਸ ਸਮੇਂ ਪਰ ਹੁੰਦੇ ਤਾਂ ਜ਼ਰੂਰ ਸਾ ਜੋ ਉਹ ਭੀ ਅਪਨੇ ਹੱਥੀ ਇਸ ਪਖੰਡ ਦਾ ਖੰਡਨ ਕਰ ਦੇਂਦੇ, ਕਿੰਤੂ ਸ਼ੋਕ ਹੈ ਜੋ ਸ਼ਰੀਰ ਕਦੇ ਭੀ ਕਿਸੇ ਦੇ ਨਿਤ ਨਾ ਰਹਨੇ ਕਰਕੇ ਉਹ ਅੱਜ ਨਹੀਂ ਹਨ, ਪਰੰਤੂ ਸ੍ਰੀ ਯੁਤ ਬਾਵਾ ਸੁਮੇਰ ਸਿੰਘ ਜੀ ਜੋ ਗੁਰੂ ਦੀ ਕ੍ਰਿਪਾ ਤੇ ਅੱਜਕਲ ਪਟਨੈ ਸਾਹਿਬ ਤਖਤ ਦੇ ਮਹੰਤ ਹਨ ਸੋ ਜ਼ਰੂਰ ਅਪਨੇ ਪੁਸਤਕ ਨੂੰ ਫਿਰ ਸੋਧਨਗੇ ਅਰ ਇਹ ਦੇਵੀ ਵਾਲਾ ਪ੍ਰਸੰਗ ਸੰਤ ਗਯਾਨ ਸਿੰਘ ਜੀ ਗਿਆਨੀ ਵਾਂਗ ਠੀਕ ਕਰਨਗੇ ।

## ਦੋਹਿਰਾ

ਕਰ ਸੰਖੇਪ ਸੁਨਾਇਆ ਮੈ ਸਭਨਾ ਦਾ ਹਾਲ ।
ਇਸ ਮਹਿ ਜੋ ਕੁਛ ਤੱਤ ਹੈ ਲੇ ਸਨ ਸੁਧੀ ਨਕਾਲ ।।੧੪੨।।
ਜਿਉਂ ਦੁਧ ਵਿੱਚੋਂ ਰਿੜਕ ਕੇ ਮੱਖਨ ਲੈਨ ਸੁਜਾਨ ।
ਤਿਉਂ ਮੇਰੇ ਇਸ ਕਥਨ ਥੋਂ ਲੈਸਨ ਸੱਤ ਮਹਾਨ ।।੧੪੩।।
ਇਨ ਕਵੀਅਨ ਕੇ ਕਥਨ ਤੇ ਸਿੱਧ ਨੇ ਦੁਰਗਾ ਹੇਤ ।
ਉਲਟਾ ਇਨਕੇ ਪੜ੍ਹਨ ਤੇ ਗੁਰਮਤ ਜਨ ਖੋ ਲੇਤ ।।੧੪੪।।
ਤਾਂਤੇ ਗੁਰਮਤ ਮੇਂ ਨਹੀਂ ਕਿਸੀ ਦੇਵ ਕੀ ਸੇਵ ।
ਕੇਵਲ ਏਕ ਅਕਾਲ ਕੀ ਧਰੀ ਟੇਕ ਸੁਖ ਦੇਵ ।।੧੪੫।।

# ਅਕਾਲ ਪੁਰਖ ਦਾ ਧੰਨਯਵਾਦ

## ਦਵੈਯਾ

ਪਰ ਅਕਾਲ ਦਾ ਧੰਨਵਾਦ ਹੈ ਕਰਨਾਂ ਚਾਹੀਏ ਸਾਨੂੰ । ਜਿਸ ਨੇ ਐਸੇ ਕਵੀਆ ਕੋਲੋਂ ਲਿਆ ਬਚਾਇ ਤੁਸਾਨੂੰ ।। ਜਿਸ ਤੇ ਕਲਮ ਉਨ੍ਹਾਂ ਦੀ ਕੋਲੋਂ ਇਤਨਾ ਹੀ ਲਿਖਵਾਇਆ। ਦੁਰਗਾ ਪੂਜਨ ਕਰਕੇ ਗੁਰ ਨੇ ਤੀਜਾ ਪੰਥ ਉਪਾਇਆ ।।੧੪੬।। ਵੱਡੀ ਦੌੜ ਉਨ੍ਹਾਂ ਹੀ ਕੀਤੀ ਹਵਨ ਯੱਗ ਲਿਖ ਮਾਰੇ । ਹਨੂਮਾਨ ਦੀ ਕੱਛਨੀ ਪਰ ਹੀ ਖੁਸ਼ ਹੋ ਬਹੇ ਵਿਚਾਰੇ ।। ਜੇ ਲਿਖ ਦੇਂਦੇ ਵਿੱਚ ਗ੍ਰੰਥਾਂ ਜਦ ਗੁਰ ਹਵਨ ਕਰਾਏ । ਸਭ ਸਿੱਖਾਂ ਗਲ ਅੱਟੇ ਪਾਕੇ ਛੈਨੇ ਖੂਬ ਬਜਾਏ ।।੧੪੭।। ਸ਼ਬਦਾਂ ਦੀ ਉਹ ਜਗ੍ਹਾ ਬੈਠ ਕੇ ਸਾਰੇ ਭੇਟਾਂ ਗਾਉਨ । ਮੱਥੇ ਉਪਰ ਹਰੰਗ ਸੰਧੂਰੀ ਲਾਕੇ ਸੀਸ ਨਵਾਉਨ ।। ਤਿਲਕ ਜਨੇਊ ਪਹਿਨ ਕਰਨ ਹੇ ਇਨਕੀ ਰੱਖਯਾ ਕਰਨੀ । ਪ੍ਰਗਟ ਹੋਕੇ ਜੰਞੂ ਚੋਟੀ ਰੱਖ ਲਾਂ ਤੂੰ ਸਰਨੀ ।।੧੪੮।। ਹੱਥ ਵਿੱਚ ਲੋਹੇ ਦੇ ਮਨ ਖੂੰਡੇ ਧੋਤੀ ਤਿਲਕ ਸਜਾਏ । ਸ੍ਰੀ ਸਤਿਗੁਰ ਦੇ ਸਨਮੁਖ ਸਾਰੇ ਦੁਰਗਾ ਭਗਤ ਕਹਾਏ ।। ਕੇਸੋਦਾਸ ਜਿਹੇ ਸਭ ਪੰਡਤ ਜੋ ੨ ਮਤਾ ਪਕਾਉਨ । ਸੋਹੀਂ ਸਤਿਗੁਰ ਮੋਦਧਰਿ ਮਨ ਸਿੱਖਾਂ ਤੇ ਕਰਵਾਉਨ ।।੧੪੯।। ਜਦ ਧੁਨ ਵੇਦਾਂ ਦੀ ਨੇ ਓਥੇ ਸੀ ਅਪਨੀ ਝੜ ਲਾਹੀ । ਅਰਜਨ ਹਵਨ ਕੁੰਡ ਤੇ ਉਠੀ ਜੋਤੀ ਅਧਕ ਸਵਾਈ ।। ਤਦ ਪ੍ਰਸੰਨ ਹੋਹਿ ਜਗ ਮਾਤਾ ਪ੍ਰਗਟ ਹੋਇ ਖਲੋਈ । ਆਖਨ ਲੱਗੀ ਮਨਸਾ ਤੁਮਰੀ ਸਾਰੀ ਪੂਰਨ ਹੋਈ ।।੧੫੦।। ਜਿਸ ਨੂੰ ਦੇਖਤ ਸਭਨਾ ਓਥੇ ਝੁਕ 2 ਸੀਸ ਨਵਾਏ । ਜੈ ਜੈ ਮੂਹੇ ਚੋਲਯਾਂ ਵਾਲੀ ਕਹਿਕੇ ਸ਼ਬਦ ਸੁਨਾਏ । ਫਿਰ ਸਤਿਗੁਰ ਅਰ ਚਾਰੇ ਪੰਡਤ ਅੱਗੇ ਹੋਇ ਖਲੋਏ । ਝੋਟੇ ਅਤੇ ਬੱਕਰੇ ਉਸਦੀ ਭੇਟਾ ਅੱਗੇ ਢੋਏ ।।੧੫੧।। ਜਿਨ ਕੋ ਲੇ ਪ੍ਰਸੰਨ ਭਈ ਅਰ ਆਖਨ ਲੱਗੀ ਐਸੇ । ਪੂਰਨ ਹੋਇ ਮਨੋਰਥ ਤੁਮਰੇ ਮਨ ਮਹਿ ਉਪਜੇ ਜੈਸੇ ।। ਤੁਰਕ ਰਾਜ ਤਾ ਦੂਰ ਹੋਵਸੀ ਇਸ ਕੀ ਸੰਕਰਨ ਕਰਨੀ ਪਿਰ ਜੋ ਦੱਸਾਂ ਰੀਤ ਤੁਸਾਂਨੂੰ ਓਹੋ ਮਨ ਮਹਿੰ ਧਰਨੀ ।।੧੫੨।। ਇਤਨਾ ਕਰਕੇ ਆਦਿ ਭਵਾਨੀ ਬਿਜਲੀ ਜਿਉ ਚਮਕਾਈ । ਝੰਡੀ ਲਾਲ

ਨਸ਼ਾਨੀ ਅਪਨੀ ਗੁਰ ਜੀ ਹੱਥ ਫੜਾਈ ।। ਆਖੀ ਏਹੁ ਨਸ਼ਾਨ ਜੰਗ ਦਾ ਫਤਹ ਕਰੋ ਇਸ ਦੁਆਰੇ । ਇਕ ਇਕ ਹੱਥ ਵਿੱਚ ਸਭ ਰੱਖਨ ਜੋ ਹਨ ਸਿੱਖ ਤੁਮਾਰੇ ।।੧੫੩।। ਅਰ ਲੰਕੜੀਆਂ ਅੱਗੇ ਕੀਤਾ ਮੁਖਤੇ ਇਹੁ ਫੁਰਮਾਇਆ । ਅਬ ਕਲਜੁਗ ਦੇ ਅੰਦਰ ਹੈ ਮੈ ਇਸ ਨੂੰ ਪੂਜ ਬਨਾਇਆ । ਜਿਸ ਨੇ ਰਾਮ ਚੰਦ ਦਾ ਦੁਖੜਾ ਲੰਕਾ ਵਿੱਚ ਗੁਵਾਇਆ ।। ਏਹੋ ਪੰਥ ਰੱਖਯਾ ਕਾਰਨ ਹੈ ਮੈਂ ਅੱਜ ਬੁਲਾਇਆ ।।੧੫੪।। ਜਿਸ ਤੇ ਸਾਰੇ ਸਿੱਖ ਇਸ ਨੂੰ ਮੰਨਨ ਪ੍ਰੇਮ ਲੱਗਾਕੇ ਹਰ ਇੱਕ ਅਪਨੇ ਘਰ ਵਿੱਚ ਰੱਖੇ ਪਰਬਤ ਵਿੱਚੋਂ ਲਿਆਕੇ ।। ਇਸ ਦਾ ਜਾਪ ਜਪਨ ਅਰ ਮੰਨੀ ਖੂਬ ਪਕਾ ਕੇ ਵੰਡਨ । ਧਾਨਾ ਦੀ ਖਿਲਾਂ ਮੰਗਵਾਕੇ ਨਾਲ ਛੱਜਦੇ ਛੰਡਨ ।।੧੫੫।। ਫੇਰ ਏਸਦੇ ਅੱਗੇ ਰੱਖਨ ਨਾਲੇ ਟੇਕਨ ਮੱਥੇ । ਫਤੇ ਹੋਇ ਜੇ ਗੱਦੀ ਲੈ ਕੇ ਜਾ ਬੈਠਨਗੇ ਸੱਥੇ । ਫਿਰ ਜੋ ਪੰਥ ਤੁਮਾਰਾ ਹੋਏ ਰੱਖੇ ਵੈਦਕ ਰੀਤੀ । ਜੋ ਹੈ ਆਦਿ ਗੁਰੂ ਨੇ ਫੜਕੇ ਡਾਢੀ ਖੰਡਨ ਕੀਤੀ ।।੧੫੬।। ਉਹਨਾਂ ਮੈਨੂੰ ਚੰਗੀ ਲੱਗੈ ਜੋ ਬਾਨੀ ਦੁਖਦਾਈ । ਵੇਦ ਪੁਰਾਨ ਦੇਵਤਾ ਪੂਜਨ ਚਾਹੇ ਤੁਸਾਂ ਛੁਡਾਈ ।। ਸੱਗੋਂ ਜਿੱਥੋਂ ਤੀਕੁਰ ਹੋਵੇ ਪੂਜਨ ਦੇਵਨ ਕਰਨਾ । ਤਨ ਮਨ ਧਨ ਸਭ ਖਰਚ ਕਰਦਿਆਂ ਮਨ ਵਿੱਚ ਮੂਲ ਨ ਡਰਨਾ ।।੧੫੭।। ਦੇਖੋ ਖਾਂ ਜੇ ਪੂਜਨ ਕੀਤਾ ਤਾ ਮੈ ਪ੍ਰਗਟ ਹੋਈ ।। ਜਿਸ ਨੇ ਦਰਸ਼ਨ ਦੇਕੈ ਅਪਨਾ ਤੁਰਕਾਂ ਦੀ ਜੜ ਖੋਈ ।। ਫਿਰ ਜੋ ਐਸੇ ਤਰ੍ਹਾਂ ਕਰੋਗੇ ਸਭ ਦੇਵਨ ਕੀ ਪੂਜਾ । ਪ੍ਰਗਟ ਹੋਕੇ ਦੁਸ਼ਮਨ ਤੁਮਰਾ ਛੱਡਨ ਨਾਹੀ ਦੂਜਾ ।।੧੫੮।। ਫਿਰ ਇਹ ਬ੍ਰਹਮਨ ਜੋ ਹਨ ਚਾਰੇ ਜਿਨ ਵਿਧ ਸਾਥ ਪੁਜਾਇਆ । ਤਨ ਪਰ ਕਸ਼ਟ ਸਹਾਰ ਅਧਕ ਫਿਰ ਮੈਨੂੰ ਹੈ ਪ੍ਰਗਟਾਇਆ ।। ਇਨਕੀ ਪੂਜਾ ਕਰੇ ਪੰਥ ਸਭ ਅਪਨੇ ਮੁਖੀ ਬਨਾਕੇ । ਫਿਰ ਔਲਾਦ ਇਨ੍ਹਾਂ ਦੀ ਤਾਈ ਧਾਮੇਂ ਦੇਹ ਰਜਾਕੇ ।।੧੫੯।। ਜਿਸ ਜੰਞੂ ਵੀ ਰੱਖਿਆ ਕਾਰਨ ਮੈਨੂੰ ਹੈ ਪਰਗਟਾਇਆ । ਉਸ ਨੂੰ ਕਦੇ ਉਤਾਰੋ ਨਾਹੀ ਇਹ ਮੈਂ ਹੈ ਫੁਰਮਾਇਆ ।। ਝੰਡੀ, ਤਿਲਕ, ਜਨਉ, ਬੰਦਰ, ਅਰਬੰਮਨ ਇਹ ਪੰਜੋ ਸਦਾ ਪੂਜਨੇ ਜੋਗ ਤੁਮਾਰੇ ਮੂਲ ਨ ਚਹੀਏ ਭੰਨੇ ।।੧੬੦।। ਤਾਂਤੇ ਪੰਥ ਚਲੇਗਾ ਤੁਮਰਾ ਵੱਡਾ ਬਹਾਦਰ ਸੂਰਾ । ਪਰ ਮੇਰੀ ਜੋ ਏਹੋ ਨਸ਼ਾਨੀ ਕਰੇ ਨ ਕਦੇ ਅਧੂਰਾ ।। ਹਰ ਇੱਕ ਸਿੱਖ ਪਾਸ ਇਕ ਰੱਖੇ ਝੰਡੀ ਆਪ ਸਜਾਕੇ । ਦੋਨੋਂ ਵਕਤ ਬਜਾਏ ਛੈਨੇ ਮੇਰੀ ਭੇਟਾਂ ਗਾ ਕੇ ।।੧੬੧।। ਜਗ੍ਹਾ-2 ਪਰ ਭੌਨ ਬਨਾਕੇ ਮੇਰਾ ਹੀ ਯਸ ਗਾਵੇਂ । ਸੂਹੇ ਚੋਲਿਆਂ ਵਾਲੀ ਬਾਝੋਂ ਹੋਰ ਨ ਕਿਸੇ ਮਨਾਵੇ ।। ਮੇਰੇ ਬਾਹਨ ਸ਼ੇਰਾਂ ਨੂੰ ਜੋ ਅਪਨਾ ਪੁੱਤ ਖੁਵਾਊ । ਜੋ ਚਾਹੇ ਸੋ ਮੇਰੇ ਪਾਸੋਂ ਓਸੇ ਵੇਲੇ ਪਾਊ ।।੧੬੨।। ਗੁਰ ਦੁਆਰੇ ਅਰ ਧਰਮਸਾਲ ਤਜ ਸਭ ਜਾਵਨ ਮਮ ਭੌਨੇ । ਕਰਨ ਕੜਾਹੀ ਪੂਜਨ ਮੈਨੂੰ ਧਰ ਧਰ ਕਰਨ ਬਛੌਨੇ ।। ਲੰਕੜੀਏ ਦਾ ਜਾਪ ਜਪਨ ਜੋ ਮੇਰਾ ਅਧਕ ਪਿਆਰਾ । ਨੈਨਾਂ ਦੇਵੀ ਦਰਸ਼ਨ ਆਵੇ ਪੰਥ ਖਾਲਸਾ ਸਾਰਾ ।।੧੬੩।। ਫਿਰ ਮੇਰੀ ਇਕ ਭੈਣ ਹੋਰ ਜੋ ਰਖਦੀ ਰੀਤ ਨਿਰਾਲੀ । ਕਾਲੀ ਨਾਮ ਉਸਦਾ ਸੱਦਨ ਹੈ ਕੱਲਕਤੇ ਵਾਲੀ । ਹਰ ਇੱਕ ਸਿੰਘ ਹੁਇ ਜੋ ਸਿੱਦਕੀ ਉਸਦੇ ਦਰਸ਼ਨ ਜਾਵੇ । ਝੋਟਾ ਵੱਢ ਭੇਟ ਦੇ ਉਸਦੀ ਮਨ ਇੱਛੇ ਫਲ ਪਾਵੇ ।।੧੬੪।। ਇਤਨਾਂ ਦੇ ਉਪਦੇਸ਼ ਭਵਾਨੀ ਚਾਇ ਅਸੀਸ ਸੁਨਾਈ ਦੇਕਰ ਵਰ ਹੋ ਲੋਪ ਗਈ ਫਿਰ ਦੇਖਨਾ ਨਜ਼ਰ ਨ ਆਈ ।। ਕਰਾਮਾਤ ਲੈ ਦੁਰਗਾ ਤੇ ਫਿਰ ਭੇਟਾਂ ਦਾ ਝੜ ਲਾਹਿਆ । ਨੰਗੀ ਪੈਰੀ ਅਕਬਰ ਆਇਆ ਸੁਇਨੇ ਛੱਤ੍ਰ ਚੜ੍ਹਾਇਆ ।।੧੬੫।। ਏਹੋ ਜੇਹੇ ਗ੍ਰੰਥ ਭਲਾ ਜੇ ਲਿਖਕੇ ਸਾਡੇ ਭਾਈ । ਕਹਿੰਦੇ ਪੰਥ ਖਾਲਸੇ ਤਾਈਂ ਹੈ ਇਸ ਵਿੱਚ ਭਲਾਈ ।। ਤਾਂ ਸਭ ਸਿੱਖ ਇਹੋ ਚਾ ਕਰਦੇ ਗਲ ਵਿੱਚ ਅੱਟੇ ਪਾਂਦੇ । ਜੰਞੂ ਤਿਲਕ ਹੱਥ ਲੈ ਝੰਡੀ ਭੇਟਾਂ ਦਾ ਝੜ ਲਾਂਦੇ ।।੧੬੬।। ਅਪਨੀ ਮਨਸ਼ਾ ਪੂਰੀ ਕਰਦੇ ਅਰ ਗੁਰ ਗ੍ਰੰਥ ਮਝਾਰੀ । ਹੈ ਬਾਨੀ ਜੋ ਖੰਡ ਦੇਵੀ ਤਜਿ ਦੇਂਦੇ ਤਦ ਸਾਰੀ । ਬ੍ਰਹਮਨ ਅਪਨਾ ਇਸ਼ਟ

ਜਾਨਕੇ ਅਗੇ ਨਾਲੋਂ ਚੰਗਾ । ਧਾਮਾ ਦੇ ਦੋ ਖੂਬ ਰਜਾਂਦੇ ਜੋ ਸੀ ਭੁੱਖਾ ਹੋਣਾ ।।੧੬੭।। ਕਿਤਨੇ ਮੂਰਖ ਸਰਧਾ ਦੇ ਵੱਸ ਹੋਕੇ ਪੁੱਤ, ਪਿਆਰੇ । ਸ਼ੇਰਾਂ ਦੇ ਜਾਂ ਅੱਗੇ ਧਰਦੇ ਭੁੱਲੇ ਕਰਮਾਂ ਮਾਰੇ ।। ਮੁੱਲ ਖਰੀਦ ਝੰਡੀਆਂ ਆਪਨੇ ਹੱਥਾਂ ਦੇ ਵਿੱਚ ਲੈਂਦੇ । ਦੇਵੀ ਦੁਆਰਿਆਂ ਦੇ ਜਾ ਅੱਗੇ ਧਰਤੀ ਉਪਰ ਸੌਂਦੇ ।।੧੬੮।। ਜਗ੍ਹਾ ਜਗ੍ਹਾ ਪਰ ਧਰਮਸ਼ਾਲ ਅਰ ਤਜਕੇ ਤੇ ਗੁਰਦੁਆਰੇ । ਦੁਰਗਾ ਦੇ ਹੀ ਭੋਨ ਫੈਲਦੇ ਸਾਰੇ ਦੇਸ ਮਝਾਰੇ ।। ਪਏ ਬੰਦਰਾਂ ਅੱਗੇ ਧਰਦੇ ਜਾਕੇ ਖਿਲਾਂ ਛੋਲੇ । ਆਖਨ ਲੰਕੜੀਆਂ ਵਡ ਬੀਰਾ ਸਾਨੂੰ ਖੁਸ਼ ਹੋ ਬੋਲੇ ।।੧੬੯।। ਕਈ ਹਜਾਰਾਂ ਸਿੱਖ ਵਿਚਾਰੇ ਲੈਕਰ ਝੋਟੇ ਬੁਰੇ । ਕੱਲਕਤੇ ਦੇ ਰਸਤੇ ਪੈਂਦੇ ਕਰਨ ਮਨੋਰਥ ਪੂਰੇ ।। ਜਾ ਕਾਲੀ ਦੇ ਅੱਗੇ ਖੜਦੇ ਹੱਥ ਜੋੜ ਕਰ ਐਸ । ਪਕੜੀ ਹੋਈ ਢੱਕ ਖਲੋਂਦੀ ਹਾਕਮ ਅੱਗੇ ਜੈਸੇ ।।੧੭੦।। ਕਈ ਮਹੀਨੇ ਦੁਖੜਾ ਭਰਕੇ ਅਰ ਘਰ ਬਾਰ ਲੁਟਾਕੇ ।। ਆਜਾਂਦੇ ਫਿਰ ਘਰ ਨੂੰ ਖਾਲੀ ਕਵੀਆਂ ਦਾ ਸਿਰ ਖਾਕੇ ।। ਅੱਗੋ ਘਰ ਦੇ ਸਾਰੇ ਮਿਲਦੇ ਗਲ ਗਲ ਝੱਖੜ ਪਾਏ । ਭਾਈਆ ਜੀ ਕੁਛ ਸਾਨੂੰ ਭੀ ਹੋ ਓਸ ਦੇਸ ਤੇ ਲਿਆਏ ।।੧੭੧।। ਜਿਸ ਪਰ ਭਰਕੇ ਨੈਨ ਆਖਦਾ ਮੈ ਅਪਨਾ ਸਿਰ ਲਿਆਂਦਾ । ਫਿਰਿਆ ਵਿੱਚ ਬੰਗਾਲ ਭਟਕਦਾ ਸੜੀ ਮੱਛੀਆ ਖਾਂਦਾ ।। ਇਸ ਕਾਲੀ ਤਾਂ ਭਾਈ ਸਾਨੂੰ ਡਾਢੀ ਚੋਟ ਲਗਾਈ । ਰਿਣੀ ਹਿਣੀ ਸਭ ਘਰ ਦੀ ਲੈ ਕੇ ਦਰਸ਼ਨ ਉਪਰ ਲਾਈ ।।੧੭੨।। ਏਹੋ ਜੇਹਾ ਹਲਿ ਹੋਵੰਦਾ ਏਸ ਪੰਥ ਦਾ ਭਾਈ । ਜੇ ਸਾਡੇ ਇਹ ਕਵੀ ਵਿਚਾਰ ਕਰ ਦੇਂਦੇ ਚਤਰਾਈ ।। ਹੁਣ ਭੀ ਕਈ ਅਮੋੜ ਖਾਲਸਾ ਹਟਦੇ ਨਹੀ ਹਟਾਏ। ਧਰਮਸਾਲ ਦੀ ਜਾਗਾ ਜਿਨਾਂ ਨੇ ਦੇਵੀ ਦੁਆਰੇ ਬਨਾਏ ।।੧੭੩।। ਅਰ ਗੁਰੂਆਂ ਤੇ ਬੇਮੁਖ ਹੋਕੇ ਬੰਮਨ ਗੁਰੂ ਬਨਾਏ । ਗੁਰੂ ਗ੍ਰੰਥ ਥੋਂ ਵੇਦ ਜਿਨ੍ਹਾਂ ਨੇ ਅਪਨੇ ਪੂਜ ਠਰਾਏ । ਫਿਰ ਤਾ ਗੱਲ ਉਨਾਂ ਦੀ ਭਾਈ ਏਸ ਤਰ੍ਹਾਂ ਹੋ ਜਾਂਦੀ । ਜਿੱਕਰ ਕਮਲੀ ਮੜੀਆਂ ਦੇ ਹੈ ਰਸਤੇ ਮੈ ਤੁਰ ਪਾਂਦੀ ।।੧੭੪।। ਇਸਤੇ ਏਹੋ ਜਿਹਾ ਗਪੋੜਾ ਕਿਨੇ ਨ ਮਾਰਿਆ ਭਾਈ । ਜਿਸਤੇ ਸਿੱਖਾ ਦੇ ਗਲ ਆਕੇ ਹੋਰ ਬਲਾਇ ਨ ਪਾਈ ।। ਜੋ ਲਿਖ ਦੇਂਦੇ ਤਾ ਸ਼ਰਧਾਲੂ ਸਿੱਖ ਦੇਰ ਨਾ ਕਰਦੇ । ਦੇਵੀ ਦੁਆਰਿਆਂ ਪਏ ਪੂਜਦੇ ਨੰਗੇ ਭੁੱਖੇ ਮਰਦੇ ।।੧੭੫।। ਗੁਰ ਦੁਵਾਰੇ ਅਰ ਧਰਮ ਸਾਲ ਸਭ ਲੋਪ ਧਰਾ ਤੇ ਹੁੰਦੇ । ਗੁਰੂ ਗ੍ਰੰਥ ਦੀ ਜਾਗਾ ਪੜ੍ਹਦੇ ਗੀਤ ਕਈ ਮਨ ਗੁੰਦੇ ।। ਜੋ ਗੁਰੂਅਨ ਉਪਕਾਰ ਕਰੇ ਥੇ ਨਿਸਫਲ ਜਾਂਦੇ ਸਾਰੇ । ਏਸ ਪਾਪ ਦਾ ਬਦਲਾ ਸਿਰ ਪਰ ਲੈਂਦੇ ਕਵੀ ਬਿਚਾਰੇ ।।੧੭੬।। ਜਿਸਤੇ ਧਨਯਵਾਦ ਮੈਂ ਔਖੇ ਕਰਾ ਅਕਾਲ ਪਿਆਰੇ । ਜਿਸਦੀ ਕ੍ਰਿਪਾ ਕਰਕੇ ਅੱਗੋ ਵਧੇ ਨ ਕਈ ਹਮਾਰੇ ।। ਜੋ ਕੁਛ ਥੋੜੀ ਹੋਰ ਕਲਮ ਨੂੰ ਪੁੱਠੀ ਚਾਇ ਚਲਾਂਦੇ । ਤਾਂ ਸਿੱਖਾਂ ਦੀ ਰਹੀ ਸਹੀ ਭੀ ਸਾਰੀ ਗਿੱਲ ਮੁਕਾਂਦੇ ।।੧੭੭।।

## ਦੋਹਿਰਾ

ਤਾਂਤੇ ਕਵੀਅਨ ਕੀ ਕਥਾ ਨਹੀਂ ਸਰਧਦਾ ਸੰਤ ।
ਤਹਾਂ ਤਲਕ ਸਾਚੀ ਲਖੋ ਜੋ ਗੁਰੂਅਨ ਕੇ ਮੱਤ ।।੧੭੮।।
ਗੁਰਮਤ ਤੇ ਵਿਪ੍ਰੀਤ ਜੋ ਤਜੋ ਅਸਤਧਕ ਜਾਨ ।
ਜਿਉਂ ਚਾਵਲ ਮਹਿ ਰੋੜ ਕੋ ਤਯਾਗੇ ਜੀਭ ਪਛਾਨ ।।੧੭੯।।
ਪੌਰਾਣਕ ਬਾਤਾਂ ਜਿਤੀ ਹੈਂ ਮਨ ਕੋ ਪਰਚਾਵ ।।
ਨਹੀਂ ਸਰਬਦਾ ਹੋਤ ਹੈ ਤਹਾਂ ਧਰਮ ਕੋ ਭਾਵ ।।੧੮੦।।
ਤਾਂਤੇ ਸਾਡੇ ਕਵੀ ਜਨ ਜੋ ਲਿਖ ਗਏ ਗ੍ਰੰਥ ।
ਗੁਰ ਬਾਣੀ ਅਨੁਸਾਰ ਤਕ ਮਾਨੇ ਤਿਨ ਕੋ ਪੰਥ ।।੧੮੧।।

ਸਾਰ ਅਸਾਰ ਵਿਚਾਰ ਬਿਨ ਜੋ ਸ਼ਰਧਾ ਕਰ ਲੇਤ ।
ਤੌ ਗੁਰਮਤ ਕੋ ਤਿਆਗਕਰ ਅਧਕ ਪਾਪ ਸਿਰਲੇਤ ।।੧੯੨।।
ਜਿਤਨੀ ਮੇਰੀ ਬੁਧਿ ਥੀ ਉਤਨਾਂ ਕਰਾ ਬਖਾਨ ।
ਆਪੇ ਹੀ ਲਖ ਲੈਨਗੇ ਜੋ ਹਨ ਪੁਰਖ ਸੁਜਾਨ ।।੧੯੩।।
ਇਨ ਸਭ ਕਵੀਅਨ ਕੇ ਕਹੇ ਹੋਤ ਨ ਦੁਰਗਾ ਸਿੱਧ ।
ਜਾਂਤੇ ਗੁਰਮਤ ਸਾਮ੍ਹਨੇ ਹੈ ਇਹ ਕਰਮ ਨਖਿੱਧ ।।੧੯੪।।
ਇਤੀ

- - - -

# ਦਸਮ ਗ੍ਰੰਥ ਸਾਹਿਬ ਵਿੱਚ ਦੇਵੀ ਪੂਜਨ

## ਸਵੈਯਾ

ਸਭ ਦੇਵ ਮੁਨੀ ਰਿਖਰਾਜ ਜਿਤੇ ਜਗ ਆਤਿਨ ਦੰਭ ਰਹੇ ਮਨ ਭਾਏ । ਬਹੁ ਮੂਰਖ ਲੋਗਨ ਮੈ ਛਲਤੇ ਨਿਜਕੇ ਤਨਕੋ ਮੁਖ ਈਸ ਬਤਾਏ ।। ਨਰ ਹੋਇ ਉਪਾਸ਼ਕ ਨਾਰ ਭਏ ਜਿਨ ਭੈਰਵ ਭੂਤ ਪ੍ਰੇਸ ਧਿਆਏ । ਤਿਨਕੇ ਸੁ ਕੁਪੰਥ ਹਟਾਵਨ ਕੋ ਕਲਗੀਧਰ ਜੂ ਦਸ ਗੁਰ ਆਏ ।।੧।।

## ਦੋਹਿਰਾ

ਤੇਰੇ ਜੈਸੇ ਤੁਹੀ ਹੈਂ ਹੇ ਕਲਗੀਧਰ ਦੇਵ ।
ਰਕ ਭਏ ਭੂਪਤ ਧਰਾ ਕਰਕੇ ਤੁਵ ਪਦ ਸੇਵ ।।੨।।
ਤੇਰੇ ਅੱਟਲ ਪ੍ਰਤਾਪ ਕੋ ਜੋ ਨਹਿ ਜਾਨਤ ਲੋਗ ।
ਦੁਰਗਾਇਕ ਪੂਜਨ ਕਹੈਂ ਜੋ ਹੈ ਮਹਾਂ ਅਜੋਗ ।।੩।।

# ਦੁਰਗਾ ਭਗਤ

## ਦੋਹਿਰਾ

ਤੂੰ ਅਪਨੇ ਹੱਠ ਤੇ ਨਹੀ ਟਾਰਯੋ ਟਰਤ ਸੁ ਰੰਚ ।
ਜਿਸਤ ਦਵੀ ਪੂਜਨਾ ਕਹੋ- ਜਗਤ ਪ੍ਰਪੰਚ ।।੪।।
ਪਰ ਸ੍ਰੀ ਸਤਿਗੁਰ ਵਾਕ ਤੇ ਜੋ ਹੋਵਤ ਹੈ ਸਿੱਧ ।
ਸੋ ਕਿਉਂ ਤੇਰੇ ਕਥਨ ਤੇ ਜਾਨੈ ਪੁਰਖ ਅਸਿੱਧ ।।੫।।
ਤਾਂਤੇ ਦਸਮ ਗ੍ਰੰਥ ਮਹਿੰ ਸ੍ਰੀ ਕਲਗੀਧਰ ਰਾਇ ।
ਸ੍ਰੀ ਮੁੱਖ ਤੇ ਵਰਨਨ ਕਰੇਂ ਹੈ ਦੁਰਗਾ ਸੁਖਦਾਇ ।।੬।।
ਪ੍ਰਥਮ ਗ੍ਰੰਥ ਕੇ ਆਦਿ ਮਹਿੰ ਕਰਤ ਮੰਗਲਾ ਚਾਰ ।
ਸੋ ਦੇਵੀ ਕੇ ਨਾਮ ਦਾ ਦੇਖੋ ਮੀਤ ਸੁਧਾਰ ।।੭।।

ਭਾਵ:- ਭਾਵੇਂ ਤੁਸੀਂ ਅਪਨੀ ਬੁਧਿ ਦੀ ਉਕਤੀਆਂ ਯੁਕਤੀਆਂ ਨਾਲ ਇਸ ਬਾਤ ਨੂੰ ਸਿੱਧ ਕੀਤਾ ਹੈ ਕਿ ਦਸਮੇਂ ਗੁਰੂ ਜੀ ਨੇ ਦੇਵੀ ਨੂੰ ਨਹੀਂ ਮੰਨਯਾ, ਪ੍ਰੰਤੂ ਜਦ ਤੁਸੀ ਸ੍ਰੀ ਮੁਖ ਵਾਕ ਜੋ ਦਸਮ ਗ੍ਰੰਥ ਸਾਹਿਬ ਵਿੱਚ ਦੇਖੋਗੇ ਤਦ ਤੁਸੀਂ ਆਪੇ ਹੀ ਅਪਨੇ ਹਠ ਨੂੰ ਤਿਆਗ ਦੇਵੋਗੇ, ਕਿਉਂਕਿ ਦਸਮ ਗ੍ਰੰਥ ਵਿੱਚ ਗੁਰੂ ਜੀ ਨੇ ਕਈ ਜਗ੍ਹਾ ਗ੍ਰੰਥ ਦੇ ਅਰੰਭ ਵਿੱਚ ਜਿੱਥੇ ਲੋਗ ਗਣੇਸ਼ ਯਾ ਵਿਸ਼ਨੂੰ ਆਦਿਕ ਦਾ ਮੰਗਲਾਚਾਰ ਉਸਦੇ ਨਿਰਵਿਘਨ ਸਮਾਪਤ ਹੋਨ ਲਈ ਕਰਦੇ ਹਨ ਓਥੇ ਦੇਵੀ ਦਾ ਕੀਤਾ ਹੈ, ਅਰ ਉਸ ਵਿੱਚ ਸਾਬਤ ਕੀਤਾ ਹੈ ਕਿ ਓਹੋ ਸੰਪੂਰਨ ਜਗਤ ਦੀ ਰੱਛਕ ਅਰ ਨਾਸ ਕਰਤਾ ਹੈ , ਜਿਸਤੇ ਮੈਂ

ਅਪਣਾ ਕਾਰਜ ਸਿੱਧ ਕਰਨ ਲਈ ਓਸੇ ਦਾ ਅਰਾਧਨ ਕਰਦਾ ਹਾਂ, ਜੈਸਾ ਕਿ ਬਚਿੱਤ੍ਰ ਨਾਟਕ ਇਸ ਬਾਤ ਦਾ ਸਬੂਤ ਦੇਂਦਾ ਹੈ ।। ਯਥਾ :-

ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਬਚਿੱਤ੍ਰਨਾਟਕ

## ਦੋਹਿਰਾ

ਨਮਸਕਾਰ ਸ੍ਰੀ ਖੜਗ ਕਉ ਕਰੋ ਸੁਹਿਤ ਚਿਤ ਲਾਇ ।
ਪੂਰਨ ਕਰੋ ਗ੍ਰੰਥ ਇਹ ਤੁਮ ਮੁਹਿੰਕਰੋਸ ਸਹਾਇ ।।੬।।

ਤ੍ਰਿਭੰਗੀ ਛੰਦ ।। ਸ੍ਰੀ ਅਕਾਲ ਜੀ ਕੀ ਉਸਤਤਿ

ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਭੰਡੰ ।
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤ ਅਮੰਡੰ ਭਾਨੁਪ੍ਰਭੰ ।।
ਸੁਖ ਸੰਤਾਂ ਕਰਣੰ ਦੁਰਮਤ ਦਰਣੰ ਕਿਲਵਿਖ ਹਰਣੰ ਅਤਿ ਸਰਣੰ ।।
ਜੈ ਜੈ ਜਗ ਕਾਰਣ ਸ੍ਰਿਸ਼ਟ ਉਬਾਰਣ ਮਮ ਪ੍ਰਤਿ ਪਾਰਣ ਜੈ ਤੇਗੰ ।।੨।।

## ਦੋਹਿਰਾ

ਇਸ ਜਾਗਾ ਪਰ ਦੇਖੀਏ ਸ੍ਰੀ ਸਤਿਗੁਰ ਮਹਾਰਾਜ ।
ਉਸ ਦੇਵੀ ਦੀ ਤੇਗ ਤੇ ਚਹਤ ਸਿੱਧ ਨਿਜ ਕਾਜ ।।੮।।

ਭਾਵ: - ਇਨ੍ਹਾਂ ਸ੍ਰੀ ਮੁਖ ਵਾਕਾਂ ਵਿੱਚ ਸ੍ਰੀ ਸਾਹਿਬ ਜੀ ਦੀ ਹੀ ਉਸਤਤੀ ਕਰਕੇ ਗੁਰੂ ਜੀ ਨੇ ਉਸੇ ਤੇ ਇਹ ਵਰ ਮੰਗਿਆ ਹੈ ਕਿ ਤੂੰ ਮੇਰੇ ਇਸ ਗ੍ਰੰਥ ਨੂੰ ਨਿਰਵਿਘਨ ਸਮਾਪਤ ਕਰ ਕਿਉਂਕਿ ਤੂੰ ਸੰਤਾਂ ਨੂੰ ਸੁਖ ਦੇਣੇ ਵਾਲੀ ਹੈ ਅਤੇ ਦੁਸ਼ਟਾਂ ਦਾ ਦਮਨ ਕਰਦੀ ਹੈਂ ਫਿਰ ਜਗਤ ਦੀ ਉਤਪਤੀ ਅਤੇ ਪਾਲਨਾ ਤੇਰੇ ਹੀ ਅਧੀਨ ਹੈ ।

ਇਸ ਜਗ੍ਹਾ ਪਰ ਇੱਕ ਗੂੜ੍ਹ ਭਾਵ ਇਹ ਹੈ ਜੋ ਸਾਰੇ ਗੁਰਬਿਲਾਸਾਂ ਵਾਲਯਾਂ ਨੇ ਇਹ ਕਥਨ ਕੀਤਾ ਹੈ ਕਿ ਦੇਵੀ ਜੀ ਨੇ ਪ੍ਰਗਟ ਹੋ ਕੇ ਗੁਰੂ ਜੀ ਨੂੰ ਤੇਗ ਦਿਤੀ ਸੀ, ਅਰ ਆਮ ਲੋਕ ਭੀ ਏਹੋ ਆਖਦੇ ਹਨ, ਸੋ ਇਨ੍ਹਾਂ ਸ੍ਰੀ ਮੁਖ ਵਾਕਾਂ ਤੇ ਇਹ ਆਖਣਾ ਸੱਚਾ ਸਿੱਧ ਹੁੰਦਾ ਹੈ ਕਿ ਗੁਰੂ ਜੀ ਨੇ ਓਸੇ ਖੜਗ ਨੂੰ ਜੋ ਸ੍ਰੀ ਦੇਵੀ ਜੀ ਨੇ ਦਿਤੀ ਹੈ ਨਮਸਕਾਰ ਕੀਤੀ ਹੈ, ਕਿਉਂਕਿ ਦੁਰਗਾ ਨੇ ਖੜਗ ਹੀ ਸਭ ਮਨੋਰਥਾਂ ਦੇ ਪੂਰਾ ਕਰਨ ਲਈ ਦਿਤੀ ਸੀ, ਫਿਰ ਤੁਸੀ ਕਿਸਤਰ੍ਹਾਂ ਕਹਿ ਸਕਦੇ ਹੋ ਕਿ ਗੁਰੂ ਜੀ ਦੇਵੀ ਦੇ ਉਪਾਸਕ ਨਹੀਂ ਸੇ ।।

## ਦੋਹਿਰਾ

ਸ੍ਰੀ ਮੁਖ ਵਾਕਨ ਕੋ ਤਜੇ ਮੰਨੇ ਤੁਮਰੀ ਬਾਤ ।
ਐਸਾ ਬੁੱਧੀ ਹੀਨ ਨਰ ਕੌਹੈ ਜਗ ਵੱਖਯਾਤ ।।੯।।
ਜਾਂਤੇ ਤੋਰੇ ਕਥਨ ਤੇ ਹੇ ਗੁਰ ਵਾਕ ਪ੍ਰਮਾਣ ।
ਤਾਂਤੇ ਦੁਰਗਾ ਪੂਜਨਾ ਕਰਤ ਸਕਲ ਕਲਿਆਣ ।।੧੦।।

# ਤੱਤ ਖਾਲਸਾ

## ਦੋਹਿਰਾ

ਗੁਰ ਬਚਨੋਂ ਕਾ ਮਾਨਨਾ ਕਹੋ ਨ ਕਰ ਹੈਂ ਕੋਇ ।
ਸ੍ਰੀ ਕਲਗੀ ਧਰ ਕੋ ਅਹੇ ਸਿੱਖ ਜਗਤ ਮਹਿੰ ਜੋਇ ।।੧੧।।
ਤਾਂਤੇ ਸ੍ਰੀ ਮੁਖ ਵਾਕ ਕੋ ਹਮ ਸਿਰ ਧਰਯੋ ਮਿੱਤ ।
ਪਰ ਤੈਂ ਇਸਕੇ ਅਰਥ ਕੋ ਪੜ੍ਹਾ ਨ ਦੇਕਰ ਚਿੱਤ ।।੧੨।।

# ਚੌਪਈ

ਖੜਗ ਨਾਮ ਤੇ ਖੜਗ ਨ ਹੋਈ । ਖੜਗ ਕੇਤ ਕੀ ਉਪਮਾਂ ਸੋਈ ।।
ਪੁਨ ਇਹ ਖੜਗ ਨਾਮ ਹੈ ਜੋਈ । ਈਸ੍ਰੁਰ ਗੁਣ ਵਾਚਕ ਹੈ ਸੋਈ ।
ਜਾ ਕਾ ਅਰਥ ਨਾਮ ਕਾ ਕਰਤਾ । ਅੰਤ ਕਾਲ ਸ੍ਰਿਸ਼ਟੀਕੋ ਹਰਤਾ ।
ਜਾਂ ਸ਼ਕਤੀ ਕਰ ਜਗ ਕੋ ਹਰ ਹੈ । ਨਾਮ ਖੜਗ ਤਾਂਹੀ ਜੋ ਧਰ ਹੈ ।
ਜਾਕੋ ਅੰਤ ਦੋਰਾਣ ਔਰ । ਪਈਯਤ ਹੈ ਜਗ ਮਹਿ ਕਰ ਗੌਰ ।।
ਉਤਪਤ ਪਾਲਨ ਨਾਮ ਕਹਾਵੈ । ਏਤ੍ਰਿਸ਼ਕਤ ਈਸ ਮਹਿ ਪਾਵੈ ।
ਤਾਂਤੇ ਤ੍ਰਿ ਸ਼ਕਤੀ ਜੋ ਧਰਤਾ । ਹੈ ਅਕਾਲ ਸਭ ਸ਼ਕਤ ਅਨਿਰਤਾ ।
ਜਾਂਤੇ ਮਹਾਂ ਕਾਲ ਕਹਲਾਵੈ । ਅਕਾਲ ਆਪਨੋਂ ਰੂਪ ਬਤਾਵੇ ।।
ਤਾਂਤੇ ਖੜਗ ਨਾਮ ਤੇ ਪਿਆਰੇ । ਹੈ ਅਕਾਲ ਕੋ ਨੱਮਸਕਾਰੇ ।
ਜਿਸਤੇ ਗੁਰ ਅਪਨੋ ਸਭ ਕਾਜਾ । ਸਿੱਧ ਕਰਨ ਚਾਹਤ ਮਹਾਰਾਜਾ ।
ਜਬ ਵਹੁ ਹੋਤ ਸਹਾਇਤ ਪਯਾਰੇ । ਸਿੱਧ ਮਨੋਰਥ ਹੋਵਤ ਸਾਰੇ ।
ਤਾਂਤੇ ਗੁਰ ਵਹੁ ਈਸ ਧਿਆਯੋ । ਜਾ ਕੋ ਤੇਜ ਜਗਤ ਮਹਿਛਾਯੋ ।।੧੩।।

ਭਾਵ: - ਕਾਬਯ ਸ਼ਾਸਤ੍ਰ ਦੇ ਜਾਨਨੇ ਵਾਲੇ ਇਸ ਬਾਤ ਨੂੰ ਅੱਛੀ ਤਰ੍ਹਾਂ ਜਾਣਦੇ ਹਨ ਕਿ ਕਾਬਯ ਵਿੱਚ ਕਿਆ 2 ਭਾਵ ਹੁੰਦੇ ਹਨ, ਜ੍ਹਿਨਾਂ ਲੋਗਾਂ ਨੇ ਇਸ ਕਾਬਯ ਯਾ ਸਾਹਿਤ ਵਿਦਯਾ ਨੂੰ ਪੜ੍ਹਿਆ ਹੈ ਉਨ੍ਹਾਂ ਨੂੰ ਕਵਤਾ ਦੇ ਪਦਾਂ ਦੇ ਲਾਛਣਕ ਅਤੇ ਅਪਯਾਹਾਰਕ ਭੇਦ ਪ੍ਰਤੀਤ ਹੁੰਦੇਹਨ ਪ੍ਰੰਤੂ ਇਸ ਵਿੱਦਯਾ ਤੇ ਹੀਨ ਲੋਗ ਛੰਦਾਂ ਦੇ ਭਾਵ ਨੂੰ ਨਾ ਸਮਝਕੇ ਅਰਥੋਂ ਅਨਰਥ ਕਰ ਲੈਂਦੇ ਹਨ । ਜਿਸਤੇ ਵਕਤ ਦਾ ਤਾਤ ਪਰਜ ਹੀ ਖੋ ਦੇਂਦੇ ਹਨ ।

ਇਸੀ ਤਰ੍ਹਾਂ ਬਚਿੱਤ੍ਰ ਨਾਟਕ ਜੋ ਇੱਕ ਵੱਡਾ ਭਾਰੀ ਕਾਬਯ ਰਚਨਾਂ ਦਾ ਗ੍ਰੰਥ ਹੈ ਇਸ ਵਿੱਚ ਭੀ ਕਈ ਕਾਬਯ ਦੇ ਗਿਆਨਹੀਨ ਪੁਰਖਾਂ ਨੇ ਧੋਖਾ ਖਾਧਾ ਹੈ, ਜੈਸਾ ਕਿ ਗੁਰੂ ਜੀ ਦੇ "ਨਮਸਕਾਰ ਸ੍ਰੀ ਖੜਗ ਕਉ" ਪਦ ਕਥਨ ਤੇ ਉਨ੍ਹਾਂ ਨੇ ਖੜਗ ਅਰਥਾਤ ਤਲਵਾਰ ਨੂੰ ਜੋ ਇੱਕ ਜੜ੍ਹ ਲੋਹੇ ਦਾ ਸ਼ਸਤ੍ਰ ਹੈ ਨਮਸਕਾਰ ਕਰਨਾ ਅੰਗੀਕਾਰ ਕਰ ਲੀਤਾ ਹੈ, ਪ੍ਰੰਤੂ ਅਸਲ ਵਿੱਚ ਇਹ ਸੰਕੇਤਕ ਪਦ ਹੁੰਦੇ ਹਨ ਜੋ ਕਵਿ ਅਪਨੇ ਵਰਤਾਉ ਵਿੱਚ ਲਿਆਉਂਦੇ ਹਨ, ਜਿਨ੍ਹਾਂ ਦੇ ਰੱਖਨੇ ਨਾਲ ਇੱਕ ਖਾਸ ਪਦਾਰਥ ਦਾ ਹੀ ਗਿਆਨ ਹੁੰਦਾ ਹੈ, ਜਿਸ ਤਰ੍ਹਾਂ 'ਧੂਮ ਕੇਤ' ਆਖਨ ਤੇ ਬੋਦੀ ਵਾਲੇ ਤਾਰੇ ਅਰ, ਮੀਨਕੇਤ ਆਖਨ ਤੇ ਕਾਮ ਦਾ ਗਿਆਨ ਹੁੰਦਾ ਹੈ, ਇਸੇ ਤਰ੍ਹਾਂ ਗੁਰੂ ਜੀ ਨੇ ਭੀ "ਖੜਗਕੇਤ" ਅਕਾਲ ਪੁਰਖ ਦਾ ਸੰਕੇਤ ਰੱਖਿਆ ਹੈ ਜਿਸਤੇ ਇਹ ਸਿੱਧ ਹੁੰਦਾ ਹੈ ਕਿ ਓਹ ਜਗਤ ਦਾ ਉਤਪੱਤ ਪਾਲਨ ਅਤੇ ਸੰਹਾਰ ਕਰਤਾ ਹੈ, ਕਿੰਤੂ "ਖੜਗਕੇਤ" ਆਖਨ ਵਿੱਚ ਪਹਿਲੇ ਦੋ ਗੁਣਾਂ ਦਾ ਅਰਥਾਤ ਉਤਪੱਤਿ ਪਾਲਨ ਦਾ ਅਧਿਆਹਾਰ ਹੋ ਜਾਂਦਾ ਹੈ, ਜਿਸਤੇ ਇਕ ਗੁਣ ਦੇ ਗ੍ਰਹਨ ਤੇ ਦੋਨੋਂ ਗੁਣ ਨਿਸਚੈ ਹੋ ਜਾਂਦੇ ਹਨ ।।

ਇਸ ਵਾਸਤੇ ਇਸ ਜਗ੍ਹਾ ਪਰ ਖੜਗ ਨੂੰ ਨਮਸਕਾਰ ਕਰਨ ਦਾ ਤਾਤਪਰਜ "ਖੜਗਕੇਤ" ਅਰਥਾਤ ਅਕਾਲ ਪੁਰਖ ਨੂੰ ਹੈ ਜੈਸਾ ਕਿ ਆਖਿਆ ਜਾਂਦਾ ਹੈ ਕਿ 'ਅਸੀਂ ਤਾਜ ਨੂੰ ਅਪਨਾ ਸਿਰ ਝੁਕਾਉਂਦੇ ਹਾਂ' ਇਸੇ ਤਰ੍ਹਾਂ "ਅਸੀ ਤਖਤ ਦੀ ਤਾਬਿਆ ਹਾਂ" ਇਸਤੇ ਇਹ ਭਾਵ ਨਹੀਂ ਹੈ ਜੋ ਇੱਕ ਸਿਰ ਪਰ ਰੱਖਨ ਵਾਲੀ ਟੋਪੀ ਯਾ ਕਿਸੇ ਬੈਠਨ ਵਾਲੀ ਮੰਜੀ ਦੇ ਅਧੀਨ ਹੋਣ ਦਾ ਵੱਡੇ ਵੱਡੇ ਸੂਰਬੀਰ ਇਕਰਾਰ ਕਰਦੇ ਹਨ ਕਿੰਤੂ ਇਸਤੇ ਭਾਵ ਤਾਜ ਅਤੇ ਤਖਤ ਦੇ ਮਾਲਕ ਦਾ ਹੁੰਦਾ ਹੈ, ਇਸੇ ਤਰ੍ਹਾਂ ਖੜਗ ਨੂੰ ਨਮਸਕਾਰ ਕਰਨ ਤੇ ਭੀ ਖੜਗ ਕੇਤ ਅਰਥਾਤ ਅਕਾਲ ਪੁਰਖ ਨੂੰ ਨਮਸਕਾਰ ਕਰਨ ਦਾ

ਹੀ ਸਿੱਧਾਂਤ ਨਿੱਕਲਦਾ ਹੈ, ਜੈਸਾ ਕਿ ਉੱਪਰਲੇ ਦੋਹੇ ਅਤੇ ਤ੍ਰਿਭੰਗੀ ਛੰਦ ਤੇ ਅੱਗੇ (ਸ੍ਰੀ ਅਕਾਲ ਜੀ ਦੀ ਉਸਤਤਿ) ਸ੍ਰੀ ਮੁਖ ਤੇ ਹੀ ਉਚਾਰਨ ਕਰਕੇ ਇਸ ਭਰਮ ਨੂੰ ਖੋ ਦਿੱਤਾ ਹੈ, ਜਿਸ ਵਿੱਚ ਗੁਰੂ ਜੀ ਨੇ ਪ੍ਰਗਟ ਕਰ ਦਿੱਤਾ ਹੈ ਕਿ ਅਸੀਂ ਅਕਾਲ ਪੁਰਖ ਦੀ ਉਸਤਤੀ ਕਰਦੇ ਹਾਂ ਕਿੰਤੂ ਤੇਗ ਦੀ ਨਹੀਂ ।।

ਕਿਉਂਕਿ ਜੇ ਤਲਵਾਰ ਨੂੰ ਹੀ ਇਸ਼ਟ ਮੰਨਯਾ ਜਾਏ ਤਾਂ ਜੋ ਅੱਗੇ ਖੜਗ ਦੇ ਗੁਣ ਦੱਸੇ ਹਨ ਸੋ ਉਸ ਵਿੱਚ ਨਹੀਂ ਪਾਏ ਜਾਂਦੇ ਕਿੰਤੂ ਉਹ ਸਭ ਖੜਗਕੇਤ ਅਰਥਾਤ ਅਕਾਲ ਦੇ ਵਿੱਚ ਹੀ ਪਾਏ ਜਾਨਗੇ, ਜੈਸਾ ਕਿ ਰਣ ਦਾ ਆਰੰਭ ਹੋਨਾ ਅਤੁਲ ਬਲ ਦਾ ਹੋਨਾ, ਸੰਤਾਂ ਨੂੰ ਸੁਖ ਦੇਕੇ ਬੁਰੀ ਮਤ ਦਾ ਨਾਸ ਕਰਨਾ ਆਦਿਕ ਗੁਣ ਕਿਸੇ ਖਾਲਸ ਸ਼ਸਤ੍ਰ ਵਿੱਚ ਨਹੀਂ ਹੋ ਸਕਦੇ ਕਿੰਤੂ ਸ਼ਸਤਰ ਖਾਣੀ ਵਿੱਚ ਹੋ ਸਕਦੇ ਹਨ, ਇਸ ਵਾਸਤੇ ਇਸ ਜਗ੍ਹਾ ਪਰ ਗੁਰੂ ਜੀ ਨੇ ਜਗਤ ਦੀ ਉਤਪੱਤੀ ਪਾਲਨ ਅਤੇ ਸੰਧਾਰ ਕਰਨ ਵਾਲੇ ਅਕਾਲਪੁਰਖ ਦੀ ਹੀ ਉਸਤਤੀ ਕੀਤੀ ਹੈ ਉਸਤੇ ਛੂਟ ਕਿਸੇ ਦੇਵੀ ਯਾ ਤੇਗ ਆਦਿਕ ਕਿਸੇ ਕਲਪਤ ਵਸਤੂ ਦੀ ਨਹੀਂ ਕੀਤੀ ।।

## ਦੋਹਿਰਾ

ਉਸ ਅਕਾਲ ਦੇ ਰੂਪ ਨੂੰ ਅੱਗੇ ਕਰਨ ਬਖਾਨ ।
ਜਿਸਕੇ ਪੜ੍ਹਨੇ ਤੇ ਸਕਲ ਤਵ ਸੰਸੇ ਮਿਟ ਜਾਨ ।।੧੪।।

ਯਥਾ :- ਸ੍ਰੀ ਮੁਖ ਵਾਕ ਭੁਜੰਗਪ੍ਰਯਾਤ ਛੰਦ

''ਸਦਾ ਏਕ ਜੋਤੁਯੰ ਅਜੂਨੀ ਸਰੂਪੰ । ਮਹਾਂ ਦੇਵ ਦੇਵੰ ਮਹਾਂਭੂਪ ਭੂਪੰ ।।
ਨਿਰੰਕਾਰ ਨਿਤਯੰ ਨਰੂਪੰ ਨਿਬਾਣੰ । ਕਰੰ ਕਾਰਣੇਯੰ ਨਮੋ ਖੜਗ ਪਾਣੰ ।।੩।।
ਨਿਰੰਕਾਰ ਨਿਰ ਵਿਕਾਰ ਨਿਤਯੰ ਨਰਾਲੰ । ਨ ਬਿਰਧੰ ਬਸੇਖੰ ਨ ਤਰਨੰ ਨ ਬਾਲੰ ।।
ਨਰੰਕੰ ਨਰਾਯੰ ਨਰੂਪੰ ਨ ਰੇਖੰ । ਨ ਰੰਗੰ ਨ ਰਾਗੰ ਅਪਾਰੰ ਅਭੇਖੰ ।।੪।।

## ਦਵੈਯਾ

ਇਨ ਛੰਦਾਂ ਵਿੱਚ ਸ੍ਰੀ ਗੁਰੂ ਜੀ ਨੇ ਉਸ ਅਕਾਲ ਦੀ ਗਾਥਾ । ਖੜਗ ਕੇਤ ਕਰ ਜੋਇ ਉਚਾਰੀ ਸੋ ਦੇਖੋ ਮਨ ਸਾਥਾ ।। ਏਕੋ ਜੋਤ ਅਜਨਮ ਬਤਾਕੇ ਸਭ ਦੇਵਨ ਕੋ ਦੇਵਾ । ਸਭ ਰਾਜਨ ਕੋ, ਰਾਜਾ ਕਹਕੇ ਦੱਸੀ ਤਿਸਦੀ ਸੇਵਾ ।।੧੫।। ਨਿਰਾਕਾਰ ਅਰ ਨਿਤ ਬਤਾਇਆ ਪੁਨ ਭਾਖਯਾ ਨਿਰ ਬਾਣੀ । ਸਭ ਕਰਤਾ ਅਰ ਹਰਤਾ ਸ਼ਕਤੀ ਓਸੇ ਵਿੱਚ ਵਖਾਣੀ ।। ਨਿਰ ਵਿਕਾਰ ਅਰ ਨਿਰਾਲੇਪ ਪੁਨ ਬਾਲਬ੍ਰਿਧ ਨਹਿ ਹੋਵਤ । ਰਾਵ ਰੰਕ ਅਰ ਰੂਪ ਨ ਰੇਖਾ ਰਾਗ ਦ੍ਵੈਖ ਨਹਿ ਜੋਵਤ ।।੧੬।। ਏਹੋ ਜੇਹੇ ਲੱਖਨ, ਗੁਰ ਨੇ ਕਹੇ ਈਸਦੇ ਪਿਆਰੇ । ਜਿਸ ਦੇ ਖੜਗ ਕੇਤ ਮੁਖ ਕਹਿਕੇ ਸ਼ੁਭ ਗੁਣ ਹੈਨ ਉਚਾਰੇ ।। ਇਸ ਮਹਿ ਦੇਵੀ ਆਦਿਕ ਦਾ ਨਾ ਨਾਮ ਕਿਤੇ ਹੈ ਲੀਤਾ । ਜੋ ਅਗਿਆਨੀ ਪੁਰਖਾਂ ਨੇ ਹੈ ਮਾਨ ਰਿਦੇ ਮਹਿ ਲੀਤਾ।।੧੭ ।। ਜਿਸਦਾ ਕਾਲਾ ਰੂਪ ਬਤਾਉਨ ਅਰ ਸੱਪਾਂ ਦੀ ਮਾਲਾ । ਵਡੇ ਦੰਦ ਢਿੱਡ ਜਿਸ ਦੱਸੇ ਲੋਹੂ ਪੀਂਦੀ ਕਾਲਾ ।। ਏਹੋ ਜੇਹੇ ਰੂਪਵਤੀ ਫਿਰ ਕਿਉਂ ਅਰੂਪ ਸਦਵਾਂਦੀ । ਨਿਰ ਵਿਕਾਰ ਉਹ ਕਦ ਕਹ ਲਾਊ ਜੋ ਪ੍ਰਗਟੇ ਛਿੱਪ ਜਾਂਦੀ ।।੧੮।। ਨਹੀਂ ਨਿਤ ਉਹ ਛਿਨ ਭੰਗਰ ਸੀ ਜੋ ਉਡ ਗਈ ਪਲਕ ਮੈਂ । ਮੁੜਕੇ ਦੇਖਿਆ ਰੂਪ ਨ ਜਿਸ ਦਾ ਅੱਖੀਂ ਫੇਰ ਖਲਕ ਮੈਂ ।। ਤਾਂਤੇ ਐਸੇ ਲੱਖਨ ਵਾਲੀ ਜੋ ਦੇਵੀ ਹੈ ਭਾਈ । ਦਸਮੇ ਪਾਤਸ਼ਾਹ ਨੇ ਮਨ ਤੇ ਕਬਹੂੰ ਨਾਂਹਿ ਮਨਾਈ ।।੧੯।। ਨਿਰਵਿਕਾਰ ਅਰ ਨਿਰਾਕਾਰ ਨੂੰ ਮਾਨਤ ਥੇ ਗੁਰ ਪੂਰੇ । ਉੱਤਪਤ ਪਾਲਨ ਨਾਸ ਕਰਨ ਦੇ ਜਿਸ ਵਿੱਚ ਲੱਖਨ ਪੂਰੇ ।। ਤਿਸਕੋ ਤਿਆਗ ਮਨਾਵਨ ਐਸੀ ਜੈਸੀ ਹੈ ਕਲਜੋਗਨ

। ਕਹੋ ਭਲਾ ਕਰ ਪਰਮਾਣ ਗੁਰ ਜੀ ਜੋ ਦੁਰਮਤ ਧੇ ਲੋਗਨ ।।੨੦।।

## ਦੋਹਿਰਾ

ਪੁਨ ਨਹਿ ਮਾਨੀ ਤੇਗ ਗੁਰ ਅਪਨੋਇਸ਼ਟ ਪਛਾਨ ।
ਜੋ ਜੜ੍ਹ ਨਾਮੀ ਵਸਤ ਹੈ ਕ੍ਰਿਤਮ ਧੂਲ ਮਹਾਨ ।।੨੧।।

ਭਾਵ: - ਗੁਰੂ ਜੀ ਦੀ ਬਾਣੀ ਤੋਂ ਅਕਾਲ ਪੁਰਖ ਦੇ ਲੱਖਨ ਨਿੱਤ ਨਿਰ ਵਿਕਾਰ ਅਤੇ ਉਤਪਤਿ ਇਮਖਤ ਅਤੇ ਨਾਸ ਕਰਤਾ ਪ੍ਰਤੀਤ ਹੁੰਦੇ ਹਨ ਇਸ ਵਾਸਤੇ ਉਹ ਦੇਵੀ ਜੋ ਦੇਖਦੇ ਦੇਖਦੇ ਹੀ ਗੁੰਮ ਹੋ ਗਈ ਅਰਥਾਤ ਨਿਤ ਨਾ ਰਹੀ ਆਖਦੇ ਹਨ ਫਿਰ ਵਿਕਾਰੀ ਜੋ ਪਹਿਲੋਂ ਬੁਰਾ ਰੂਪ ਦਖਾਕੇ ਫੇਰ ਸੁੰਦਰ ਬਨਣੇ ਵਾਲੀ ਵਸਤੂ ਸੀ ਜੋ ਕਦ ਪੂਜਨ ਦੇ ਜੋਗ ਹੋ ਸੱਕਦੀ ਹੈ, ਇਸ ਵਾਸਤੇ ਇਹਨ੍ਹਾਂ ਗੁਰ ਬਚਨਾਂ ਦੇ ਭਾਵ ਨੂੰ ਨਾ ਸਮਝ ਕੇ ਗੁਰੂ ਜੀ ਪਰ ਇਹ ਦੋਖ ਲਗਾਉਣਾ ਮਹਾਂ ਪਾਪ ਹੈ ।

## ਦੋਹਿਰਾ

ਤਾਂਤੇ ਸ੍ਰੀ ਮੁਖ ਵਾਕ ਮਹਿ ਪੂਜਨ ਕਾਯੋ ਅਕਾਲ ।
ਦੇਵੀ ਦੇਵਨ ਨੌਰ ਕਿਤ ਦੇਖਹੁ ਤਿਨ ਮਹਿ ਭਾਲ ।।੨੨।।

# ਦੁਰਗਾ ਭਗਤ

## ਦੋਹਿਰਾ

ਜੈਸੇ ਇਹ ਪ੍ਰਮਾਨ ਤੈਂ ਦਿੱਤੇ ਮੈਨੂੰ ਬੋਲ ।
ਤੈਸੇ ਇਨ ਤੇ ਉਲਟ ਕੁਛ ਮੈਂ ਭੀ ਲਿਆਂਦੇ ਟੋਲ ।।੨੩।।
ਤੁਸੀਂ ਆਖਦੇ ਜਗਤ ਮਹਿ ਅਹੋ ਨ ਦੇਵੀ ਕੋਇ ।
ਅਸ਼ਟ ਭੁਜੀ ਤਲਵਾਰ ਲੇ ਪ੍ਰਗਟ ਹੁੰਦੀ ਜੋਇ ।।੨੪।।
ਪਰ ਗੁਰ ਗ੍ਰੰਥ ਬਤਾਂਇ ਦਾ ਉਸ ਅਕਾਲ ਨੂੰ ਤਰਾਤ ।
ਦੁਸ਼ਟਨ ਮਾਰਨ ਕਾਰਨ ਦੇਵੀ ਰੂਪ ਬਨਾਤ ।।੨੫।।
ਇਸ ਤੇ ਅੱਗੇ ਦੇਖ ਤੂੰ ਪੜ੍ਹਕੇ ਸਾਰੇ ਛੰਦ ।
ਦੇਵੀ ਰੂਪ ਬਤਾਇਕੇ ਬੋਲਣ ਕਰਦੇ ਬੰਦ ।।੨੬।।
ਯਥਾ :- ਸ੍ਰੀ ਮੁਖਵਾਕ ਪਾਤਸ਼ਾਹੀ ੧੦ ।।

"ਅਲੇਖੰ ਅਭੇਖੰ ਅਭੂਤੰ ਅਦ੍ਵੈਖੰ । ਨਾ ਰਾਗੰ ਨ ਰੰਗੰ ਨ ਰੂਪੰ ਨ ਰੇਖੰ ।। ਮਹਾ ਦੇਵ ਦੇਵੰ ਮਹਾ ਜੋਗ ਜੋਗੰ । ਮਹਾਂ ਕਾਮ ਕਾਮੰ ਮਹਾਂ ਭੋਗ ਭੋਗੰ ।।੧੦।। ਕਹੂੰ ਰਾਜਸੰ ਤਾਮਸੰ ਸਾਤ ਕੇਯੰ । ਕਹੂੰ ਨਾਰ ਕੋ ਰੂਪ ਧਾਰੇ ਨਰੇਯੰ ।। ਕਹੂੰ ਦੇਵੀਯੰ ਦੇਵਤੰ ਦਈਤ ਰੂਪੰ । ਕਹੂੰ ਰੂਪ ਆਨੇਕ ਧਾਰੇ ਅਨੂਪੰ ।।੧੧।। ਕਹੂੰ ਫੂਲ ਵੈਕੈ ਭਲੇ ਰਾਜ ਫੂਲੇ । ਕਹੂੰ ਭਵਰ ਹੈਕੇ ਭਲੀ ਭਾਂਤ ਭੂਲੇ ।। ਕਹੂੰ ਪਵਨ ਹ੍ਵੈ ਕੈ ਬਹੇ ਬੇਗ ਐਸੇ । ਕਹੇ ਮੋਨ ਆਵੈ ਕਥੈ ਤਾਂਹਿ ਕੈਸੇ ।"

## ਦੋਹਿਰਾ

ਇਨ ਵਾਕਨ ਮੈਂ ਸਿੱਧ ਸਭ ਕਰ ਦੀਨਾਂ ਗੁਰ ਆਪ ।
ਧਰਤ ਰੂਪ ਪਰਮਾਤਮਾਂ ਨਾਨਾ ਬਿਧਕੇ ਥਾਪ ।।੨੮।।
ਜੈਸੇ ਇਸ ਮਹਿ ਕਹ ਦੀਆ ਹੋਤ ਪੁਰਖ ਅਰ ਨਾਰ ।
ਦੇਵੀ ਦੈਤਨ ਰੂਪ ਵਹੁ ਕਰਤੋ ਆਪ ਮੁਰਾਰ ।।੨੯।।
ਫੂਲ ਭਵਰ ਪੁਨ ਪਵਨ ਹੋ ਚਲਤ ਬੇਗ ਇਸ ਭਾਂਤ ।

ਨਹਿ ਕਥਨੇ ਮਹਿ ਆਵਤੇ ਦੇਖਹੁ ਭਲੇ ਏਕਾਂਤਿ ।।੨੯।।
ਫਿਰ ਤੁਮ ਕੈਸੈ ਕਹਤ ਹੈ ਨਹੀਂ ਚੰਡਕਾ ਕੋਇ ।
ਅਕਾਲ ਪੁਰਖ ਕੀ ਸ਼ਕਤ ਹੋ ਕਾਮ ਕਰਤ ਭਵ ਜੋਇ।।੩੦।।

# ਤੱਤ ਖਾਲਸਾ

ਦੋਹਿਰਾ

ਇਨ ਵਾਕਨ ਮੈਂ ਭੀਸਖੇ ਲਖੋ ਤੱਤ ਨਿਜ ਸਾਰ ।
ਇਹ ਤੋ ਮਹਮਾਂ ਈਸ ਕੀ ਕਰਤੇ ਸਕਲ ਉਚਾਰ ।।੩੧।।
ਕਰਤਾ ਪੁਰਖ ਗ੍ਰੰਥ ਜਿਸ ਕਹਤ ਵਿਚਾਰੋ ਆਦਿ ।
ਸੋਈ ਦਸਮੇਂ ਗੁਰ ਕਿਹਾ ਦੇਖੋ ਛੋਡ ਬਿਵਾਦ ।।੩੨।।
ਜਿਸਦਾ ਭਾਵ ਪਯਾਰਿਆ ਹੈ ਕਰਤਾ ਜਗਦੀਸ ।
ਉਤਪਤ ਜਿਸਸੇ ਜਗ ਭਯੋ ਅਨਕ ਭਾਂਤ ਧਰਸੀਸ ।।੩੩।।
ਨਾਰ ਪੁਰਖ ਦੇਵੀ ਭਏ ਦੇਵ ਦੈਤ ਜਿਸ ਮਾਂਹਿ ।
ਸੋ ਸਭ ਕੋ ਇੱਕ ਪੂਜ ਹੈ ਜਿਸ ਬਿਨ ਦੂਸਰ ਨਾਂਹਿ ।।੩੪
ਜਿਸ ਤੇ ਅਗਲੇ ਵਾਕ ਤੁਹਿ ਦੇਤ ਗਿਆਨ ਭਲ ਭਾਇ ।
ਜਿਨ ਕੇ ਸਵਨ ਮਨਨ ਤੇ ਇਹ ਸੰਕਾ ਮਿਟਜਾਇ ।।੩੫।।

ਯਥਾ - ਭੁਜੰਗ ਪ੍ਰਯਾਤ ਛੰਦ

"ਸ੍ਰਿਜੇ ਸੇਤਜੰ ਜੇਰਜੰ ਉਤ ਭਜੇਵੰ । ਰਚੇ ਅੰਡਜੰ ਖੰਡ ਬ੍ਰਹਮੰਡ ਏਵੰ ।। ਦਿਸਾ ਬਿਦਸਾਯੰ ਜਿਮੀ ਆਸਮਾਣੰ । ਚਤਰ ਬੇਦ ਕਥਯੰ ਕੁਰਾਣੰ ਪੁਰਾਣੰ ।।੨੪।। ਰਚੇ ਰੈਣ ਦਿਵਸੰ ਥਪੈ ਸੂਰ ਚੰਦ੍ਰੰ । ਠਟੇ ਦਈਵ ਦਾਨੋ ਰਚੇ ਬੀਰ ਬ੍ਰਿੰਦੰ ।। ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ । ਸਬੈ ਜੇਰ ਕੀਨੇ ਬਲੀ ਕਾਲ ਹਾਥੰ ।।੨੫।। ਕਈ ਮੇਟ ਡਾਰੈ ਉਪਾਯੇ ਬਨਾਏ । ਉਪਾਰੇ ਗੜੇ ਫੇਰ ਮੇਟੇ ਉਪਾਏ । ਕ੍ਰਿਆ ਕਾਲ ਜੂ ਕੀ ਕਿਨੂ ਨਾਂ ਪਛਾਨੀ । ਘਨਿਯੋ ਪੈ ਬਿਤੈ ਹੈ ਘਿਨਿਯੋ ਪੈ ਬਿਤਾਨੀ ।।੨੬।। ਕਿਤੈ ਕ੍ਰਿਸ਼ਨ ਸੇ ਕੀਟ ਕੋਟੰ ਬਨਾਏ । ਕਿਤੇ ਰਾਮ ਸੇ ਮੇਟ ਡਾਰੇ ਉਪਾਏ ।। ਮਹਾਂ ਦੀਨ ਕੇਤੇ ਪ੍ਰਿਥੀ ਮਾਂਝ ਹੁਏ । ਸਮੈਂ ਆਪਨੀ ਆਪਨੀ ਅੰਤ ਮੂਏ ।।੨੭।।

## ਦੋਹਿਰਾ

ਯਹੀ ਸ਼ਬਦ ਆਗੇ ਕਹੈਂ ਤਿਸ ਕੋ ਸਗਰੋ ਭਾਵ ।
ਕਈ ਕੋਟ ਸ੍ਰਿਸ਼ਟੀ ਰਚੇ ਈਸੂਰ ਧਰ ਮਨਚਾਵ ।।੩੬।।
ਚਾਰ ਖਾਨ ਬ੍ਰਹਮੰਡ ਸਭ ਪੰਚ ਭੂਤ ਯੁਤ ਜੋਇ ।
ਚੰਦ ਸੂਰ ਸੁਰ ਨਰ ਅਸਰ ਜਿਸ ਸ਼ਕਤੀ ਮਹਿ ਸੋਇ।।੩੭
ਕਿਸ਼ਨ ਮਹੰਮਦ ਰਾਮ ਸੇ ਉਪਜੇ ਮਰੇ ਜਹਾਨ ।
ਉਸ ਅਕਾਲ ਦੀ ਦ੍ਰਿਸ਼ਟ ਮਹਿ ਹੈਂ ਸਭ ਕੀਟ ਸਮਾਨ।।੩੮
ਤੈਂ ਦੇਵੀ ਦੀ ਉਤਪਤੀ ਤਿਸਤੇ ਕਹੀ ਬਨਾਇ ।
ਇਸ ਪ੍ਰਕਾਰ ਕਰ ਸੋਚ ਮਨ ਤੈਂ ਸਗਰੋ ਭ੍ਰਮਜਾਇ ।।੩੯।।
ਜੋ ਦੇਵੀ ਅਰ ਦੇਵਤੇ ਤੂੰ ਮਾਨਤ ਮਨ ਆਪ ।
ਸੋ ਗੁਰ ਜੀ ਨਹਿ ਕਹਤ ਹੈਂ ਤਿਨ ਕਾ ਕਰੀਓ ਜਾਪ ।।੪੦।।
ਸ਼ੁਭ ਕਰਮਨ ਕੋ ਕਰਤ ਜੋ ਨਰ ਨਾਰੀ ਜਗ ਮਾਹਿ ।

ਸੋਈ ਦੇਵੀ ਦੇਵ ਹੈ ਔਰ ਨ ਸਮਸਰ ਜਾਹਿ ।।੪੧।।

ਯਥਾ ਸ੍ਰੀ ਮੁਖ ਵਾਕ

''ਸਾਧ ਕਰਮ ਜੋ ਪੁਰਖ ਕਮਾਵੈ । ਨਾਮ ਦੇਵਤਾ ਜਗਤ ਕਹਾਵੈ । ਕੁਕ੍ਰਿਤ ਕਰਮ ਜੇ ਜਗ ਮਹਿ ਕਰਹੀ । ਨਾਮ ਅਸੁਰ ਤਾਕੋ ਜਗ ਧਰਹੀ ।।''

## ਦੋਹਿਰਾ

ਦੇਖੋ ਲਖਨ ਕਰਦਿਆਂ ਦੇਵੀ ਦੇਵ ਬਨਾਇ ।
ਕਰਮਨ ਕੇ ਅਨੁਸਾਰ ਨਰ ਸੁਰ ਪੁਨ ਅਸੁਰ ਕਹਾਇ।।੪੨।।

## ਚੌਪਈ

ਇਹ ਦਸਮੇਂ ਗੁਰ ਜੂ ਫੁਰਮਾਹਿਆ । ਦੇਵ ਅਦੇਵ ਭੇਦ ਸਮਝਾਯਾ ।
ਭਲੇ ਕਰਮ ਜੋ ਪੁਰਖ ਕੁਮਾਵਤ।। ਸੰਤ ਮਾਰਗ ਕੋ ਗੁਰੁ ਬਤਾਵਤ ।
ਸੋਈ ਹੈ ਸੁਰ ਜਗ ਕੇ ਸਾਹੀ।। ਜਾਂ ਸਮ ਦੂਸਰ ਪਈ ਯਤ ਨਾਹੀਂ ।
ਇਸੀ ਤਰਹ ਜੋ ਨਾਰ ਸੁਭਾਗੀ । ਸੁਭ ਕਰਮਨ ਮਹਿ ਸੁਦ ਹੀਲਾਗੀ ।
ਸੋਈ ਦੇਵੀ ਰੂਪ ਕਹਾਈ । ਤਿਸਤੇ ਭਿੰਨ ਨ ਦੇਵੀ ਕਾਈ ।
ਅਰ ਪੁਨ ਜੋ ਹੈ ਪੁਰਖ ਨਕਾਰਾ । ਕਰਤ ਪਾਪ ਸਦਜਗਤਮਝਾਰਾ ।
ਸੋਈ ਅਸੁਰ ਦੈਂਤ ਕਹਲਾਵਤ । ਦਸਮ ਗੁਰੂ ਜਿਮ ਭਾਂਤ ਬਤਾਵਤ ।
ਇਸੀ ਭਾਂਤ ਜੋ ਪਾਪਨ ਨਾਰੀ । ਕਰਤ ਕੁਕਰਮ ਮਹਾਂ ਹਤਿਆਰੀ ।
ਸੋਈ ਅਹੇ ਅਸੁਰਨੀ ਨਾਮਾ । ਕਹਤ ਰਾਕਸ਼ੀ ਜਿਹ ਨਰ ਥਾਮਾਂ ।
ਹੁਣ ਤੂੰ ਮਨ ਮਹਿ ਸੋਚ ਪਿਆਰੇ । ਇਨਕਰਮਨ ਕੌਮਨ ਮਹਿਧਾਰੈ ।
ਜੋ ਦੇਵੀ ਹਮਰੇ ਕਵਿ ਗਾਵੇ । ਕਾਲਾ ਰੂਪ ਜਿਸੇ ਦਿਖਰਾਵੇਂ ।।
ਗਲ ਮਹਿ ਸਾਂਪ ਸੀਸ ਮੁਰਦਾਕੇ । ਵਡੇ ਦੰਦ ਪਿੱਠ ਬਾਲ ਸੁਜਾਕੇ ।
ਅਰ ਤਿਸ ਕਾਮ ਖਾਵਨੇ ਝੋਟੇ । ਅਰ ਬੱਕਰੇ ਜੋ ਚੰਗੇ ਮੋਟੇ ।।
ਫਿਰ ਆਦਮ ਦਾ ਲੋਹੂ ਪੀਨਾ । ਇਸ ਪਰ ਹੈ ਜਿਸਕਾ ਜਗਜੀਨਾ ।
ਸੋ ਐਸੇ ਕਰਮਨ ਕੀ ਪਿਆਰੀ । ਹੈ ਦੇਵੀ ਗੁਰਮਤ ਅਨੁਸਾਰੀ? ।।
ਸ੍ਰੀ ਮੁਖ ਵਾਕ ਸਾਥ ਇਸ ਤੋਲੇ । ਫਿਰ ਆਗੇ ਕੁਛ ਮੁਖ ਤੇ ਬੋਲੇ।
ਤਾਂਤੇ ਗੁਰ ਮਤ ਹਮਹੋ ਇਸ਼ਟਾ। ਤਜ ਔਰ ਸਭ ਜਾਨ ਅਨਿਸ਼ਟਾ।
ਮੱਤ ਅਮੱਤ ਵਿਚਾਰ ਦੁਵਾਰੇ । ਲਖਕਰ ਧਰੀਯਹੁ ਰਿਦੇ ਮਝਾਰੇ ।।੪੩

## ਦੋਹਿਰਾ

ਜਾਂਤੇ ਇਸ ਪ੍ਰਸੰਗ ਮਹਿ ਸਿੱਧ ਹੋਤ ਕੁਛ ਔਰ ।
ਸ੍ਰੀ ਗੁਰ ਜੀ ਨਹਿ ਕਹਤ ਹੈਂ ਦੇਵੀ ਸਭ ਸਿਰ ਮੌਰ ।।੪੪।।

# ਦੁਰਗਾ ਭਗਤ

## ਦੋਹਿਰਾ

ਭਾਵੇਂ ਤੁਸੀ ਬਖਾਨ ਦੇ ਗੁਰ ਨਹਿ ਮਾਨਤ ਦੇਵ ।
ਪਰ ਗੁਰਬਾਣੀ ਮੈਂ ਲਿਖੀ ਭਗਤੀ ਮਾਤ ਅਭੇਵ ।।੪੫।।
ਵਰ ਮਾਂਗਤ ਗੁਰ ਚੰਡ ਤੇ ਧਨ ਸੰਪਦ ਬਹੁ ਭਾਂਤ ।
ਲੈ ਅਸੀਸ ਸੁਖ ਚਾਹਤੇ ਪੜ੍ਹ ਦੇਖੋ ਏਕਾਂਤ ।।੪੬।।
ਦਸਮ ਗ੍ਰੰਥ ਦੇ ਵਿੱਚ ਹੈ ਜੋ ਲਿਖਯਾ ਪ੍ਰਸੰਗ ।

ਸੋ ਮੈਂ ਤੈਨੂੰ ਆਖਦਾ ਸੁਨ ਲੈ ਸਾਥ ਉਮੰਗ ।।੪੭।।

ਯਥਾ : ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਸਵੈਯਾ

''ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੋ । ਭੂਲ ਛਿਮੋ ਹਮਰੀ ਪ੍ਰਭ ਆਪਨ ਭੂਲਨ ਹਾਰ ਕਹਾ ਕੋਊ ਮੋਸੋ ।। ਸੇਵ ਕਰੀ ਤੁਮਰੀ ਤਿਨ ਕੇ ਸਭ ਹੀ ਗ੍ਰਿਹ ਦੇਖੀਅਤ ਦਰਬ ਭਰੋਸੋ । ਯਾ ਕਲ ਮੈਂ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ ।।੯੨।। ਸੁੰਭ ਨਸੁੰਭ ਸੇ ਕੋਟ ਨਿਸਾਚਰ ਜਾਹਿ ਛਿਨੇਕੁ ਬਿਖੈ ਹਨ ਡਾਰੇ । ਧੂਮਰ ਲੋਚਨ ਚੰਡ ਅਉ ਮੁੰਡ ਸੇ ਮਾਹਖ ਸੇ ਪਲ ਬੀਚ ਨਿਵਾਰੇ ।। ਚਾਮਰ ਸੇ ਰਣ ਚਿੱਛਰ ਸੇ ਰਕਿਤੱਛਣ ਸੇ ਝਟ ਦੈ ਝਝਕਾਰੇ । ਐਸੋ ਸੁ ਸਾਹਿਬ ਪਾਇ ਕਹਾਂ ਪਰਵਾਹਿ ਰਹੀ ਇਹ ਦਾਸ ਤਿਹਾਰੇ ।।੯੩।। ਮੁੰਡਹੁ ਸੇ ਮਧ ਕੀਟਭ ਸੇ ਮੁਰਸੇ ਅਘਸੇ ਜਿਨ ਕੋਟ ਦਲੇਹੈਂ ।। ਓਟ ਕਰੀ ਕਬਹੂ ਨ ਜਿਨੈ ਰਣ ਚੋਟ ਪਰੀ ਪਗ ਦ੍ਵੈਨ ਟਲੇ ਹੈਂ ।। ਸਿੰਧ ਬਿਖੈ ਜਿਨ ਬੂਡੇ ਨਿਸਾਚਰ ਪਾਵਕ ਬਾਣ ਬਹੇ ਨ ਚਲੇ ਹੈ । ਤੇ ਅਸ ਤੋਰ ਬਿਲੋਕ ਅਲੋਕ ਸੁਲਾਜ ਕੋ ਛਾਡਿ ਕੈ ਭਾਜ ਚਲੇ ਹੈ ।।੯੪।।

## ਦੋਹਿਰਾ

ਇਨ ਵਾਕਨ ਮੈਂ ਗੁਰੂ ਜੀ ਨਿਜ ਰੱਖਯਾ ਕੇ ਕਾਜ ।
ਉਸਤਤ ਚੰਡੀ ਕੀ ਕਰੀ ਰੰਚਕ ਧਰੀ ਨ ਲਾਜ ।।੪੮

## ਚੌਪਈ

ਕਹਾ ਮੇਰ ਤ੍ਰਿਣਤੇ ਮੁਹਿ ਕੀਜੈ । ਗ੍ਰੀਵਨਵਾਜ ਸ਼ਰਨ ਮਹਿ ਲੀਜੈ ।
ਦੂਸਰ ਤੋਂ ਸਮ ਅਵਰ ਨ ਕੋਈ । ਭੂਲ ਛਮੋ ਹਮ ਸੈ ਜੋ ਹੋਈ ।
ਜਿਨ ਜਨ ਤੁਮਰੀ ਸੇਵਾ ਕੀਨੀ । ਤਿਨਕੇ ਘਰ ਤੁਮ ਨਵਨਿਧ ਦੀਨੀ ।
ਜਾਂਤੇ ਤੁਮਰਾ ਮੋਹ ਭਰੋਸਾ । ਭਾਜਹਿ ਸੱਤ੍ਰ ਤੋਹ ਲੱਖ ਕੋਸਾ ।
ਸੁੰਭ ਨਸੁੰਭ ਮਾਰ ਤੁਹਿ ਦੀਨੋ । ਚੰਡ ਮੁੰਡ ਸੋਂ ਹੈਂ ਬਧ ਕੀਨੋ ।
ਮਧ ਕੀਟਭ ਸੇ ਮੁਰ ਸੇ ਮਾਰੇ । ਜਿਨ ਕੋ ਜੀਤਤ ਨਹਿ ਸੰਸਾਰੇ ।
ਜੋ ਐਸੀ ਸ਼ਕਤੀ ਧਰ ਸੂਰੇ । ਤੁਮਰੀ ਤੇਗ ਮਿਲਾਏ ਧੂਰੇ ।।
ਤਾਂਤੇ ਤੁਮ ਸਾਹਿਬ ਜਬ ਮੋਰੀ । ਨਹਿ ਪ੍ਵਾਹ ਰਹੇ ਮਮ ਥੋਰੀ ।
ਐਸੀ ਉਪਮਾ ਕਰੀ ਅਪਾਰਾ । ਜਾਕੋ ਜਾਨਤ ਹੈ ਜਗ ਸਾਰਾ ।।
ਫਿਰ ਵਹੁ ਸੁੰਭ ਨਸੁੰਭ ਨ ਹਰਤੀ । ਚੰਡ ਮੁੰਡ ਕੋ ਚੰਡਨ ਕਰਤੀ ।।
ਕਹਕੇ ਕਰੀ ਬੇਨਤੀ ਐਸੀ । ਮਰਧਾਵਾਨ ਕਰਤ ਹੈ ਜੈਸੀ ।
ਤੈਂ ਤੁਮਰੀ ਜੋ ਬਾਤ ਪਯਾਰੇ । ਮਾਨਨ ਜੋਗ ਨ ਹਿਰਦੇ ਹਮਾਰੇ ।।
ਗੁਰ ਬਾਣੀ ਕਿਉਂ ਭੰਗਨ ਕਰ ਹੈਂ । ਜਾਂਤੇ ਨਰਕ ਮਾਂਹਿ ਦੁਖ ਭਰ ਹੈਂ ।
ਹੈ ਵਹੁ ਚੰਡੀ ਗੁਰੂ ਮਨਾਈ । ਜੋ ਸਭ ਕੋ ਭਛਕ ਬਤਲਾਈ ।।
ਇਨ ਮਹਿ ਕਹੁ ਕਯਾ ਸ਼ੰਕਾ ਤੋਹੀ । ਹੈ ਸਭ ਸਤ ਮਾਤ ਕੀ ਦੋਹੀ ।।

# ਤੱਤ ਖਾਲਸਾ

## ਦੋਹਿਰਾ

ਅਹੋ ਗੁਰੂ ਕੇ ਭ੍ਾਵ ਕੋ ਨਹ ਸਮਝਾ ਤੁਮ ਰੰਚ ।
ਜਾਂ ਤੇ ਇਸ ਅਗਯਾਨ ਨੇ ਲਿਆ ਤੋਹ ਮਨ ਬੰਚ ।।੫੦।।

ਯਹ ਚੰਡੀ ਕੀ ਉਸ ਨ ਪਯਾਰੇ । ਆਗੇ ਦੇਖਹੁ ਹਿਏ ਵਿਚਾਰੇ ।
ਇਸ ਮਹਿ ਤੌ ਗੁਰ ਜੂ ਜਗ ਨਾਥਾ । ਅਕਾਲ ਪੁਰਖ ਕੌ ਨਾਯੋ ਮਾਥਾ ।
ਅਰ ਯਹ ਕਰੀ ਵਡਾਈ ਤਾਕੀ । ਸਭ ਸੋਂ ਅਧਕ ਸ਼ਕਤ ਹੈ ਜਾਂ ਕੀ ।
ਜਿਨ ਮਹਖਾਸੁਰ ਜੈਸੇ ਮਾਰੇ । ਅਰ ਪੁਨ ਚੰਡ ਮੁੰਡ ਹਨ ਡਾਰੇ ।।
ਮੁਰਸੋ ਕੇ ਜੋ ਕਾਲ ਸਰੂਪਾ । ਤੀਨ ਲੋਕ ਕੋ ਕਹੀਯਤ ਭੂਪਾ ।।
ਉਤਪਤ ਪਾਲਨ ਕਰੇ ਸੰਘਾਰਾ । ਏਕੋ ਆਦ ਅੰਤ ਅਵਤਾਰਾ ।
ਤਿਸ ਕੀ ਸਰਨ ਜਾਹਿ ਨੇ ਲੀਨੀ। ਅਪਨੀ ਇੱਛਾ ਪੂਰਨ ਕੀਨੀ ।
ਸੁੰਭ ਨਸੁੰਭ ਮਾਰਨੇ ਹਾਰੀ । ਨਹਿ ਚੰਡੀ ਥੀ ਕੋਹਿ ਵਿਚਾਰੀ ।
ਧੌਂ ਵਟ ਸਭ ਕੋਮਾਲਕ ਪਾਲਕ । ਪੁਨ ਛਿਨ ਏਕ ਵਿਖੇ ਤਹਿ ਘਾਲਕ।
ਤਿਸ ਹੀ ਕੋ ਪ੍ਰਭ ਸੀਸ ਨਿਵਾਯਾ । ਅਰ ਅਪਨੋ ਰੱਛਕ ਠਹਰਾਯਾ ।
ਤਾਂਤੇ ਆਗੇ ਪੜ੍ਹੋ ਪਿਆਰੇ । ਕਿਆ ਗੁਰ ਵਾਕ ਸੁ ਕਰਤ ਉਚਾਰੇ ।।੫੧

ਯਥਾ :

"ਰਾਵਣ ਸੋਂ ਮਹ ਰਾਵਣ ਸੇ ਘਟ ਕਾਨਹੁ ਸੇ ਪਲ ਬੀਚ ਪਛਾਰੇ । ਬਾਰਦ ਨਾਦ ਅਕੰਪਨ ਸੇ ਜਗ ਜੰਗ ਜੁਰੇ ਜਿਨ ਸਿਉ ਜਮ ਹਾਰੇ ।। ਕੁੰਭ ਅਕੁੰਭ ਸੋ ਜੀਤ ਸਭੈ ਜਗ ਸਾਤ ਹੂੰ ਸਿੰਧ ਹੱਥੀ ਆਹ ਪਖਾਰੇ । ਜੇਜੇ ਹੁਤੇ ਅਕਟੇ ਬਿਕਟੇ ਸੁਕਟੇ ਕਹ ਕਾਲ ਕ੍ਰਿਪਾਣ ਕੇ ਮਾਰੇ ।।੯੫।। ਜੌ ਕਹੂੰ ਕਾਲ ਤੇ ਭਾਜਕੇ ਬਾਚੀਅਤਿ ਤੌ ਕਿਹ ਕੁੰਟ ਕਹੋ ਭਜ ਜਈਐ । ਆਗੇ ਹੂੰ ਕਾਲ ਧਰੇ ਅਸਗਾਜਤ ਛਾਜਤ ਹੈ ਜਿਹ ਤੇ ਨਸਿ ਆਈਐ । ਐਸੋ ਨ ਕੈ ਗਯੋ ਕੋਈ ਸੁਦਾਵਰੇ ਜਾਹਿ ਉਪਾਵ ਸੋ ਘਾਵ ਬਚਈਐ । ਜਾਂਤੇ ਨ ਛੂਟੀਐ ਮੂੜ ਕਹੂੰ ਹਮ ਤਾ ਕੀ ਨ ਕਿਉ ਸਰਣਾਗਤ ਜਈਐ ।।੯੬।।

## ਦੋਹਿਰਾ

ਇਨ ਵਾਕਨ ਕੋ ਸਮਝ ਮਨ ਕਿਆ ਦੇਵਤ ਉਪਦੇਸ ।
ਬਿਨਾਂ ਈਸ੍ਰੂਰ ਕੀ ਭਗਤ ਤੇ ਨਾਸਤ ਨਹੀ ਕਲੇਸ ।।੫੨।।

ਭਾਵ: - ਇਨ੍ਹਾਂ ਉਪਰਲੇ ਸ੍ਰੀਮੁਖ ਵਾਕਾਂ ਤੋ ਇਹ ਸਿੱਧ ਹੁੰਦਾ ਹੈ ਕਿ ਗੁਰੂ ਜੀ ਨੇ ਇਨ੍ਹਾਂ ਮੂਰਤੀ ਪੂਜਕ ਲੋਗਾਂ ਨੂੰ ਜੋ ਪੱਥਰ ਦੇ ਦੇਵੀ ਦੇਵਤੇ ਬਨਾਕੇ ਉਨ੍ਹਾਂ ਵਿੱਚ ਈਸ੍ਵਰ ਬੁਧਿ ਕਰਦੇ ਹਨ ਉਪਦੇਸ਼ ਕੀਤਾ ਹੈ ਕਿ ਇਨ੍ਹਾਂ ਦਾ ਪੂਜਨ ਕਰਨਾ ਤੁਹਾਨੂੰ ਕਾਲ ਤੋ ਬਚਾ ਨਹੀਂ ਸਕਦਾ ਕਿਉਂਕਿ ਜਿਸ ਅਕਾਲ ਪੁਰਖ ਨੇ ਰਾਵਨ ਅਤੇ ਮਹਾਰਾਵਨ ਜੈਸੇ ਮਹਾਰਾਜੇ ਅਤੇ ਕੁੰਭ ਕਰਨ ਜੈਸੇ ਉਨ੍ਹਾਂ ਦੇ ਬਲੀ ਸਹਾਇਕ ਇੱਕ ਪਲ ਦੇ ਵਿੱਚ ਪਛਾੜ ਦਿੱਤੇ ਜਿਨ੍ਹਾਂ ਦੇ ਬਦੱਲ ਦੀ ਗਰਜ ਜੈਸੇ ਭਯਾਨਕ ਸ਼ਬਦ ਅਤੇ ਰਣ ਵਿੱਚ ਅਡੋਲ ਸੇ, ਅਰ ਜਿਨ੍ਹਾਂ ਦੇ ਅੱਗੇ ਯਮ ਨੇ ਭੀ ਹਾਰ ਮੰਗੀ ਸੀ, ਫਿਰ ਜਿਨ੍ਹਾਂ ਨੇ ਕੁੰਭ ਅਕੁੰਭ ਜੈਸੇ ਸੂਰਬੀਰਾ ਨੂੰ ਜਿੱਤ ਕੇ ਸਮੁੰਦਰ ਵਿੱਚ ਅਪਨੇ ਸ਼ਸਤ੍ਰ ਧੋਤੇ ਸੇ, ਅਜੇਹੇ ਵੱਡੇ ਅਜਿਤ ਸੂਰਬੀਰ ਭੀ ਕਾਲ ਦੀ ਤਲਵਾਰ ਦੇ ਅੱਗੇ ਟੁਕੜੇ ਟੁਕੜੇ ਹੋਗਏ, ਇਸ ਵਾਸਤੇ ਹੇ ਮੂਰਖ ਪ੍ਰਾਣੀ ਤੂੰ ਕਾਲ ਤੇ ਅਪਣੇ ਆਪ ਨੂੰ ਬੁਚਾਉਨ ਲਈ ਕਿੱਥੇ ਨੱਸਕੇ ਜਾਏਗਾ ਕਿੰਤੂ ਜਿੱਥੇ ਜਾਏਗਾ ਉਹ ਅੱਗੇ ਹੀ ਤੇਰੇ ਮਾਰਨ ਲਈ ਤੇਗ਼ ਲਈ ਖੜਾ ਹੈ, ਜਿਸਤੇ ਬਚਨੇ ਵਾਸਤੇ ਤੇਰੇ ਪਾਸ ਕੋਈ ਉਪਾਉ ਨਹੀਂ ਹੈ, ਇਸ ਵਾਸਤੇ ਤੂੰ ਅਪਨੇ ਘਮੰਡ ਨੂੰ ਛੱਡਕੇ ਓਸੇ ਅਕਾਲ ਪੁਰਖ ਦੀ ਜੋ ਸਭ ਦਾ ਕਾਲ ਹੈ ਸਰਨ ਅਖਤਿਆਰ ਕਰ ਤਾਂਤੇ ਹੇ ਮੂਰਖ ਲੋਗੋ ਜੇ ਤੁਸੀ ਆਪਨਾ ਬਚਾਉ ਚਾਹੁੰਦੇ ਹੋ ਤਾਂ ਉਸੀ ਅਕਾਲ ਪੁਰਖ ਦੀ ਸ਼ਰਨ ਪਵੋ ਜਿਸਦੀ ਸ਼ਰਨ ਪੈਨ ਤੇ ਮੁਕਤਿ ਪ੍ਰਾਪਤ ਹੋਵੇ, ਕਿਉਂਕਿ ਉਹ ਸਰਬ ਸ਼ਕਤੀਮਾਨ ਅਤੇ

ਕ੍ਰਿਪਾਲੂ ਹੈ ਜਿਸ ਦੇ ਪ੍ਰਤਾਪ ਅੱਗੇ ਰਾਵਨ ਅਤੇ ਮਹਾਂ ਰਾਵਨ ਜੈਸੇ ਅਸੁਰ ਅਤੇ ਰਾਮ ਕ੍ਰਿਸ਼ਨ ਜੈਸੇ ਸੁਰ ਠਹਿਰ ਨਹੀਂ ਸਕੇ ਇਸ ਵਾਸਤੇ ਇਨ੍ਹਾਂ ਸ੍ਰੀ ਮੁਖ ਵਾਕਾਂ ਤੇ ਦੇਵੀ ਦਾ ਪੂਜਨ ਸਿੱਧ ਨਹੀ ਹੈ ਕਿੰਤੂ ਇਨ੍ਹਾਂ ਸਭਨਾਂ ਨੂੰ ਤਿਆਗ ਕੇ ਕੇਵਲ ਅਕਾਲ ਪੁਰਖ ਦੀ ਸ਼ਰਨ ਗ੍ਰਹਨ ਕਰਨ ਦਾ ਇਨ੍ਹਾਂ ਪ੍ਰਾਣੀਆਂ ਨੂੰ ਉਪਦੇਸ਼ ਵਰਨਨ ਕੀਤਾ ਹੈ ।।

### ਦੋਹਿਰਾ

ਇਸਤੇ ਤੇਰਾ ਸਿੱਧ ਨਹਿੰ ਹੋਤ ਮਨੋਰਥ ਬੀਰ ।
ਸ੍ਰੀ ਸਤਿ ਗੁਰ ਪੂਜਨ ਕਹੋਂ ਏਕ ਅਕਾਲ ਸੁਧੀਰ ।।੫੩।।
ਤਿਸ ਬਿਨ ਸਗਰੇ ਦੇਵ ਗਨ ਰਾਮ ਮਹੇਸ਼ ਦਿਨੇਸ਼ ।
ਤੁੱਛ ਜਾਨ ਤਿਆਗਨ ਕਰੋ ਜੋ ਨਹਿੰ ਹਰਤ ਕਲੇਸ਼ ।।੫੪।।

## ਦੁਰਗਾ ਭਗਤ

### ਦੋਹਿਰਾ

ਜਦ ਗੁਰ ਅਪਨੀ ਕਥਾ ਮਹਿੰ ਪ੍ਰਗਟ ਕਰੀ ਸਭ ਬਾਤ ।
ਤਬ ਤੇਰੀ ਇਸ ਬਾਤ ਕੋ ਕੌਨ ਸੁਨੈ ਗੋ ਭ੍ਰਾਤ ।।੫੫।।
ਨਿਜ ਮੁਖ ਪੰਕਜ ਤੇ ਕਹਾ ਦਸਮ ਗੁਰੂ ਇਹ ਮੀਤ ।
ਹਮਹਿ ਅਰਾਧੀ ਕਾਲਕਾ ਪੜ੍ਹੀਏ ਸਾਥ ਪ੍ਰੀਤ ।।੫੬।।
ਜਨਮ ਕਥਾ ਅਪਨੀ ਵਿਖੇ ਪ੍ਰਗਟ ਬਤਾਈ ਐਸ ।
ਬਚਿੱਤ੍ਰ ਨਾਟਕ ਕੇ ਵਿਖੇ ਪੜ ਕਰ ਦੇਖੋ ਜੈਸ ।।੫੭।।
ਯਥਾ ਸ੍ਰੀਮੁਖ ਵਾਕ

### ਚੌਪਈ

"ਅਬ ਮੈਂ ਅਪਨੀ ਕਥਾਬਖਾਨੋ । ਤਪ ਸਾਧਤ ਜਿਹਬਿਧਿਮੁਹਿ ਆਨੋ ।
ਹੇਮ ਕੁੰਡ ਪਰਬਤ ਹੈ ਜਹਾਂ । ਸਪਤ ਸ੍ਰਿੰਗ ਸੋਭਤ ਹੈ ਤਹਾਂ ।।੧।।
ਸਪਤ ਸ੍ਰਿੰਗ ਤਹਿੰ ਨਾਮ ਕਹਾਵਾ । ਪੰਡ ਰਾਜ ਜਿਹ ਜੋਗ ਕਮਾਵਾ ।
ਤਹਿੰ ਹਮ ਅਧਿਕਤਪਸਿਆਸਾਧੀ । ਮਹਾਂਕਾਲਕਾਲਕਾਅਰਾਧੀ ।।੨।।
ਇਹ ਬਿਧ ਕਰਤ ਤਪਸਿਆ ਭਯੋ । ਦ੍ਵੈਤੇ ਏਕ ਰੂਪ ਹੋਇ ਗਯੋ ।
ਤਾਤ ਮਾਤ ਮੁਹਿ ਅਲਖ ਅਰਾਧਾ । ਬਹੁਬਿਧਿਜੋਗ ਸਾਧਨਾ ਸਾਧਾ ।।੩।।
ਤਿਨ ਜੋ ਕਰੀ ਅਲਖ ਕੀ ਸੇਵਾ । ਤਾਂਤੇ ਭਏ ਪ੍ਰਸੰਨ ਗੁਰਦੇਵਾ ।।
ਤਿਨ ਪ੍ਰਭ ਜਬ ਆਇਸ ਮੁਹਿ ਦੀਆ ।ਤਬ ਹਮ ਜਨਮ ਕਲੂ ਮਹਿੰ ਲੀਆ।।੪।। ਆਦਿ

### ਦੋਹਿਰਾ

ਇਸ ਮਹਿੰ ਰਿਹਾ ਛਪਾਉ ਕਿਆ ਜਬ ਗੁਰ ਕੀਨ ਬਖਾਨ ।
ਹਮਹ ਅਰਾਧੀ ਕਾਲਕਾ ਅਪਨਾ ਇਸ਼ਟ ਪਛਾਨ ।।੫।।

ਭਾਵ: - ਇਸ ਉਪਰਲੇ ਸ੍ਰੀ ਮੁਖ ਵਾਕ ਤੇ ਨਿਰ ਸੰਦੇਹ ਪਰਗਟ ਹੋ ਗਿਆ ਹੈ ਜੋ ਗੁਰੂ ਜੀ ਦੇਵੀ ਦੇ ਉਪਾਸ਼ਕ ਸਨ ਜਿਸਤੇ ਉਨ੍ਹਾਂ ਨੇ ਆਪਨੇ ਅਵਤਾਰ ਧਾਰਨ ਦੀ ਕਥਾ ਵਿੱਚ ਸਾਫ ਕਰ ਦਿਤਾ ਹੈ ਕਿ ਅਸੀ ਸਤ ਚੋਟੀਆਂ ਵਾਲੇ ਪਹਾੜ ਪਰ ਤਪ ਕਰਦੇ ਸੇ ਅਰ ਉਸ ਜਗ੍ਹਾ ਮਹਾਂਕਾਲ ਅਤੇ ਕਾਲਕਾ ਦਾ ਅਰਾਧਨ ਕੀਤਾ ਜਿਸ ਪਰ ਪ੍ਰਸੰਨ ਹੋ ਕੇ ਅਕਾਲ ਪੁਰਖ ਨੇ ਸਾਨੂੰ ਬੁਲਾਇਆ ਅਰ ਉਪਦੇਸ਼ ਦੇਕੇ ਇਸ ਲੋਕ ਵਿੱਚ ਭੇਜਿਆ ।।

ਦੋਹਿਰਾ

ਫਿਰ ਇਸ ਮਹਿੰ ਕਥਾ ਰਹਿ ਗਈ ਸ਼ੰਕਾ ਤੁਮਕੋ ਔਰ ।
ਜਬ ਸ੍ਰੀ ਮੁਖ ਤੇ ਕਹਿਤ ਹੈਂ ਸ੍ਰੀ ਸਤਿਗੁਰ ਸਿਰ ਮੌਰ ।।੫੯।।

# ਤੱਤ ਖਾਲਸਾ

## ਦੋਹਿਰਾ

ਮੈਂ ਸਿਰ ਧਰ ਕਰ ਮਾਨਯਾ ਸ੍ਰੀ ਗੁਰ ਵਾਕ ਉਦਾਰ ।
ਪਰ ਇਸ ਪਰ ਤੁਮ ਮੀਤ ਜੀ ਕਰੀਅਹੁ ਕੁਛਕ ਬਿਚਾਰ।।੬੦
ਗੂੜ੍ਹ ਭਾਵ ਇਸਕਾ ਜਬੀ ਤੂੰ ਸਮਝੈਂ ਮਨ ਮਾਂਹਿ ।
ਤਬ ਯਹ ਸ਼ੰਕਾ ਤੋਹਿਕੀ ਰੰਚਕ ਠਹਿਰੇ ਨਾਂਹਿ ।।੬੧।।
ਇਹ ਪ੍ਰਸੰਗ ਇਤਹਾਸ ਕਾ ਪ੍ਰਗਟ ਕਰਾ ਗੁਰ ਦੇਵ ।
ਜਿਸ ਮਹਿ ਅਪਨੇ ਜਨਮ ਕਾ ਕਹਾ ਸਕਲ ਭਲ ਭੇਵ।।੬੨

ਭਾਵ: - ਬਚਿੱਤ੍ਰ ਨਾਟਕ ਵਿੱਚ ਪਹਿਲੇ ਗੁਰੂ ਜੀ ਨੇ ਤਾਰੀਖੀ ਹਾਲਾਤ ਦਾ ਕਥਨ ਕੀਤਾ ਹੈ, ਜਿਸਤੇ ਅੱਗੇ ਅਪਨੇ ਅਵਤਾਰ ਧਾਰਨ ਦਾ ਪ੍ਰਸੰਗ ਭੀ ਤਾਰੀਖ ਦੇ ਢੰਗ ਪਰ ਵਰਨਨ ਕੀਤਾ ਹੈ, ਜਿਸ ਵਿੱਚ ਇਹ ਦੱਸਿਆ ਹੈ ਕਿ "ਸਪਤ ਸ੍ਰਿੰਗ" ਅਰਥਾਤ ਸਤ ਚੋਟੀਆ ਵਾਲੇ ਪਹਾੜ ਪਰ ਅਸੀਂ ਅਕਾਲ ਪੁਰਖ ਦਾ ਅਰਾਧਨ ਕੀਤਾ ਜਿਸ ਵਿੱਚ "ਮਹਾ ਕਾਲ ਕਾਲਕਾ" ਅਰਥਾਤ ਮਹਾਨ ਅਕਾਲ ਪੁਰਖ ਦਾ ਚਿੰਤਨ ਕਰ ਰਹੇ ਸੇ, ਅਰ ਏਸੇ ਤਰ੍ਹਾਂ ਸਾਡੇ ਮਾਤਾ ਪਿਤਾ ਭੀ ਉਸੇ ਪਰਮਾਤਮਾ ਦੀ ਭਗਤੀ ਵਿੱਚ ਮਗਨ ਸੇ ਜਿਸ ਤੇ ਅਕਾਲ ਪੁਰਖ ਨੇ ਅਪਨੀ ਪ੍ਰਸੰਨਤਾ ਪ੍ਰਗਟ ਕਰਕੇ ਸਾਨੂੰ ਇਸ ਸਮਯ ਵਿੱਚ ਅਪਨਾ ਮਨੋਰਥ ਪੂਰਾ ਕਰਨ ਲਈ ਬੁਲਾਕੇ ਸੰਸਾਰ ਪਰ ਭੇਜਿਆ ।।

ਇਸ ਜਗ੍ਹਾ ਹਮਾਲੇ ਪਹਾੜ ਦਾ ਕਥਨ ਇਸ ਵਾਸਤੇ ਕੀਤਾ ਹੈ ਜੋ ਇਹ ਬਾਤ ਤਾਰੀਖਾਂ ਵਿੱਚ ਪੜ੍ਹਾਈ ਜਾਂਦੀ ਹੈ ਕਿ ਪਹਿਲੇ ਪਹਿਲ ਆਰਯ ਲੋਗ ਹਮਾਲੇ ਪਹਾੜ ਪਰ ਰਹਿੰਦੇ ਹੁੰਦੇ ਸਨ, ਅਰ ਉਸ ਜਗ੍ਹਾ ਪਰ ਈਸ਼੍ਵਰ ਦੀ ਭਗਤੀ ਕਰਦੇ ਸਨ, ਫਿਰ ਉਸ ਜਗ੍ਹਾ ਤੇ ਇਸ ਦੇਸ ਪਰ ਆਏ ਜਿਨ੍ਹਾਂ ਨੇ ਸਾਰੇ ਹਿੰਦੁਸਤਾਨ ਪਰ ਇਸ ਮੁਲਕ ਨਿਵਾਸੀਆਂ ਨੂੰ ਮਾਰ ਅਤੇ ਨਿਕਾਲ ਕੇ ਕਬਜ਼ਾ ਕਰ ਲੀਤਾ ।

ਇਸ ਵਾਸਤੇ ਗੁਰੂ ਜੀ ਨੇ ਭੀ ਅਪਨੇ ਮੁਖਾਰਬਿੰਦ ਤੇ ਅਪਨਾ ਹਾਲ ਇਸੀ ਤਾਰੀਖ ਦੇ ਸੱਚਾ ਕਰਨ ਲਈ ਪ੍ਰਗਟ ਕੀਤਾ ਹੈ ਕਿ ਉਸ ਪਹਾੜ ਵਿਚੋਂ ਸਾਡਾ ਪਹਿਲਾ ਮੁੱਢ ਹੈ ਅਰ ਅਸੀਂ ਉਸ ਜਗ੍ਹਾ ਪਰ ਕੇਵਲ ਅਕਾਲ ਪੁਰਖ ਦਾ ਅਰਾਧਨ ਹੀ ਕਰਦੇ ਸੇ, ਜਿਸ ਪਰ ਸਾਡੀ ਪੂਰਨ ਭਗਤੀ ਨੂੰ ਦੇਖਕੇ ਉਹ ਮਹਾਕਾਲ ਪ੍ਰਸੰਨ ਹੋਏ ਅਰ ਧਰਮ ਪ੍ਰਚਾਰ ਲਈ ਸਾਨੂੰ ਇਸ ਲੋਕ ਵਿੱਚ ਭੇਜਿਆ ।।

ਮਹਾਕਾਲ ਕਾਲਕਾ ਅਰਾਧਨ ਤੇ ਦੇਵੀ ਯਾ ਕੋਈ ਹੋਰ ਵਸਤੂ ਦਾ ਕਥਨ ਨਹੀ ਹੈ ਕਿੰਤੂ ਇਸ ਦਾ ਤਾਤਪ੍ਰਜ ਭੀ ਇਹੋ ਹੈ ਕਿ "ਮਹਾਕਾਲ ਜੋ ਸਭਦਾ ਕਾਲ ਹੈ ਉਸਦਾ ਅਰਾਧਨ ਕਰਦੇ ਸਾਂ" ਪ੍ਰੰਤੂ ਇਸ ਕਥਨ ਤੋ ਇਹ ਸਿੱਧ ਨਹੀ ਹੁੰਦਾ ਕਿ ਗੁਰੂ ਜੀ ਨਾਲੇ ਅਕਾਲ ਪੁਰਖ ਨੂੰ ਸੇਵਦੇ ਸੇ, ਅਰ ਦੂਸਰੀ ਵੱਲ ਕੋਈ ਕਾਲਕਾ ਜੋ ਇਸਤ੍ਰੀ ਹੈ ਨਾਲ ਉਸਦਾ ਭੀ ਅਰਾਧਨ ਕਰਦੇ ਸਨ, ਜੈਸਾ ਕਿ ਇਸ ਤੁਕ ਦੇ ਅਨ੍ਵੈ ਕਰਨ ਤੇ ਭੀ ਏਹੋ ਸਿੱਧ ਹੁੰਦਾ ਹੈ, ਯਥਾ :- (ਮਹਾ-ਕਾਲ ਕਾਲ-ਕਾ-ਅਰਾਧੀ) ਅਰਥਾਤ ਉਸ ਜਗ੍ਹਾ ਅਸੀਂ ਮਹਾ ਕਾਲ ਜੋ ਸਭ ਦਾ ਕਾਲ ਹੈ ਉਸ ਦੇ (ਅਰਾਧੀ) ਅਰਥਾਤ ਅਰਾਧਨਾ ਕਰਨ

ਵਾਲੇ ਸੇ, ਕਿਉਂਕਿ ਇਹ ਇੱਕ ਆਮ ਮੁਹਾਵਰਾ ਹੈ ਜੋ ਹਰ ਇੱਕ ਪੁਰਖ ਅਪਨੇ ਬੋਲਚਾਲ ਵਿੱਚ ਆਖ ਸਕਦਾ ਹੈ ਕਿ "ਮੈਂ ਉਸ ਜਗ੍ਹਾ ਪਰ ਪਰਮੇਸ਼ਰ ਦੀ ਕੁਦਰਤ ਯਾ ਸ਼ਕਤੀ ਦਾ ਖਿਆਲ ਕੀਤਾ" ਫਿਰ ਇਸ ਤੇ ਇਹ ਸਿੱਧਾਂਤ ਨਹੀ ਨਿਕਲਦਾ ਕਿ ਉਹ ਦੋ ਵਸਤੂਆਂ ਦਾ ਖਿਆਲ ਕਰਦਾ ਸਾ, ਇਸੇ ਤਰ੍ਹਾਂ "ਮਹਾਕਾਲ ਕਾਲਕਾ" ਦਾ ਭਾਵ ਮਹਾਨ ਈਸ਼ਰ ਦੀ ਉਤਪਤੀ, ਪਾਲਨ ਅਤੇ ਸੰਹਾਰ ਕਰਨ ਵਾਲੀ ਸਮਰੱਥਾ ਦਾ ਸਮਰਨ ਹੈ ਪ੍ਰੰਤੂ ਸੋ ਸਮਰੱਥਾ ਉਸਤੋਂ ਕੋਈ ਭਿੰਨ ਪਦਾਰਥ ਨਹੀਂ ਹੈ ਕਿੰਤੂ ਉਹ ਈਸ਼ਰ ਰੂਪ ਹੀ ਹੈ ।।

ਇਸਦਾ ਸਾਰਾ ਹਾਲ ਗੁਰੂ ਜੀ ਨੇ ਇਸੀ ਤੁਕ ਦੇ ਅੱਗੇ ਆਪ ਪਰਗਟ ਕਰ ਦਿੱਤਾ ਹੈ ਕਿ ਅਸੀ ਐਸਾ ਅਪਨੇ ਤਾਈਂ ਉਹ ਅਕਾਲ ਪੁਰਖ ਦੇ ਅਰਾਧਨ ਵਿੱਚ ਲਗਾਇਆ ਜੋ ਦੋ ਤੇ ਇੱਕ ਰੂਪ ਹੋ ਗਏ ਸੇ, ਜਿਸ ਦਾ ਭਾਵ ਇਹ ਹੈ ਕਿ ਸਾਡੇ ਦਿਲ ਤੇ ਦ੍ਵੈਤ ਭਾਵ ਜਾਂਦਾ ਰਿਹਾ ਜਿਸਤੇ ਅਪਨੀ ਹਸਤੀ ਨੂੰ ਤਿਆਗ ਕੇ ਉਸਦੀ ਹਸਤੀ ਵਿੱਚ ਲੈ ਹੋ ਗਏ ਸੇ, ਜੈਸਾ ਕਿ ਗੁਰੂ ਜੀ ਦਾ ਇਹ ਸ੍ਰੀ ਮੁਖਵਾਕ ਹੈ, ਯਥਾ - "ਹਰਿ ਹਰਿ ਜਨ ਦੋਇ ਏਕ ਹੈ ਬਿਬ ਬਿਚਾਰ ਕੁਛ ਨਾਹਿ ।। ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਹਿ ।।" ਅਰਥਾਤ ਅਪਨੀ ਹਸਤੀ ਨੂੰ ਤਿਆਗ ਕੇ ਉਸੇ ਵਿੱਚ ਮਗਨ ਸੇ ।।

ਇਸ ਜਗ੍ਹਾ ਪਰ ਜਿਸ ਤਰ੍ਹਾਂ ਗੁਰੂ ਜੀ ਨੇ ਅਭੇਦ ਭਗਤੀ ਦਾ ਵਰਨਨ ਕੀਤਾ ਹੈ ਏਸੇ ਦਾ ਲੱਛਨ ਓਥੇ ਦੱਸਯਾ ਹੈ ਕਿ ਅਸੀ ਦੋ ਤੇ ਇੱਕ ਰੂਪ ਹੋ ਗਏ ਸਾਂ, ਹੁਨ ਏਥੇ ਜੇ ਇਹ ਮੰਨਯਾਂ ਜਾਏ ਕਿ ਗੁਰੂ ਜੀ ਅਕਾਲ ਪੁਰਖ ਦੇ ਨਾਲ ਦੂਜੀ ਕਾਲਕਾ ਨੂੰ ਭੀ ਧਿਆਉਂਦੇ ਸੇ, ਤਾਂ ਉਨ੍ਹਾਂ ਦਾ ਇਹ ਕਥਨ ਕਿ "ਦੋਇ ਤੇ ਏਕ ਰੂਪ ਹੋ ਗਯੋ" ਕਿਸ ਵੱਲ ਲਗਾਇਆ ਜਾਏਗਾ, ਅਰਥਾਤ ਕਾਲਕਾ ਨਾਲ ਇੱਕ ਰੂਪ ਹੋਏ ਸੇ ਯਾ ਮਹਾ ਅਕਾਲ ਨਾਲ ਯਾ ਦੋਨਾਂ ਨਾਲ ਅਭੇਦ ਹੋ ਗਏ ਸੇ ।।

ਜੇ ਕਾਲਕਾ ਕੋਈ ਅਕਾਲ ਪੁਰਖ ਤੇ ਭਿੰਨ ਉਸਦੀ ਇਸਤਰੀ ਯਾ ਕੁਝ ਹੋਰ ਸੰਬੰਧ ਵਾਲੀ ਵਸਤੂ ਨਾਲ ਗੁਰੂ ਜੀ ਦਾ ਅਭੇਦ ਹੋਨਾ ਮੰਨਯਾ ਜਾਏ ਤਾਂ ਇਸ ਦਾ ਖੰਡਨ ਤਾਂ ਗੁਰੂ ਜੀ ਨੇ ਹੀ ਕਰ ਦਿੱਤਾ ਹੈ ਜੈਸਾ ਕਿ ਇਸ ਤੇ ਅੱਗੇ ਇਹ ਦੱਸਯਾ ਹੈ ਕਿ "ਤਿਨ ਪ੍ਰਭ ਜਬ ਆਇਸ ਮੁਹਿ ਦੀਆ । ਤਬ ਹਮ ਜਨਮ ਕਲੂ ਮਹਿ ਲੀਆ ।।"

ਜਿਸ ਤੇ ਸਿੱਧ ਹੁੰਦਾ ਹੈ ਕਿ ਦਸਮੇਂ ਪਾਤਸ਼ਾਹ ਅਕਾਲ ਪੁਰਖ ਦਾ ਅਰਾਧਨ ਹੀ ਅਪਨਾ ਮੁਖ ਧਰਮ ਪਰਗਟ ਕਰਦੇ ਹਨ ਅਰ ਉਸੇ ਨੂੰ ਮਹਾਕਾਲ ਯਾ ਕਾਲਕਾ ਨਾਮ ਕਰਕੇ ਲਿਖਦੇ ਹਨ ।।

ਫਰਜ਼ ਕਰੋ ਕਿ ਜੇ ਇਹ ਮੰਨਯਾ ਜਾਏ ਕਿ ਅਕਾਲ ਅਤੇ ਕਾਲਕਾ ਦੋ ਸਨ ਅਰ ਗੁਰੂ ਜੀ ਇਨ੍ਹਾਂ ਦੋਨਾਂ ਦੀ ਭਗਤੀ ਕਰਕੇ ਦੋਨਾਂ ਨਾਲ ਹੀ ਅਭੇਦ ਹੋ ਗਏ ਸਨ , ਤਾਂ ਫਿਰ ਇਸ ਤਰ੍ਹਾਂ ਲਿਖਨਾ ਚਾਹੀਦਾ ਸਾ ਕਿ " ਤ੍ਰੈ ਤੇ ਏਕ ਰੂਪ ਹੋ ਗਯੋ" ਪ੍ਰੰਤੂ ਇਹ ਨਹੀਂ ਲਿਖਯਾ ਇਸੀ ਤੇ ਸਾਬਤ ਹੁੰਦਾ ਹੈ ਜੋ ਗੁਰੂ ਜੀ ਨੇ ਬਿਨਾਂ ਅਕਾਲ ਪੁਰਖ ਤੇ ਹੋਰ ਕਿਸੇ ਨੂੰ ਅਰਾਧਨ ਨਹੀਂ ਕੀਤਾ ।

## ਦੋਹਿਰਾ

ਅੱਗੇ ਪੜ੍ਹਕੇ ਦੇਖ ਲੈ ਸ੍ਰੀ ਗੁਰ ਕੇ ਮੁਖ ਵਾਕ ।
ਬਿਨ ਅਕਾਲ ਤੇ ਪੂਜਨਾ ਸਰਬ ਚੁਕਾਈ ਸ਼ਾਕ ।।੬੩।।

ਯਥਾ :- ਨਰਾਜ ਛੰਦ

"ਕਿਹਾ ਪ੍ਰਭੂ ਸੋ ਭਾਖਹੋ । ਕਿਸੂ ਨ ਕਾਨ ਰਾਖਹੋਂ ।। ਕਿਸੂ ਨ ਭੇਖ ਭੀਜ ਹੋਂ । ਅਲੇਖ ਬੀਜ ਬੀਜਹੋਂ ।।੩੪।। ਪਖਾਨ ਪੂਜ ਹੋ ਨਹੀਂ । ਨ ਭੇਖ ਭੀਜ ਹੋ ਕਹੀਂ ।। ਅਨੰਤ ਨਾਮ ਗਾਇਹੋਂ । ਪਰਮ ਪੁਰਖ ਪਾਇਹੋਂ ।।੩੫।। ਜਟਾਂ ਨ ਸੀਸ ਧਾਰਹੋਂ । ਨਮੁੰਦਰਕਾ ਸੁਧਾਰਹੋਂ ।। ਨ ਕਾਨ ਕਾਹੂ ਕੀ ਧਰੋਂ । ਕਹਿਆ ਪ੍ਰਭੂ ਸੁ ਮੈ ਕਰੋਂ ।।੩੬।। ਭਜੋ ਸੁ ਏਕ ਨਾਮਯੰ । ਜੋ ਕਾਮ ਸਰਬ ਠਾਮਯੰ ।। ਨ ਜਾਪ ਆਨ ਕੋ ਜਪੋ । ਨ ਔਰ ਥਾਪਨਾਥਪੋ ।।੩੭।। ਬਿਅੰਤ ਨਾਮ ਧਿਆਇਹੋਂ । ਪਰਮ ਜੋਤ ਪਾਇਹੋ ।। ਨ ਧਿਆਨ ਆਨ ਕੋ ਧਰੋ । ਨ ਨਾਮ ਆਨ ਉਚਰੋਂ ।।੩੮।। ਤਵੱਕ ਨਾਮ ਰੱਤਿਅੰ । ਨ ਆਨ ਮਾਨ ਮੱਤਿਅੰ ।। ਪਰਮ ਧਿਆਨ ਧਾਰਿਯੰ । ਅਨੰਤ ਪਾਪ ਟਾਰੀਯੰ ।।੩੯।। ਤੁਮੇਵ ਰੂਪ ਰਾਚਿਯੰ । ਨ ਆਨ ਦਾਨ ਮਾਚਿਯੰ ।। ਤਵੱਕ ਨਾਮ ਉਚਾਰਿਯੰ । ਅਨੰਤ ਦੁਖ ਟਾਰਿਯੰ ।। ।।

ਪੁਨ:

## ਚੌਪਈ

ਜਿਨਿ ਜਿਨਿ ਨਾਮ ਤਿਹਾਰੋ ਧਿਆਇਆ । ਦੂਖ ਪਾਪ ਤਿਨ ਨਿਕਟ ਨ ਆਇਆ ।।
ਜੇ ਜੇ ਅਉਰ ਧਿਆਨ ਕੋ ਧਰ ਹੀ । ਬਹਿਸ ਬਹਿਸ ਬਾਦਨ ਤੇ ਮਰਹੀ ।।੧੪।।
ਹਮ ਇਹ ਕਾਜ ਜਗਤ ਮੋ ਆਏ । ਧਰਮ ਹੇਤ ਗੁਰ ਦੇਵ ਪਠਾਏ ।।
ਜਹਾਂ ਤਹਾਂ ਤੁਮ ਧਰਮ ਬਿਥਾਰੋ । ਦੁਸ਼ਟ ਦੋਖੀਅਨ ਪਕੜ ਪਛਾਰੋ ।।੧੫।।

## ਦੋਹਿਰਾ

ਇਸ ਸਾਰੇ ਪ੍ਰਸੰਗ ਮਹਿ ਖੋਲ੍ਹ ਕਿਹਾ ਪ੍ਰਭ ਦਿਆਲ ।
ਬਿਨ ਅਕਾਲ ਤੇ ਦੂਸਰਾ ਮੈਂ ਨਹਿ ਲਿਆਵਹੁ ਖਯਾਲ।।੬੪।।

ਭਾਵ: - ਸ੍ਰੀ ਗੁਰੂ ਜੀ ਮਹਾਰਾਜ ਨੇ ਅਪਨੇ ਮਨੋਰਥ ਅਤੇ ਨਿਸਚੇ ਨੂੰ ਇਸ ਜਗ੍ਹਾ ਪੂਰਾ ਪੂਰਾ ਖੋਲ੍ਹਕੇ ਪਰਗਟ ਕਰ ਦਿੱਤਾ ਹੈ ਕਿ ਮੈਂ ਓਹੋ ਕਥਨ ਕਰਾਂਗਾ ਜੋ ਅਕਾਲ ਪੁਰਖ ਨੇ ਮੈਨੂੰ ਆਗਯਾ ਦਿੱਤੀ ਹੈ, ਇਸਦੇ ਪਰਗਟ ਕਰਨ ਵਿੱਚ ਕਿਸੀ ਦੀ ਕਣੌਡਗੀ ਨਹੀ ਰਖਾਂਗਾ, ਅਰ ਮੈਂ ਇੱਕ ਅਕਾਲ ਪੁਰਖ ਦੇ ਅਰਾਧਨ ਤੇ ਬਿਨਾਂ ਕਿਸੇ ਦੂਸਰੇ ਦਾ ਅਰਾਧਨ ਨਹੀ ਕਰਾਂਗਾ, ਇਸੇ ਤਰ੍ਹਾਂ ਉਪਦੇ ਧਿਆਨ ਤੇ ਬਿਨਾਂ ਕਿਸੇ ਹੋਰ ਦਾ ਧਿਆਨ ਨਹੀ ਧਰਾਂਗਾ , ਕਿਉਂਕਿ ਜੋ ਉਸਨੂੰ ਤਿਆਗਕੇ ਦੂਸਰੇ ਦਾ ਧਯਾਨ ਧਰਦੇ ਹਨ ਸੋ ਜਗਤ ਦੇ ਬਾਦ ਵਿਵਾਦਾਂ ਵਿੱਚ ਝਗੜ ਝਗੜ ਕੇ ਮਰ ਜਾਂਦੇ ਹਨ ।

ਗੁਰੂ ਜੀ ਦੇ ਇਸ ਕਥਨ ਦਾ ਭਾਵ ਇਹ ਹੈ ਕਿ ਜੋ ਪੁਰਖ ਅਕਾਲ ਪੁਰਖ ਦੇ ਅਰਾਧਨ ਨੂੰ ਤਿਆਗ ਕੇ ਹੋਰ ਦਾ ਅਰਾਧਨ ਕਰਦੇ ਹਨ ਸੋ ਬਾਦ ਵਿਬਾਦ ਵਿੱਚ ਪੈਕੇ ਅਪਨੇ ਜਨਮ ਨੂੰ ਜੂਏ ਵਿੱਚ ਹਾਰ ਦੇਂਦੇ ਹਨ ਜੈਸਾ ਕਿ ਸ਼ਿਵ, ਗਣੇਸ਼, ਸੂਰਜ, ਵਿਸ਼ਨੂੰ ਅਤੇ ਦੇਵੀ ਆਦਿਕ ਦੇ ਉਪਾਸ਼ਕਾਂ ਵਿੱਚ ਬਹੁਤ ਝਗੜੇ ਪਏ ਹੋਏ ਦੇਖੈ ਜਾਂਦੇ ਹਨ ਜਿਸ ਤੇ ਹਰ ਇੱਕ ਦੂਜੇ ਦੇ ਉਪਾਸਯ ਨੂੰ ਨਿੰਦ ਕੇ ਅਪਨੇ ਦੀ ਵਡਾਈ ਕਰਦਾ ਹੈ, ਤਾਂਤੇ ਗੁਰੂ ਜੀ ਜੋ ਇਹ ਕਥਨ ਕਰਦੇ ਹਨ ਕਿ ਮੈਂ ਉਸ ਨੂੰ ਤਯਾਗ ਕੇ ਕਦੇ ਭੀ ਕਿਸੇ ਹੋਰ ਦੀ ਉਪਾਸਨਾ ਯਾ ਧਿਆਨ ਨਹੀ ਕਰਾਂਗਾ, ਇਸਤੇ ਨਿਰਸੰਦੇਹ ਪ੍ਰਗਟ ਹੋ ਗਿਆ ਜੋ ਗੁਰੂ ਜੀ ਮਹਾਰਾਜ ਨੇ ਬਿਨਾਂ ਅਕਾਲ ਪੁਰਖ ਤੇ ਕਿਸੇ ਦਾ ਭੀ ਅਰਾਧਨ ਨਹੀਂ ਕੀਤਾ ਜੇ ਗੁਰੂ ਜੀ ਕਿਸੇ ਕਾਲਕਾ ਆਦਿ ਨੂੰ ਕੁਛ ਵਸਤੂ ਮੰਨਦੇ ਤਾਂ ਓਹ ਜ਼ਰੂਰ ਇਸ ਪ੍ਰਕਾਰ ਸ੍ਰੀ ਮੁਖ ਵਾਕ ਦੁਆਰੇ ਪਰਗਟ ਕਰਦੇ ਜੈਸਾ ਕਿ ਅੱਗੇ ਪਰਗਟ ਕੀਤਾ ਜਾਂਦਾ ਹੈ ।।

ਯਥਾ :-

## ਚੌਪਈ

ਜਬ ਹਮ ਕਰੀ ਤਪੱਸਯਾ ਭਾਰੀ । ਤਬ ਅਕਾਲਯਹਗਿਰਾਉਚਾਰੀ ।
ਜਾਹਿ ਧਰਾ ਪਰ ਧਰਮ ਚਲਾਵੋ । ਦੇਵੀ ਕਾ ਪੂਜਨ ਠਹਰਾਵੋ ।।
ਇਹ ਮੇਰੀ ਹੈ ਸ਼ਕਤੀ ਭਾਰੀ । ਖਾਂਦੀ ਜੌਂ ਤਿਲ ਲੌਂਗ ਸੁਪਾਰੀ ।
ਹਵਨ ਕਰਨ ਤੇ ਪ੍ਰਗਟ ਹੋਊ । ਸਗਲ ਕਲੇਸ ਰਿਦੇ ਦੇ ਖੋਊ ।।
ਇਸਤੇ ਬਿਨਾਂ ਪੰਥ ਨਹਿੰ ਚਲੇ । ਪੁਨ ਦੁਰਜਨ ਨਹਿੰ ਜਾਵੇਂ ਦਲੇ ।
ਇਸਤੇ ਮਗਰੋਂ ਫਿਰ ਉਹ ਬੋਲੀ । ਅਪਨੀ ਇੱਛਾ ਸਗਲੀ ਖੋਲੀ ।
ਲਗੀ ਕਹਨ ਮੈਂ ਕਾਲੀ ਨਾਮ । ਸਿੱਧ ਕਰੂੰਗੀ ਤੁਮਰਾ ਕਾਮ ।।
ਮੇਰਾ ਜਾਕਰ ਪੂਜਨ ਕਰਨਾ । ਸਭ ਸਮਾਨ ਪੰਡਤ ਢਿਗ ਧਰਨਾ ।।
ਜਦ ਕਰ ਹਵਨ ਰਿਝਾਵੇ ਮੋਹੀ । ਦੇਵਹੁ ਭੇਟ ਮਾਗਹੋਂ ਤੋਹੀ ।।
ਜਬ ਮੈਂ ਪ੍ਰਗਟ ਹੋਕਰ ਪਿਆਰੇ । ਸਿੱਧ ਕਰਾਂਗੀ ਕਾਜ ਤਿਹਾਰੇ ।
ਮੇਰੇ ਬਿਨਾਂ ਪੰਥ ਨਹਿ ਚਲਹੈ । ਮੇਰਾ ਹੀ ਸਭ ਸਾਚਾ ਬਲ ਹੈ ।।
ਅਕਾਲ ਪੁਰਖ ਰਾਜ਼ੀ ਹੋ ਜਾਊ । ਜਦ ਪ੍ਰਸੰਨ ਮੈਨੂੰ ਲਖ ਪਾਊ ।।
ਤਾਂਤੇ ਚਲੋ ਧਰਾ ਪਰ ਭਾਈ । ਮੈਂ ਭੀ ਮਗਰ ਤੁਮਾਰੇ ਆਈ ।
ਰੱਖੋ ਸਭ ਕੁਛ ਵਸਤ ਤਿਆਰ । ਪੂਰਾ ਕਰਨਾ ਹੈ ਇਕਰਾਰ ।।

ਭਾਵ :- ਜੇ ਉਸ ਵੇਲੇ ਅਕਾਲ ਪੁਰਖ ਅਤੇ ਦਸਮ ਗੁਰੂ ਦੇ ਉੱਤ੍ਰ ਪ੍ਰਸ਼ਨ ਸਮਯ ਕੋਈ ਕਾਲਕਾ ਭੀ ਉਥੇ ਹੈ ਸੀ ਅਰ ਓਸੇ ਨੇ ਨੈਨਾਂ ਦੇਵੀ ਦੇ ਪਹਾੜ ਪਰ ਪਰਗਟ ਹੋ ਕੇ ਖਾਲਸਾ ਪੰਥ ਸਜਾਉਨ ਦਾ ਹੁਕਮ ਦੇਨਾ ਸਾ ਤਦ ਇਹ ਜ਼ਰੂਰੀ ਸਾ ਜੋ ਉਹ ਭੀ ਅਕਾਲ ਪੁਰਖ ਵਾਂਗ ਗੁਰੂ ਜੀ ਨੂੰ ਕੁਛ ਸਲਾਹ ਦੇਂਦੀ, ਅਰ ਅਪਨੇ ਅਰਾਧਨ ਦਾ ਸਾਧਨ ਸਾਮੱਗ੍ਰੀ ਅਤੇ ਪਰਗਟ ਹੋਨ ਦਾ ਹਾਲ ਦੱਸਦੀ, ਅਰ ਗੁਰੂ ਜੀ ਭੀ ਲਿਖਦੇ, ਅਰ ਨਾਲ ਹੀ ਦੱਸਦੇ ਕਿ ਅਕਾਲ ਪੁਰਖ ਦੇ ਮਗਰੋਂ ਕਾਲਕਾ ਨੇ ਭੀ ਸਾਨੂੰ ਇਹ ਕਥਨ ਕੀਤਾ ਸਾ, ਪ੍ਰੰਤੂ ਅਜੇ ਹਾ ਗੁਰੂ ਮਹਾਰਾਜ ਨੇ ਅਪਨੇ ਮੁਖਾਰਬਿੰਦ ਤੇ ਕਿਤੇ ਭੀ ਨਹੀਂ ਲਿਖਯਾ ।।

ਇਸ ਵਾਸਤੇ ਇਹ ਖਿਆਲ ਕਰਨਾ ਕਿ ਗੁਰੂ ਜੀ ਨੇ ਅਕਾਲ ਤੇ ਭਿੰਨ ਕਿਸੇ ਕਾਲਕਾ ਦਾ ਭੀ ਅਰਾਧਨ ਕੀਤਾ ਸਾ ਸਾਰਾ ਅਗਯਾਨ ਦੇ ਕਾਰਨ ਕੇਵਲ ਅਕਾਸ ਦੇ ਫੁੱਲਾਂ ਤੇ ਸੁਗੰਧੀ ਦੀ ਇੱਛਾ ਸਮਾਨ ਵਿਸ਼ਵਾਸ ਕਰਕੇ ਗੁਰਮਤ ਤੇ ਵਿਰੁੱਧ ਹੋਣਾ ਹੈ।

ਇਸੇ ਤਰ੍ਹਾਂ ਜੋ ਗੁਰੂ ਜੀ ਨੇ ਇਹ ਕਥਨ ਕੀਤਾ ਹੈ ਕਿ ਸਾਡੇ ਮਾਤਾ ਪਿਤਾ ਨੇ ''ਅਲਖ ਕੀ ਸੇਵਾ'' ਅਰਥਾਤ ਅਕਾਲ ਪੁਰਖ ਦੀ ਸੇਵਾ ਕੀਤੀ ਸੀ ਜਿਸ ਪਰ ਉਸਨੇ ਪ੍ਰਸੰਨ ਹੋ ਕੇ ਸਾਨੂੰ ਉਨ੍ਹਾਂ ਦੇ ਘਰ ਜਨਮ ਦਿੱਤਾ, ਇਸਦਾ ਭਾਵ ਭੀ ਇਹੀ ਹੈ ਕਿ ਐਸੇ ਸੂਰ ਬੀਰ ਧਰਮ ਧੁਜਾ ਸਪੁੱਤਰ ਉਨ੍ਹਾਂ ਹੀ ਮਾਤਾ ਪਿਤਾ ਦੇ ਘਰ ਪੈਦਾ ਹੁੰਦੇ ਹਨ ਜਿਨ੍ਹਾਂ ਨੇ ਅਕਾਲ ਪੁਰਖ ਦੀ ਭਗਤੀ ਕੀਤੀ ਹੋਵੇ । ਜਿਸਦਾ ਫਲ ਐਸੀ ਸੰਤਾਨ ਹੋਵੇ ।।

ਇਸ ਕਥਨ ਤੇ ਸਿੱਧ ਹੁੰਦਾ ਹੈ ਕਿ ਜਦ ਗੁਰੂ ਜੀ ਅਪਨੇ ਮਾਤਾ ਪਿਤਾ ਦਾ ਭੀ ਕਥਨ ਕਰਦੇ ਹਨ ਤਦ ਕਾਲੀ ਦਾ ਕਿਉ ਨਾ ਕਰਦੇ, ਜਿਸਤੇ ਇਹ ਕੇਵਲ ਇਕ ਮਹਾਵਰੇ ਦਾ ਪਦ ਹੈ ਜੋ ਉਸਤਤੀ ਕਾਲ ਵਿੱਚ ਹਰ ਇਕ ਜਗ੍ਹਾ ਪਰ ਆ ਜਾਂਦਾ ਹੈ ਫਿਰ ਇਸ ਪਰ ਅਕਾਲ ਪੁਰਖ ਤੇ ਕੋਈ ਭਿੰਨ ਵਸਤੂ ਮੰਨਨਾ ਕੇਵਲ ਅਗਯਾਨ ਦਾ ਹੀ ਮੂਲ ਹੈ । ਜੇ ਕੋਈ ਕਾਬਯ ਦੇ ਭੇਦ ਥੋਂ ਰਹਤ ਇਹ ਆਖੇ ਕਿ ਉਸ ਜਗ੍ਹਾ ਕਾਲਕਾ ਅਰਾਧੀ।। ਪਦ ਹੈ ਜੋ ਇਸਤਰੀ ਲਿੰਗ ਹੈ, ਜਿਸ ਦਾ ਅਰਥ ਦੇਵੀ ਹੀ ਹੋਵੇਗਾ ਇਸਦੇ ਉੱਤ੍ਰ ਵਿੱਚ ਕੇਵਲ ਇਤਨਾ ਹੀ ਕਥਨ ਕਾਫੀ ਹੈ ਕਿ ਛੰਦ ਦੇ ਵਿੱਚ ਐਸਾ ਪਦ ਆ ਜਾਨਾ ਕੋਈ ਦੋਖ ਨਹੀ ਹੁੰਦਾ ਇਸ ਵਾਸਤੇ ਤਪਸਿਆ ਸਾਧੀ।। ਪਦ ਦੇ। ਸਬਬ

ਅਰਾਧੀ।। ਰੱਖਯਾ ਗਿਆ ਹੈ ਇਹ ਕਾਰਜ ਦਾ ਨਿਯਮ ਹੈ ਜੈਸਾ ਇੱਕ ਮਹਾਤਮਾ ਨੇ ਕਥਨ ਕੀਤਾ ਹੈ ਕਿ ਲਘੂ ਗੁਰ ਗੁਰ ਲਘੂ ਹੋਤ ਹੈ ਬ੍ਰਿਤ ਹੇਤ ਉਚਾਰੁ ਅਰਥਾਤ ਛੰਦ ਵਾਸਤੇ ਲਘੂ ਦਾ ਗੁਰ ਅਰ ਗੁਰ ਦਾ ਲਘੂ ਹੋ ਸਕਦਾ ਹੈ, ਇਸ ਵਾਸਤੇ ਇਸ ਜਗ੍ਹਾ ਛੰਦਾਂ ਦਾ ਅੰਤਮ ਪਦ ਪੂਰਾ ਕੀਤਾ ਹੈ ਕਿੰਤੂ ਦੇਵੀ ਨਹੀਂ ਕਥਨ ਕੀਤੀ ।।

## ਦੋਹਿਰਾ

ਇਸ ਗੁਰ ਜੀ ਦੇ ਕਥਨ ਦਾ ਸੀ ਜੋ ਭਾਵ ਪ੍ਰਬੀਨ ।
ਸੋ ਮੈਂ ਸਭ ਤੋਂਕੋ ਕਹਾ ਲੇਹੁ ਰਿਦੇ ਮਹਿੰ ਚੀਨ ।।੬੬।।
ਇਸ ਮਹਿੰ ਸਿੱਧ ਨ ਹੋਤ ਕਛੁ ਦੇਖੋ ਰਿਦੇ ਵੀਚਾਰ ।
ਜੋ ਗੁਰ ਜੂ ਕ ਵਾਕ ਬਹੁ ਖੰਡਨ ਕਰਤ ਸੁਧਾਰ ।।੬੭।।

# ਦੁਰਗਾ ਭਗਤ

## ਦੋਹਿਰਾ

ਜੋ ਇਸ ਵਿੱਚ ਸੰਸਾ ਰਿਹਾ ਤਾਂ ਅੱਗੇ ਸੁਨ ਲੇਹ ।
ਜਿਸਦਾ ਉੱਤਰ ਸੋਚਕੇ ਫਿਰ ਮੈਨੂੰ ਤੂੰ ਦੇਹ ।।੬੮।।

## ਚੌਪਈ

ਜਿਸ ਬਾਤੋਂ ਤੂੰ ਹੈ ਇਨਕਾਰੀ । ਨਹਿੰ ਮਾਨਤ ਹੈ ਬਾਤ ਹਮਾਰੀ ।
ਸੋ ਅਕਸਰ ਮਾਨੈ ਗਾ ਭਾਈ । ਜਦ ਯੁਕਤੀ ਨਾ ਰਹਿਸੀ ਕਾਈ ।
ਜੋ ਪ੍ਰਮਾਣ ਦਏ ਮੈ ਨੀਕੇ । ਲਖ ਕਰ ਸਿੱਧ ਮਨੋਰਥ ਜੀ ਕੇ ।।
ਸੋ ਤੈਂ ਅਪਨੀ ਬੁੱਧਿ ਦੁਆਰੇ । ਖੰਡਨ ਕਰੇ ਔਰ ਪ੍ਰਕਾਰੇ ।।
ਅਰ ਤਿਨ ਭਾਵ ਔਰ ਦਿਖਲਾਏ । ਮੇਰੇ ਅਰਥ ਅਨਰਥ ਬਤਾਏ ।
ਪਰ ਅਬ ਸਾਚ ਛਪਾਵਹਿ ਕੈਸੇ । ਪ੍ਰਗਟ ਹੋਤ ਜੋ ਸੂਰਜ ਜੈਸੇ ।।
ਜਸ ਸ੍ਰੀ ਸਤਿਗੁਰ ਮੁਖੋ ਅਲਾਈ । ਦੇਵ ਕਾਲਕਾ ਹਮਰੀ ਮਾਈ ।।
ਅਰ ਅਕਾਲ ਨਿਜ ਤਾਤ ਬਤਾਯਾ । ਸੋ ਕੈਸੇ ਅਬ ਬਨੈ ਛਪਾਯਾ ।।
ਤਾਂਤੇ ਸੋ ਮੈ ਦੇਹੁੰ ਸੁਨਾਈ । ਦੂਰ ਹੋਇ ਸਭ ਸੰਕਾ ਭਾਈ ।
ਅਰ ਜਬ ਮਨ ਮਹਿੰ ਕਰੇ ਵਿਚਾਰ । ਅਪਨਾ ਹਠ ਸਭ ਦਏ ਵਿਸਾਰ ।।
ਤਬ ਇਸ ਪਰਨਿਜਨਿਸਚਾ ਕਰ ਹੈ । ਬਹੁਰਕੁਤਰਕਨਮਨਮੋਧਰ ਹੈ ।।੬੯।।

ਯਥਾ: ਸ੍ਰੀ ਮੁਖ ਵਾਕ

"ਸਰਬ ਕਾਲ ਹੈ ਪਿਤਾ ਹਮਾਰਾ । ਦੇਵਿ ਕਾਲਕਾ ਮਾਤ ਹਮਾਰਾ ।।
ਮਨੂਆ ਗੁਰ ਮੁਰਿ ਮਨਸਾ ਮਾਈ । ਜਿਨ ਮੋਕੋ ਸਭ ਕ੍ਰਿਆ ਪੜ੍ਹਾਈ ।।੫।।

## ਦੋਹਿਰਾ

ਦੇਖੋ ਸ੍ਰੀ ਮੁਖ ਵਾਕ ਤੇ ਸਿੱਧ ਕਾਲਕਾ ਹੋਇ ।
ਜਿਸ ਮਹਿੰ ਤੁਮਰੀ ਰੰਚ ਭੀ ਸੰਕਾ ਰਹੀ ਨ ਕੋਇ ।।੭੦।।
ਤਾਂਤੇ ਸਭ ਹਠ ਤਿਆਗ ਕੇ ਪੂਜੋ ਦੇਵੀ ਮਾਤ ।
ਜਿਸਕਾ ਸੇਵਨ ਗ੍ਰੰਥ ਮਹਿੰ ਸ੍ਰੀ ਸਤਿਗੁਰ ਜੂ ਗਾਤ ।।੭੧।।

# ਤੱਤ ਖਾਲਸਾ

## ਦੋਹਿਰਾ

ਕਹੋ ਕੌਨ ਮਾਨੈ ਨਹੀ ਸ੍ਰੀ ਮੁਖ ਵਾਕ ਉਦਾਰ ।
ਜੋ ਗੁਰ ਜੂ ਆਗਿਆ ਦਈ ਮਾਨਹਿੰ ਹਮ ਸਿਰਧਾਰ ।।੭੨।।
ਪਰ ਸਤਿਗੁਰ ਕੇ ਕਥਨ ਕਾ ਜੋ ਕਛ ਨੀਕੋ ਭਾਵ ।
ਸੋ ਭੀ ਸ੍ਰਵਨ ਕੀਜੀਏ ਧਰੋ ਰਿਦੇ ਸਹਿ ਚਾਵ ।।੭੩।।

## ਚੌਪਈ

ਇਸ ਗੁਰ ਵਾਕ ਦੁਵਾਰੇ ਭਾਈ । ਦੇਵੀ ਸਿੱਧ ਨ ਹੋਵਤ ਕਾਈ ।
ਇਸ ਮਹਿ ਤੋ ਗੁਰ ਜੂ ਫੁਰਮਾਯਾ । ਮਾਤ ਤਾਤ ਆਕਾਲ ਬਤਾਯਾ ।
ਜਿਸਕਾ ਯਹ ਹੈ ਭਾਵ ਪਯਾਰੇ । ਸਰਬ ਕਾਲ ਹੈ ਪਿਤਾ ਹਮਾਰੇ ।
ਵਹੀ ਹਮਾਰੀ ਮਾਤਾ ਭਾਈ । ਪ੍ਰਕਾਸ ਰੂਪ ਸਭ ਕੋ ਸੁਖਦਾਈ ।।
ਜਾਂਤੇ ਸਿੱਧ ਬਾਤ ਇਹ ਹੋਈ । ਮਾਤ ਪਿਤਾ ਈਸ਼੍ਵਰ ਹੈ ਸੋਈ ।
ਤਾਂਤੇ ਭਿੰਨ ਨ ਸਮਝੋ ਪਿਆਰੇ । ਉਤਪਤ ਕਰਨੇ ਹਾਰ ਹਮਾਰੇ ।
ਇਸੀ ਪਰਕਾਰ ਉਪਾਸ਼ਨ ਮਾਹੀ । ਕਹਤ ਮਹਾਤਮ ਸੰਸ਼ੈ ਨਾਹੀ ।।
ਜਿਸ ਪਰ ਗੁਰੂ ਗ੍ਰੰਥ ਦੀ ਸਾਖੀ । ਅਕਾਲ ਪੁਰਖ ਜੀ ਕਾਰਨ ਭਾਖੀ ।
''ਤੂੰਹੀ ਮੇਰਾ ਪਿਤਾ ਤੂੰਹੈ ਮੇਰਾ ਮਾਤਾ । ਤੂੰ ਮੇਰਾ ਬੰਧਪ ਤੂੰ ਮੇਰਾ ਭਰਾਤਾ''

ਪੁਨਹ

ਔਰ ਭੀ ਸੁਨ ਮਨ ਲਾਈ । ਸਕਲ ਸੰਦੇਹ ਤੋਹਿਮਿਟ ਜਾਈ । ''ਤੂੰ ਮਾਤ ਪਿਤਾ ਹਮ ਬਾਲਕ ਤੇਰੇ । ਤੁਮਰੀ ਕ੍ਰਿਪਾ ਮਹਿਸੂਖ ਘਨੇਰੇ'' ਐਸੇ ਸ਼ਬਦ ਬਹੁਤ ਹੈ ਪਯਾਰੇ । ਮਾਤ ਪਿਤਾ ਜੋ ਈਸ ਉਚਾਰੇ । ਤਾਂਤੇ ਦਸਮ ਗੁਰੂ ਜੋ ਗਾਇਆ । ਮਾਤ ਪਿਤਾ ਅਕਾਲ ਬਤਾਇਆ । ਜਾਂਤੇ ਅਨਵੈ ਕਰ ਮਨ ਦੇਖੋ । ਦੂਰ ਹੋਇ ਤਬ ਸਗਲ ਭੁਲੇ ਖੋ ।। ਵਹੀ ਅਕਾਲ ਤਾਤ ਹੈ ਮੇਰਾ । ਵਹੀ ਕਾਲਕਾ ਮਾਤ ਸੁ ਹੇਰਾ ।। ਇਸ ਅਨਵੈ ਤੇ ਪ੍ਰਗਟ ਹੋਵੈ । ਮਾਤ ਪਿਤਾ ਗੁਰ ਈਸ਼ਰ ਜੋਵੈ । ਤਿਸਤੇ ਬਿਨਾਂ ਔਰ ਨਹਿੰ ਮਾਨੈ । ਜੋ ਅਗਿਆਨੀ ਲੋਗ ਬਖਾਨੈ । ਇਸਤੇ ਆਗੇ ਬਹੁਤ ਬਤਾਯਾ । ਮਨ ਕੋ ਗੁਰ ਗੁਰ ਜੀ ਫੁਰਮਾਯਾ । ਅਰ ਮਨਸਾ ਨਿਜ ਮਾਤ ਬਤਾਈ । ਕਹੋ ਭੇਦ ਇਸ ਮਹਿੰ ਕਯਾ ਭਾਈ । ਏਕ ਜਗ੍ਹਾ ਗੁਰ ਜੂ ਬਤਲਾਵੈ । ਅਕਾਲ ਪੁਰਖ ਨਿਜ ਤਾਤ ਅਲਾਵੈ । ਅਰ ਪੁਨ ਦੇਬ ਕਾਲਕਾ ਮਾਈ । ਸ੍ਰੀ ਮੁਖ ਤੇ ਭਾਖੀ ਜਗਰਾਈ । ਪੁਨ ਤਿਸ ਆਗੇ ਦੂਜੀ ਤੁਕ ਮੈ । ਭਾਖਤ ਹੈ ਇਹ ਬਿਧਕੇ ਰੁਕ ਮੈ । ਹਮਰੋ ਗੁਰ ਮਨੂਆ ਹੈ ਪਯਾਰੇ । ਮਨਸਾ ਮਾਈ ਲੇਹੁ ਵਿਚਾਰੇ । ਜਿਨ ਤੇ ਹਮ ਸਭ ਸਿਖਯਾ ਲੀਨੀ । ਸਕਲ ਪੜ੍ਹਾਇ ਕ੍ਰਿਆ ਸ਼ੁਭ ਦੀਨੀ । ਐਸਾ ਸ੍ਰੀ ਮੁਖ ਤੇ ਗੁਰ ਗਾਗੈਂ । ਲੋਗਨ ਕੋ ਸੰਦੇਹ ਮਿਟਾਵੈਂ ।।੭੪।।

ਭਾਵ :- ਜਦ ਗੁਰੂ ਜੀ ਦੇ ਕਥਨ ਦਾ ਭਾਵ ਦੇਖਿਆ ਜਾਏ ਅਰ ਕਾਬਯ ਦੀ ਰਚਨਾ ਦਾ ਪ੍ਰਭਾਉ ਵਿਚਾਰਿਆ ਜਾਏ ਤਦ ਇਹ ਸੰਸਾ ਬਹੁਤ ਹੀ ਛੇਤੀ ਜਾਂਦਾ ਰਹਿੰਦਾ ਹੈ, ਕਿਉਕਿ ਉਪਾਸਨਾ ਦੇ ਵਿੱਚ ਏਹ ਨੇਮ ਨਹੀ ਹੁੰਦਾ ਜੋ ਅਪਨੇ ਉਪਾਸ ਨੂੰ ਇਕ ਪ੍ਰਕਾਰ ਦੇ ਪਦਾਂ ਨਾਲ ਹੀ ਸਮਰਨ ਕੀਤਾ ਜਾਏ, ਇਸੀ ਵਾਸਤੇ ਉਸ ਸਮਯ ਇਹ ਆਖ ਸਕੀਦਾ ਹੈ ਕਿ ਹੇ ਈਸ਼ਰ ਤੂੰ ਮੇਰਾ ਪਿਤਾ ਹੈ ਹੇ ਮਹਾਨ ਸ਼ਕਤੀ ਰੂਪ ਤੂੰ ਮੇਰੀ ਮਾਤਾ ਹੈ, ਜਿਸਤੇ ਇਹ ਭਾਵ ਨਹੀ ਨਿਕਲਦਾ ਕਿ ਮਾਤਾ ਅਰ ਪਿਤਾ ਇਸਤ੍ਰੀ ਲਿੰਗ ਅਤੇ ਪੁਲਿੰਗ ਹੋਨ ਦੇ ਕਾਰਨ ਦੋ ਹੋਨੇ ਚਾਹੀਦੇ ਹਨ ਕਿੰਤੂ ਇਹ ਸਭ ਤੇ ਵਡੇ ਸਮਰੱਥਾ ਵਾਨ ਲਈ ਇਕ ਆਮ ਤੌਰ ਪਰ ਆਖਿਆ ਜਾਂਦਾ ਹੈ, ਜੈਸਾ ਕਿ ਅੱਜ ਕੱਲ ਭੀ ਅਪਨੇ

ਵਡੇ ਹਾਕਮ ਨੂੰ ਉਸਦਾ ਦਾਸ ਇਹ ਆਖਦਾ ਹੈ ਕਿ ''ਹਜ਼ੂਰ ਮਾਈ ਬਾਪ ਹੈਂ'' ਸੋ ਇਸਤੇ ਇਹ ਭਾਵ ਨਹੀਂ ਹੁੰਦਾ ਕਿ ਉਸਦੀ ਇਸਤ੍ਰੀ ਨੂੰ ਮਾਈ ਅਰ ਉਸ ਹਾਕਮ ਨੂੰ ਬਾਪ ਦਸਦਾ ਹੈ, ਇਸੇ ਤਰ੍ਹਾਂ ਗੁਰੂਜੀ ਨੇ ਭੀ ਅਕਾਲ ਪੁਰਖ ਨੂੰ ਹੀ ਅਪਨਾ ਪਿਤਾ ਅਤੇ ਮਾਤਾ ਕਥਨ ਕੀਤਾ ਹੈ ।।

ਇਸੀ ਤਰ੍ਹਾਂ ਮਨ ਨੂੰ ਅਪਨਾ ਗੁਰੂ ਇਸ ਵਾਸਤੇ ਦਸਯਾ ਹੈ ਜੋ ਸਾਰੇ ਖਯਾਲ ਮਨ ਤੇ ਹੀ ਪੈਦਾ ਹੁੰਦੇ ਹਨ, ਜਿਸਤੇ ਕਈ ਰਿਖੀਆਂ ਨੇ ਸੰਸਾਰ ਦੀ ਉਤਪਤੀ ਭੀ 'ਮਨ ਉਨਮੇਖ' ਅਰਥਾਤ ਮਨ ਦੇ ਸੰਕਲਪ ਕਰਕੇ ਹੀ ਦਸੀ ਹੈ ਇਸੇ ਵਾਸਤੇ ਪਹਿਲਾ ਗੁਰੂ ਸੰਕਲਪ ਵਿਕਲਪ ਦਾ ਆਸਰਾ ਹੋਣ ਕਰਕੇ ਮਨ ਹੀ ਹੈ, ਜੈਸਾ ਕਿ ਇਕ ਮਹਾਤਮਾ ਦਾ ਕਥਨ ਹੈ 'ਮਨ ਮੁਰਸ਼ਦ ਨੂੰ ਪੂਛ ਲੈ ਨੇਕੀ ਹੈ ਸੌ ਖੱਟ' ਜਿਸਤੇ ਮਨ ਦਾ ਗੁਰੂ ਕਥਨ ਕਰਨਾ ਇੱਕ ਵੱਡੀ ਭਾਰੀ ਯੁਕਤੀ ਹੈ ਜੋ ਆਮ ਆਦਮੀ ਨਹੀਂ ਸਮਝ ਸਕਦੇ ।।

ਇਸੀ ਪ੍ਰਕਾਰ ਮਨ ਦੀ ਬ੍ਰਿਤੀ ਜੋ ਮਨਸਾ ਹੈ ਉਸ ਨੂੰ ਮਾਈ ਇਸ ਵਾਸਤੇ ਕਥਨ ਕੀਤਾ ਹੈ ਕਿ ਜਿਤਨਾ ਸ਼ੁਭ ਅਤੇ ਅਸ਼ੁਭ ਦਾ ਵਿਚਾਰ ਹੈ ਸੋ ਬ੍ਰਿਤੀ ਦੇ ਅਧੀਨ ਹੈ ਜਿਸਤੇ ਮਨ ਦੇ ਸੰਕਲਪ ਵਿਕਲਪ ਨੂੰ ਜਦ ਬ੍ਰਿਤੀ ਨਾਲ ਵਿਚਾਰਿਆ ਜਾਂਦਾ ਹੈ ਤਦ ਹੀ ਸਾਰੀਆਂ ਸਿੱਖਯਾ ਫਲ ਦਾਇਕ ਹੁੰਦੀਆਂ ਹਨ ।।

ਕਾਵ ਦੇ ਗਯਾਤਾ ਪੁਰਖ ਇਸ ਬਾਤ ਨੂੰ ਅੱਛੀ ਤਰ੍ਹਾਂ ਜਾਨਦੇ ਹਨ ਕਿ ਵਾਕ ਵਿੱਚ ਲਖਨਾ ਅਤੇ ਅਲੰਕਾਰ ਆਕੇ ਉਸ ਬਾਣੀ ਨੂੰ ਕਿਸ ਤਰ੍ਹਾਂ ਸੁਭਾਇ ਮਾਨ ਕਰ ਦੇ ਦੇ ਹਨ, ਜਿਸ ਤੇ ਓਹ ਆਖਦੇ ਹਨ ਕਿ ਜਿਸ ਬਾਣੀ ਦਾ ਭਾਵ ਅਤੇ ਪਦ ਪਦਾਰਥ ਤਾਂ ਭਾਵੇਂ ਉਤਮ ਹੋਵੇ ਪ੍ਰੰਤੂ ਉਸ ਵਿੱਚ ਅਲੰਕਾਰ ਅਤੇ ਲਾਛਣਕ ਰਚਨਾ ਨਾ ਹੋਵੇ ਸੋ ਇਸ ਤਰ੍ਹਾਂ ਸਮਝੀ ਜਾਂਦੀ ਹੈ ਜਿਸ ਪ੍ਰਕਾਰ ਸੁੰਦਰ ਇਸਤ੍ਰੀ ਭੂਖਨ ਰਹਿਤ ਹੁੰਦੀ ਹੈ, ਇਸ ਵਾਸਤੇ ਗੁਰੂ ਜੀ ਮਹਾਰਾਜ ਦੀ ਬਾਣੀ ਸੰਪੂਰਨ ਕਾਵਯ ਦੇ ਨਾਲ ਭਰੀ ਹੋਈ ਹੈ ਜਿਸਤੇ ਇਸ ਵਿੱਚ ਛੰਦ ਹੋਨੇ ਕਰਕੇ ਕਈ ਪ੍ਰਕਾਰ ਦੇ ਅਲੰਕਾਰਕ ਅਤੇ ਲਾਛਣਕ ਪਦ ਗੁੰਦੇ ਹੋਏ ਹਨ ਏਹੋ ਕਾਰਨ ਹੈ ਜੋ ਇਸ ਦੇ ਭਾਵ ਸਮਝਨ ਵਿੱਚ ਪਦ ਪਦਾਰਥ ਦੇ ਗਯਾਨ ਹੀਨ ਪੁਰਸ਼ ਧੋਖਾ ਖਾ ਜਾਂਦੇ ਹਨ, ਇਸ ਵਾਸਤੇ ਸਾਬਤ ਹੋਇਆ ਕਿ ਗੁਰੂ ਜੀ ਮਹਾਰਾਜ ਬਿਨਾਂ ਅਕਾਲ ਪੁਰਖ ਤੇ ਕਿਸੇ ਦੇਵੀ ਦੇਵਤੇ ਦੇ ਉਪਾਸ਼ਕ ਨਹੀਂ ਸਨ ।

# ਦੁਰਗਾ ਭਗਤ

## ਦੋਹਿਰਾ

ਯੁਕਤ ਤੁਮਾਰੀ ਹੇ ਸਖੇ ਯਦਪਿ ਹੈ ਅਨਕੂਲ ।
ਪਰ ਦਸਮੇ ਗੁਰ ਜੂ ਕਹੇਂ ਤੁਮ ਸੇ ਅਤਿ ਪ੍ਰਤਿਕੂਲ ।।੭੫।।

## ਚੌਪਈ

ਤੁਮ ਦਸਮੋ ਗੁਰ ਗ੍ਰੰਥ ਵਿਚਾਰੋ । ਚੰਡੀ ਚਰਤ ਮਾਂਹਿ ਨਿਰਧਾਰੋ ।
ਹੈ ਵਹੁ ਤੀਨ ਚਰਤ ਸੁਖ ਦਾਤੇ । ਜੋ ਦੁਰਗਾ ਦੀ ਸ਼ਕਤ ਬਤਾਤੇ ।
ਸਕਲ ਕਲੇਸ਼ ਹਰਨ ਜਗਮਾਤਾ । ਦੁਰਜਨ ਮਰਦਨ ਬਲ ਵੱਖਯਾਤਾ ।
ਜਾਂ ਸਮ ਦੂਸਰ ਔਰ ਨ ਗਾਇਯੋ । ਸਭ ਤੇ ਅਧਿਕ ਚੰਡ ਬਤਲਾਯੋ ।
ਫਿਰ ਤੁਮਰੋ ਕਹਨੋ ਸੁਨ ਭਾਈ । ਮਾਨਹ ਕੌਨ ਦੇਖ ਹਿਤ ਲਾਈ ।
ਦਸਮ ਗੁਰੂ ਜਾਂ ਕੋ ਪ੍ਰਤਿਪਾਦੈ । ਤਾਂ ਮਹਿੰ ਕਰ ਹੈ ਕੌਨ ਬਿਵਾਦੈ ।
ਤਾਂਤੇ ਤੁਮਰੀ ਬੁਧਿ ਬੌਰਾਨੀ । ਜੋ ਨਹਿੰ ਮਾਨਤ ਗੁਰ ਦੀ ਬਾਨੀ ।

ਉਨਮਤ ਸਮ ਲਖ ਕਰ ਤੁਹ ਵਾਕਾ । ਕੌਨ ਸੁਨੇ ਗੁਰ ਸੋਹਿਤ ਜਾਕਾ ।
ਤਾਂਤੇ ਮੈ ਤੁਮਕੋ ਸਮਝਾਊਂ । ਸੋ ਗੁਰ ਜੂ ਕੋ ਵਾਕ ਦਿਖਾਊਂ ।
ਪ੍ਰਥਮ ਚਰਤ ਚੰਡੀ ਕੇ ਮਾਂਹਿ । ਨਿਜ ਮੁਖ ਕਹਾ ਜਗਤ ਦੇ ਨਾਂਹਿ ।
ਸ੍ਰੀ ਚੰਡੀ ਕੀ ਹੈ ਵਡਿਆਈ । ਸਭ ਸੇ ਅਧਿਕ ਜੋ ਦਿਖਰਾਈ ।
ਸੋ ਨੀਕੇ ਤੂੰ ਦੇਖ ਵਿਚਾਰ । ਕੈਸੇ ਸ੍ਰੀ ਮੁਖ ਕਰਤ ਉਚਾਰ ।।੭੬।।

ਯਥਾ : ਚੰਡੀ ਚਰਿੱਤ੍ਰ ਸਵੈਯਾ

"ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡ ਤੁਹੀ ਹੈ । ਕਾਰਨ ਈਸ ਕਲਾ ਕਮਲਾ ਹਰਿ ਅੱਦ੍ਰ ਸੁਤਾ ਜਹ ਦੇਖੋ ਉਹੀ ਹੈਂ। ਤਾਂਮ ਸਤਾ ਮਮਤਾਨ ਮਤਾ ਕਵਿਤਾ ਕਵਿ ਕੋ ਮਨ ਮੱਧ ਗੁਹੀ ਹੈ । ਕੀਨੋ ਹੈ ਕੰਚਨ ਲੋਹ ਜਗਤ੍ਰਮੈ ਪਾਰਸ ਮੂਰਤਿ ਜਾਇ ਛੁਹੀ ਹੈ ।੪।

## ਦੋਹਿਰਾ

ਪਰਮੁਦ ਕਰਨ ਸਭ ਭੈ ਹਰਨ ਨਾਮ ਚੰਡਕਾ ਜਾਸ ।
ਰਚੋ ਚਰਿੱਤ੍ਰ ਬਚਿੱਤ੍ਰ ਤੁਮ ਕਰੋ ਸੁਬੁਧਿ ਪ੍ਰਕਾਸ ।।੫।।

ਭਾਵ :- ਇਸ ਸਵੱਯੇ ਵਿੱਚ ਸ੍ਰੀ ਗੁਰੂ ਜੀ ਮਹਾਰਾਜ ਦੇਵੀ ਜੀ ਦੀ ਸ਼ੋਭਾ ਇਸ ਤਰ੍ਹਾਂ ਕਥਨ ਕਰਦੇ ਹਨ ਕਿ ਹੇ ਚੰਡੀ ਸੰਪੂਰਨ ਲੋਕਾਂ ਦੇ ਤਾਰਨ ਅਤੇ ਪ੍ਰਥਵੀ ਦੇ ਉਧਾਰਨੇ ਅਰ ਦੈਤਾਂ ਦੇ ਸੰਘਾਰਨੇ ਵਾਲੀ ਇੱਕ ਤੂੰ ਹੀ ਸ਼ਕਤੀ ਹੈ, ਫਿਰ ਤੂੰਹੀ ਸੰਸਾਰ ਦੀ ਕਰਤਾ ਹੈਂ , ਤੂੰਹੀ ਲਛਮੀ ਅਤੇ ਪਾਰਬਤੀ ਰੂਪ ਹੋਕੇ ਬਿਰਾਜ ਰਹੀ ਹੈਂ , ਇੱਸੇ ਤਰ੍ਹਾਂ ਤੁਹੀ ਸੰਪੂਰਨ ਗੁਣ ਧਾਰੀ ਹੈਂ ਜੋ ਲੋਗ ਲੋਹੇ ਦੀ ਤਰ੍ਹਾਂ ਮੂਰਖ ਹਨ ਉਨ੍ਹਾਂ ਨੂੰ ਸੁਇਨੇ ਰੂਪ ਕਰਨੇ ਲਈ ਤੂੰ ਪਾਰਸ ਹੈਂ ਅਤੇ ਤੂੰਹੀ ਕਵੀ ਲੋਕਾਂ ਦੀ ਬੁੱਧੀ ਨੂੰ ਸ਼ੁੱਧ ਕਰਕੇ ਕਵਿਤਾ ਗੁੰਦਨੇ ਵਾਲੀ ਹੈਂ ਇਸ ਤੇ ਜੋ ਪੁਰਖ ਤੇਰੇ ਪ੍ਰੇਮ ਨਾਲ ਮਿਲ ਗਏ ਹਨ ਸੋ ਲੋਹੇ ਤੇ ਸੁਇਨੇ ਹੋਨ ਦੀ ਤਰ੍ਹਾਂ ਉੱਤਮ ਹੋ ਗਏ ਹਨ ।।

ਇਸੀ ਤਰ੍ਹਾਂ ਦੋਹੇ ਵਿੱਚ ਭੀ ਏਹੋ ਭਾਵ ਹੈ ਕਿ ਅਨੰਦ ਦੇ ਦੇਨੇ ਵਾਲੀ ਅਤੇ ਸੰਪੂਰਨ ਭਯਾਂ ਦੇ ਦੂਰ ਕਰਨੇ ਵਾਲੀ ਕੇਵਲ ਉਹੋ ਹੈਂ ਜਿਸ ਦਾ ਨਾਮ ਚੰਡੀ ਆਖਯਾ ਜਾਂਦਾ ਹੈ, ਇਸੇ ਵਾਸਤੇ ਮੈ ਹੇ ਚੰਡੀ ਆਪ ਦੇ ਬਚਿਤ੍ਰ ਚਰਿੱਤ੍ਰ ਨੂੰ ਰਚਨ ਲੱਗਯਾ ਹਾਂ ਜਿਸਤੇ ਆਪ ਮੇਰੀ ਬੁੱਧੀ ਨੂੰ ਪ੍ਰਕਾਸ਼ਵਾਨ ਕਰੋ ।।

## ਦੋਹਿਰਾ

ਜਦ ਗੁਰ ਜੀ ਉਪਮਾਂ ਕਰੀ ਨਿਜ ਕਵਿਤਾ ਕੇ ਹੇਤ ।
ਲਈ ਸਹਾਇਤ ਤਾਂਹਿ ਕੀ ਬੁਧਿ ਬਿਮਲ ਹਿਤ ਜੇਤ ।।੭੭।।
ਤੌ ਤੁਮ ਕੈਸੇ ਕਹਤ ਹੋ ਗੁਰ ਨਹਿ ਮਾਨਤ ਚੰਡ ।
ਜਾਂਤੇ ਸਿਰ ਪਰ ਸਹਤ ਹੋ ਮਹਾਂ ਪਾਪ ਕੋ ਦੰਡ ।।੭੮।।
ਇਨ ਵਾਕਨ ਕੋ ਅਰਥ ਕੁਛ ਨਹੀ ਗੋਪ ਜਗ ਮਾਂਹਿ ।
ਜਾਂ ਪਰ ਸਰਧਾਵਾਨ ਨਰ ਮਾਨਤ ਧਰ ਸਿਰ ਤਾਂਹਿ ।।੭੯।।
ਜੇ ਤੁਮ ਮਨ ਮਤ ਕਰ ਕਹੋ ਇਨ ਬਚਨੋ ਕੋ ਝੂਠ ।
ਤੌ ਤੋ ਸਮ ਨਹਿ ਔਰ ਹੈ ਬਿਨਾਂ ਮੁਹਾਰੋ ਊਠ ।।੮੦।।

# ਤੱਤ ਖਾਲਸਾ

## ਦੋਹਿਰਾ

ਇਤਨਾ ਗੁੱਸਾ ਕੱਢਦਾ ਕੇਹੜੀ ਗੱਲੋਂ ਦੱਸ।
ਮੈਂ ਗੁਰ ਜੀ ਦੇ ਵਾਕ ਥੋਂ ਕਿੱਥੇ ਜਾਵਾਂ ਨੱਸ।।੯੧।।
ਸਿਰ ਧਰ ਮੰਨਾਂ ਓਸ ਨੂੰ ਜੋ ਗੁਰ ਮੁਖ ਦਾ ਵਾਕ ।
ਜਾਂ ਸਮ ਦੂਸਰ ਔਰ ਨਹਿ ਮੀਤ ਬੰਧੁ ਪੁਨ ਸਾਕ ।।੯੨ ।।

## ਦਵੈਯਾ

ਅਰ ਇਹ ਵਾਕ ਕਹੇ ਜੋ ਤੈਨੇ ਹਨ ਇਹ ਛੰਦ ਜਰੂਰੀ । ਅੱਜ ਤੀਕ ਹੈ ਜਗ ਵਿੱਚ ਇਨ ਕੀ ਇਸੇ ਤਰ੍ਹਾਂ ਮਸ਼ਹੂਰੀ ।। ਪਰ ਇਸ ਮਹਿ ਜੋ ਗੂੜ੍ਹ ਭਾਵ ਹੈ ਸੋ ਤੁਮ ਨਹੀਂ ਵਿਚਾਰਾ । ਜਿਸ ਤੇ ਛਾਛ ਵਿਰੋਲੀ ਐਵੇਂ ਮੱਖਨ ਰਹ ਗਿਆ ਨਿਆਰਾ ।।੯੩।। ਇਨ ਸ਼ਬਦਨ ਦੀ ਆਦ ਪਿਆਰੇ ਤੈਂ ਨਾਂ ਠੀਕ ਵਿਚਾਰੀ । ਜਿਸ ਤੇ ਗੁਰ ਜੀ ਆਦ ਵਿਖੇ ਹੀ ਕਹ ਦੀਨੀ ਗਤਿ ਨਿਆਰੀ ।। ਉਕਤ ਬਲਾਸ ਚੰਡਕਾ ਦੱਸਯਾ ਜੋ ਤੈਂ ਜਾਤਾ ਨਾਹੀਂ । ਏਹੋ ਚੰਡੀ ਨਾਂ ਪੂਜਨ ਦਾ ਹੈ ਸਬੂਤ ਜਗ ਮਾਹੀਂ ।।੯੪।। ਫਿਰ ਗੁਰ ਜੀ ਨੇ ਮੰਗਲ ਕੀਤਾ ਆਦ ਸਵੇਯੇ ਅੰਦਰ । ਸੋ ਭੀ ਸਿਧ ਕਰਤ ਹੈ ਜਗ ਮਹਿ ਪੜ੍ਹਿਏ ਤਜ ਕਰ ਤੰਦਰ ।। ਆਦਿ ਅੰਤ ਦੇ ਦੇਖੇ ਬਾਝੋਂ ਐਵੇ ਸ਼ੋਰ ਮਚਾਨਾ । ਅੱਛੀ ਬਾਤ ਨਹੀ ਏ ਭਾਈ ਸਾਨੂੰ ਬੁਰਾ ਠਰਾਨਾ ।। 95 ।।

## ਦੋਹਿਰਾ

ਸੋ ਮੈਂ ਤੇਨੂੰ ਦੱਸਦਾ ਲਿਖ ਕਰ ਸਾਰਾ ਹਾਲ ।
ਜਿਸ ਦੇ ਸੁਨਨੇ ਤੇ ਮਿਟੇ ਸਭ ਸੰਸਾ ਤਤ ਕਾਲ ।।੯੬।।
ਯਥਾ ੧ਓ ਸ੍ਰੀਵਹਿ ਗੁਰੂ ਜੀ ਕੀ ਫਤਹ ਹੈ ।।
ਅਥ ਚੰਡੀ ਚਰਿੱਤ੍ਰ ਉਕਤਿ ਬਿਲਾਸ

## ਸਵੈਯਾ

"ਆਦਿ ਅਪਾਰ ਅਲੇਖ ਅਨੰਤ ਅਕਾਲ ਅਭੇਖ ਅਲੱਖ ਅਨਾਸਾ । ਕੇਸ਼ਿਵ ਸ਼ਕਤ ਦਏ ਸ੍ਰਤਿ ਚਾਰ ਰਜੋਤਮ ਸੱਤ ਤਿਹੂੰ ਪੁਰ ਦਾਸਾ ।। ਦਿਉਸ ਨਿਸਾ ਸਸਿ ਸੂਰਕੈ ਦੀਪ ਸੁ ਸ੍ਰਿਸਟ ਰਚੀ ਪੰਚ ਤੱਤ ਪ੍ਰਕਾਸਾ । ਬੈਰ ਬਢਾਇ ਲਰਾਇ ਸੁਰਾ ਸੁਰ ਆਧਹਿ ਦੇਖਤ ਬੈਠ ਤਮਾਸਾ ।।੧।।

## ਦੋਹਿਰਾ

ਕ੍ਰਿਪਾ ਸਿੰਧ ਤੁਮਰੀ ਕ੍ਰਿਪਾ ਜੋ ਕਛ ਮੋ ਪਰ ਹੋਇ ।
ਰਚੋ ਚੰਡਕਾ ਕੀ ਕਥਾ ਬਾਣੀ ਸ਼ੁਭ ਸਭ ਹੋਇ ।।੨।।

## ਦੋਹਿਰਾ

ਇਸ ਮਹਿ ਦੇਖ ਵਿਚਾਰਕੇ ਕਿਆ ਮਿਲਤਾ ਉਪਦੇਸ਼ ।
ਵਹੁ ਅਕਾਲ ਪੂਜਨ ਕਹਾ ਜਿਸਕੇ ਸ਼ਕਤ ਦਿਨੇਸ ।।੯੭।।

ਭਾਵ :- ਚੰਡੀ ਚਰਿੱਤ੍ਰ ਦੇ ਆਦਿ ਵਿੱਚ ਹੀ ਗੁਰੂ ਜੀ ਕਥਨ ਕਰਦੇ ਹਨ ਕਿ ਅਸੀ ਹੁਨ ਚੰਡੀ ਚਰਿੱਤ੍ਰ ਦਾ ਤਰਜੁਮਾਂ ਕਰਦੇ ਹਾਂ, ਕਿਉਂਕਿ "ਉਕਤਬਿਲਾਸ" ਦਾ ਅਰਥ ਪਹਲੇ ਆਖਯਾ ਹੋਇਆ ਹੈ, ਜਿਸਤੇ ਸੰਸਕ੍ਰਿਤ ਵਿੱਚੋ ਭਾਖਾ ਕੀਤਾ ਹੈ, ਸੋ ਕਿਸੇ ਗ੍ਰੰਥ ਦੇ ਉਲਥਾ ਕਰਨ ਤੇ ਇਹ ਸਿੱਧ ਨਹੀ ਹੁੰਦਾ ਕਿ ਉਲਥਾ ਕਾਰ ਉਸ ਦਾ ਉਪਾਸਕ ਹੁੰਦਾ ਹੈ ।।

ਪਰੰਤੂ ਗੁਰੂ ਜੀ ਅਪਨਾ ਉਪਾਸ ਕੇਵਲ ਅਕਾਲ ਪੁਰਖ ਨੂੰ ਹੀ ਜਾਨਦੇ ਸੇ ਜਿਸਦਾ

ਸਬੂਤ ਇਹ ਹੈ ਕਿ ਚੰਡੀ ਚਰਿੱਤ੍ਰ ਦੇ ਆਦਿ ਵਿੱਚ ਉਨ੍ਹਾਂ ਨੇ ਕਿਸੇ ਦੇਵੀ ਯਾ ਗਨੇਸ਼ ਆਦਿਕਦਾ ਮੰਗਲ ਨਹੀਂ ਕੀਤਾ ਕਿੰਤੂ ਕੇਵਲ ਅਕਾਲ ਪੁਰਖ ਦਾ ਹੀ ਕੀਤਾ ਹੈ, ਜਿਸ ਦਾ ਇਹ ਭਾਵ ਅਰਥ ਹੈ ਕਿ ਉਹ ਪਰਮਾਤਮਾਂ ਸੰਪੂਰਨ ਜਗਤ ਦਾ ਆਦਿ ਮੂਲ ਅਤੇ ਅਲਖ ਹੈ, ਅਰ ਅੰਤ ਰਹਤ ਅਕਾਲ ਅਰ ਅਭੇਖ ਹੈ ਜਿਸ ਦਾ ਕੋਈ ਅੰਤ ਨਹੀ ਪਾ ਸਕਦਾ ਇਸੀ ਵਾਸਤੇ ਉਹ ਅਕਾਲ ਹੈ, ਉਸੀ ਪਰਮਾਤਮਾਂ ਤੇ ਸ਼ਿਵ ਅਤੇ ਦੇਵੀ ਬ੍ਰਹਮਾਂ ਅਤੇ ਤਿੰਨੇ ਗੁਣ ਉਤਪਤ ਹੋਏ ਹਨ, ਅਰ ਉਹ ਬਯਾਪਕ ਈਸ਼੍ਵਰ ਸਭ ਵਿੱਚ ਪਰੀਪੂਰਨ ਹੈ ਜਿਸ ਨੇ ਦਿਨ ਅਤੇ ਰਾਤ ਦੇ ਵਾਸਤੇ ਸੂਰਜ ਅਰ ਚੰਦ ਦੋਨੋ ਦੀਪਕ ਬਨਾ ਦਿੱਤੇ ਹਨ, ਅਰ ਪੰਜਾਂ ਤੱਤਾਂ ਨੂੰ ਉਤਪਤ ਕਰਕੇ ਉਨ੍ਹਾਂ ਦੇ ਸੰਪੂਰਨ ਬ੍ਰਹਮੰਡ ਰਚ ਦਿੱਤਾ ਹੈ, ਜਿਸ ਵਿੱਚ ਦੇਵਤੇ ਅਤੇ ਰਾਕਸ਼ ਪੈਦਾ ਕਰਕੇ ਇਨ੍ਹਾਂ ਦਾ ਪਰਸਪਰ ਵਿਰੋਧ ਅਤੇ ਜੁੱਧ ਦੇ ਚਰਿੱਤ੍ਰਾਂ ਦਾ ਤਮਾਸ਼ਾ ਸਭ ਤੇ ਨਿਆਰਾ ਹੋਕੇ ਦੇਖ ਰਿਹਾ ਹੈ ਇਸ ਵਾਸਤੇ ਐਸੇ ਸਰਬ ਸਕਤੀਮਾਨ ਕ੍ਰਿਪਾ ਦੇ ਸਮੁੰਦਰ ਪਰਮਾਤਮਾਂ ਦੀ ਜੇ ਮੇਰੇ ਪਰ ਕ੍ਰਿਪਾ ਹੋਵੇ ਤਾਂ ਮੈ ਇਹ ਚੰਡੀ ਚਰਤ ਦੀ ਕਵਿਤਾ ਐਸੀ ਰਚ ਸਕਾਂਗਾ ਜੋ ਬਹੁਤ ਚੰਗੀ ਹੋਵੇ ।।

ਇਸ ਮੰਗਲਚਾਰ ਤੋ ਸਿੱਧ ਹੁੰਦਾ ਹੈ ਜੋ ਗੁਰੂ ਜੀ ਮਹਾਰਾਜ ਬਿਨਾਂ ਅਕਾਲ ਪੁਰਖ ਤੇ ਕਿਸੇ ਦੀ ਭੀ ਅਪਨੇ ਕਾਰਜ ਵਿੱਚ ਸਹਾਇਤਾ ਨਹੀ ਲੈਂਦੇ ਸੇ, ਇਸ ਲਈ ਉਹ ਸਵੈਯਾ ਜੋ ਦੁਰਗਾ ਭਗਤ ਨੇ ਕਥਨ ਕੀਤਾ ਹੈ ਸੋ ਉਸ ਚੰਡੀ ਚਰਤ ਦੇ ਮੰਗਲ ਚਾਰ ਦਾ ਟੀਕਾ ਹੈ ਕਿੰਤੂ ਗੁਰੂ ਜੀ ਦਾ ਅਪਨਾ ਨਹੀਂ ਹੈ ।।

### ਦੋਹਿਰਾ

ਇਸ ਤੇਰੇ ਆਛੇਪ ਮੈ ਨਹੀ ਸਿੱਧ ਕੁਛ ਹੋਇ।
ਉਲਥਾ ਕਰਨੇ ਹਾਰ ਕੀ ਵਹੁ ਸਿਧਾਂਤ ਨਹਿ ਕੋਇ ।।੮੮।।
ਮਾਰਕੰਡੇ ਪੌਰਾਣ ਕਾ ਕਰਾ ਤਰਜਮਾ ਏਹ ।
ਜੁੱਧ ਜੰਗ ਕੀ ਕਥਾ ਲਖ ਨਹਿ ਕਛੁ ਧਰਮ ਸਨੇਹ ।।੮੯।।

## ਦੁਰਗਾ ਭਗਤ

### ਦੋਹਿਰਾ

ਜੁੱਧ ਕਰਨ ਦੇ ਵਾਸਤੇ ਕਿਆ ਸੀ ਇਸ ਦੀ ਲੋੜ ।
ਉਲਥਾ ਕਰਨ ਪੁਰਾਣ ਕੋ ਅਧਿਕ ਜੋੜ ਕਰ ਤੋੜ ।।੯੦।।
ਜਾਂਤੇ ਸਰਧਾ ਬਿਨਾਂ ਨਹਿ ਕਰਤ ਯਤਨ ਜਗ ਕੋਇ ।
ਬਿਨਾਂ ਲਾਭ ਪ੍ਰਵਿਰਤ ਨਾ ਨਹਿ ਕਾਹੂੰ ਕੋ ਹੋਇ ।।੯੧।।
ਤਾਂਤੇ ਗੁਰ ਜੀ ਨੇ ਰਚਾ ਕਰਕੇ ਯਤਨ ਗ੍ਰੰਥ ।
ਕੇਵਲ ਦੁਰਗਾ ਭਗਤ ਹਿਤ ਜਿਸਕੋ ਮਾਨੇ ਪੰਥ ।।੯੨।।

## ਤੱਤ ਖਾਲਸਾ

### ਦੋਹਿਰਾ

ਕਹਾਂ ਬੁੱਧਿ ਤੁਮਰੀ ਗਈ ਜਾਂਤੇ ਕਲਪੈ ਐਸ ।
ਮ੍ਰਿਗ ਤਿਸਨਾ ਮਹਿੰ ਮ੍ਰਿਗ ਜਿਉ ਢੂੰਡਤਹੋ ਜਲ ਜੈਸ ।।੯੩।।
ਜੁੱਧ ਸਮਯ ਉਤਸਾਹ ਹਿਤ ਕਰਤ ਜਤਨ ਜਗ ਸੂਰ ।
ਗੀਤ ਕਬਿੱਤਰ ਬਾਰ ਬਹੁ ਬੀਰ ਰਸੇ ਭਰਪੂਰ ।।੯੪।।

ਭਾਵ :- ਸੂਰਬੀਰ ਲੋਗ ਜੁੱਧ ਮੰਗਦੇ ਸਮਯ ਪਰਸੈਨਾ ਨੂੰ ਉੱਤਸਾਹ ਦੇਨ ਦੇ ਵਾਸਤੇ ਕਈ ਤਰ੍ਹਾਂ ਦੇ ਗੀਤ ਅਤੇ ਕਬਿੱਤ ਅਰ ਬਾਰਾਂ ਆਦਿਕ ਬੀਰ ਰਸ ਨਾਲ ਭਰੀਆਂ ਹੋਈਆਂ ਰਚਦੇ ਹਨ ਜਿਨ੍ਹਾਂ ਨੂੰ ਉਹ ਲੜਨੇ ਦੇ ਵੇਲੇ ਢਾਡੀਆਂ ਨਾਲ ਗਾਕੇ ਬਹਾਦ੍ਰਾਂ ਦੇ ਦਿਲਾਂ ਨੂੰ ਉੱਤਸ਼ਾਹ ਦੇਂਦੇ ਹਨ, ਜੈਸਾ ਕਿ ਪੁਰਾਨੇ ਸਮਯਾਂ ਵਿੱਚ ਇਸ ਦੇਸ ਦੇ ਸਰਦਾਰ ਜਦ ਲੜਦੇ ਸਨ ਤਦ ਰਾਜਾ ਅਮਰ ਸਿੰਘ ਅਰ ਦੁੱਲੇਭੱਟੀ ਅਤੇ ਜੈਮਲਫਤੇ ਦੀ ਬਾਰਾਂ ਢਾਡੀਆ ਤੇ ਸੁਨਦੇ ਸਨ, ਜਿਨ੍ਹਾਂ ਦੀ ਬਹਾਦਰੀ ਜਦ ਉਨ੍ਹਾਂ ਦੇ ਕੰਨਾਂ ਵਿੱਚ ਪੈਂਦੀ ਸੀ ਤਦ ਸੁਨਕੇ ਖੂਨ ਜੋਸ਼ ਮਾਰ ਆਉਂਦਾ ਸਾ ਜਿਸ ਦਾ ਫਲ ਇਹ ਹੁੰਦਾ ਸੀ ਜੋ ਉਹ ਟੂਕੜੇ-੨ ਹੋਕੇ ਕਟ ਮਰਦੇ ਸਨ ਪਰ ਪਿਛੇ ਪੈਰ ਨਹੀਂ ਹਟਾਂਉਦੇ ਸੇ ।।

ਦਸਮੇਂ ਪਾਤਸ਼ਾਹ ਜੀ ਦੇ ਬਾਰੇ ਵਿੱਚ ਭੀ ਸੁਨਿਆ ਜਾਂਦਾ ਹੈ ਕਿ ਉਹ ਹਨੂਮਾਨ ਨਾਟਕ ਨੂੰ ਅਪਨੇ ਗਾਇਤ੍ਰੀ ਨਾਲ ਸਜਾਕੇ ਰਖਦੇ ਸਨ, ਇਸ ਦਾ ਕਾਰਨ ਇਹ ਸਾ ਜੋ ਜੰਗ ਦੇ ਸਮਯਪਰ ਬੀਰ ਰਸ ਨੂੰ ਧਾਰਕੇ ਸਤ੍ਰੂ ਦਾ ਮੁਕਾਬਲਾ ਕੀਤਾ ਜਾਏ, ਇਸੇ ਬੀਰ ਰਸ ਦੇ ਭਾਵ ਨੂੰ ਲੈਕੇ ਸ੍ਰੀ ਗੁਰੂ ਜੀ ਮਹਾਰਾਜ ਨੇ ਇਸ ਦੇਵੀ ਦੇ ਨਾਮ ਵਾਲੇ ਚੰਡੀ ਚਰਿੱਤ੍ਰਾਂ ਨੂੰ ਭੀ ਤਰਜਮਾ ਕੀਤਾ ਸੀ, ਕਿਉਂਕਿ ਜਿੱਥੋ ਤਕ ਇਸ ਕਵਿਤਾ ਨੂੰ ਦੇ ਖਿਆ ਜਾਂਦਾ ਹੈ ਸੋ ਪੂਰੇ ੨ ਕਾਬਯ ਬੀਰ ਰੌਦਰ ਅਤੇ ਬਿਭਸਤ ਰਸ ਨਾਲ ਭਰੀ ਹੋਈ ਪਾਈਦਾ ਹੈ, ਜਿਸ ਦੇ ਪੜ੍ਹਨੇ ਨਾਲ ਕਾਇਰਾਂ ਵਿੱਚ ਵੀ ਸੂਰਬੀਰਤਾ ਦਾ ਜੋਸ਼ ਭਰ ਆਉਂਦਾ ਹੈ, ਇਸ ਵਾਸਤੇ ਉਸ ਸਮਯ ਦਿਨ ਤੇ ਰਾਤ ਜੁੱਧਾਂ ਜੰਗਾਂ ਨਾਲ ਹੀ ਬਿਵਹਾਰ ਹੁੰਦਾ ਸੀ ਜਿਸ ਪਰ ਗੁਰੂ ਜੀ ਮਹਾਰਾਜ ਨੇ ਸਿੱਖਾਂ ਨੂੰ ਜੰਗ ਵਿੱਚ ਉੱਤਸ਼ਾਹ ਦੇਨ ਲਈ ਚੰਡੀ ਚਰਿੱਤ੍ਰ ਆਦਿਕਾਂ ਦਾ ਤਰਜ਼ਮਾ ਕੀਤਾ । ਪਰੰਤੂ ਇਸ ਤੇ ਇਹ ਸਿਧਾਂਤ ਨਹੀ ਨਿਕਲਦਾ ਕਿ ਗੁਰੂ ਜੀ ਚੰਡੀ ਦੇ ਉਪਾਸਕ ਸੇ । ਕਿੰਤੂ ਇਹੋ ਗਿਆਨ ਹੁੰਦਾ ਹੈ ਕਿ ਉਹ ਬੀਰ ਰਸ ਨੂੰ ਪਸਿੰਦ ਕਰਦੇ ਸੇ, ਜੈਸਾ ਕਿ ਚੰਡੀ ਚਰਿੱਤ੍ਰ ਦੀ ਕਵਿਤਾ ਦਾ ਸਾਰਾ ਭਾਵ ਇਨ੍ਹਾਂ ਥੋੜੇ ਜੇਹੇ ਛੰਦਾਂ ਤੇ ਜਾਣਿਆ ਜਾਂਦਾ ਹੈ ਜੋ ਕੈਸਾ ਉੱਤਮ ਹੈ ।।

ਯਥ :

## ਸਵੈਯਾ

''ਲੈ ਮਹਖਾਸੁਰ ਅਸਤ੍ਰ ਸ਼ਤ੍ਰਿ ਸਬੈ ਕਲਵੱਤ੍ਰ ਜਿਉ ਚੀਰੀ ਡਾਰੇ । ਲੁੱਥ ਪੈ ਲੁੱਥ ਰਹੀ ਗਥ ਜੁੱਥ ਗਿਰੇ ਗਿਰਸੇ ਰਥਤੈ ਭਾਰੇ ।। ਗੂਦਸਨੇ ਸਿਤ ਲੋਹੂਮੈ ਲਾਲ ਕਰਾਲ ਪਰੇ ਰਨਮੈ ਕਾਰੇ । ਜਿਉ ਦਰਜ਼ੀ ਜਮ ਮ੍ਰਿਤਕੇ ਸੀਤ ਮੈ ਬਾਗੇ ਅਨੇਕ ਕਰਡਾਰੇ ।।੧੫।। ਲੈ ਸੁਰ ਸੰਗ ਸਬੈ ਸੁਰ ਪਾਲਸੁ ਸੱਤ੍ਰ ਕੀ ਸੈਲ ਪੈ ਧਾਏ । ਦੈ ਮੁਖ ਢਾਰ ਲਹਏ ਕਰਵਾਰ ਪਚਾਰ ਪ੍ਰਹਾਰ ਲਗਾਏ ।। ਸ੍ਰੋਨਮੈ ਦੈਤ ਸੁਰੰਗ ਭਏ ਕਵਿਨੇ ਭਾਉ ਇਹੋ ਛਬਿ ਆਏ । ਰਾਮ ਮਨੋਰਨ ਜੀਤਕੈ ਭਾਲਕ ਦੇ ਪਾਉ ਸਬੈ ਪਹਰਾਏ ।।੧੬।। ਘਾਇਲ ਘੂਮਤ ਹੈ ਰਨਮੈ ਲੋਟਤ ਹੈ ਧਰਨੀ ਬਿਲਲਾਤੈ । ਦਉਰਤ ਬੀਚ ਕਬੰਧ ਜਿਹ ਦੇਖਤ ਕਾਇਰ ਹੈ ਡਰ ਪਾਤੇ ।। ਯੌ ਮਹਖਾਸਰ ਜੁੱਧ ਤਬ ਜੰਬੁਕ ਗ੍ਰਿਝ ਪਏ ਚੰਗਰਾਤੇ ।। ਸ੍ਰੋਨ ਪ੍ਰਵਾਹਮੈ ਪੈਰ ਪਸਾਰਕੇ ਸੋਏ ਹੈ ਸੁਰ ਮੰਨੋ ਮਦ ਮਾਤੇ ।।੧੭।। ਜੁੱਧ ਕੀਓ ਮਹਖਾਸੁਰ ਦਾਨਵ ਦੇਖਤ ਭਾਨ ਚਲੈ ਨਹਿ ਪੰਥਾ । ਸ੍ਰੋਣ ਸਮੂਹ ਚਲਿਓ ਲਖਿਕੇ ਚਤਰਾਨਨ ਭੂਲਿ ਗਏ ਸਬ ਗ੍ਰੰਥਾ ।।੧੮।। ਮਾਸ ਨਿਹਾਰਕੇ ਗ੍ਰਿਝ ਰੜੈ ਚਟ ਸਾਰ ਪੜੇ ਜਿਮ ਬਾਰਕ ਸੰਥਾ । ਸਾਰ ਸੁਤੀ ਤਟਲੋ ਭਟ ਲੋਥ ਸਿੰਗ੍ਰਾਲਕੇ ਸਿੱਧ ਬਨਾਵਤ ਖਿੰਥਾ ।।੧੯।।

ਭਾਵ :- ਇਨਾ ਅਮੋਲਕ ਛੰਦਾਂ ਦੀ ਰਚਨਾਂ ਦਾ ਪੂਰਾ 2 ਭਾਵ ਉਹ ਪੁਰਖ ਨਹੀਂ ਜਾਨ ਸਕਦਾ ਜਿਸਨੇ ਕਾਬਯ ਅਤੇ ਸਾਹਿਤਯ ਦੇ ਪਦਾਰਥ ਨਹੀ ਦੇਖੇ ਹਨ,

ਭਾਵੇਂ ਇਨ੍ਹਾਂ ਦੇ ਅਰਥ ਦਾ ਗਯਾਨ ਤਾਂ ਚੰਗੇ ਪੜ੍ਹੇ ਹੋਏ ਪੁਰਖ ਨੂੰ ਜ਼ਰੂਰ ਹੋ ਜਾਏਗਾ ਪ੍ਰੰਤੂ ਇਨ੍ਹਾਂ ਵਿੱਚ ਕਿਆ 2 ਅਲੰਕਾਰ ਅਤੇ ਰਸ ਭਰੇ ਹੋਏ ਹਨ ਸੋ ਓਹੋ ਪੁਰਖ ਸਮਝੇਗਾ ਜਿਸਨੂੰ ਇਸ ਵਿੱਦਯਾ ਦਾ ਗਯਾਨ ਹੋਵੇਗਾ ।।

ਇਨ੍ਹਾਂ ਛੰਦਾਂ ਵਿੱਚ ਜਿਸ ਜਗ੍ਹਾ ਦੇਵ ਅਤੇ ਦਾਨਵਾਂ ਦੇ ਜੁੱਧ ਵਿੱਚ ਸ਼ੂਰਬੀਰਾਂ ਦੇ ਸ਼ਸਤ੍ਰ ਚਲਾਉਨ ਅਰ ਇਕ ਦੂਜੇ ਪਰ ਪ੍ਰਹਾਰ ਕਰਕੇ ਬਿਜਯ ਪਾਉਨ ਪਰ ਕਥਨ ਕੀਤਾ ਹੈ ਸੋ ਐਸਾ ਬੀਰ ਰਸ ਨਾਲ ਪੂਰਤ ਹੈ ਜੋ ਕਥਨ ਤੇ ਬਾਹਰ ਹੈ । ਇਸ ਤੇ ਅੱਗੇ ਜੋ ਲਹੂ ਦਾ ਵਗਣਾ ਅਤੇ ਹਸਤੀ ਘੋੜੇ ਅਤੇ ਸੂਰਮਿਆਂ ਦਾ ਕਟ 2 ਕੇ ਗਿਰਨਾ ਪ੍ਰਗਟ ਕੀਤਾ ਹੈ ਸੋ ਰੌਦਰ ਰਸ ਨਾਲ ਭਰਿਆ ਹੋਇਆ ਹੈ, ਇਸੇ ਤਰ੍ਹਾਂ ਜਦ ਲਹੂ ਵਿੱਚ ਲੋਥਾਂ ਦਾ ਝੂਲਨਾ ਅਰ ਕਾਵਾਂ ਦਾ ਰੱਜ ਕੇ ਮਾਸ ਅਰ ਮਿੱਝ ਦਾ ਖਾਣਾ ਅਤੇ ਗਿੱਦੜਾਂ ਦਾ ਮੁਰਦਿਆਂ ਦੀ ਖੱਲਾਂ ਉਤਾਰਕੇ ਖਿਚਨਾ ਪ੍ਰਗਟ ਕੀਤਾ ਹੈ ਸੋ ਬਿਭਸਤ ਰਸ ਨੂੰ ਦੱਸ ਰਿਹਾ ਹੈ ।।

ਇਸੀ ਤਰ੍ਹਾਂ ਹਰ ਇੱਕ ਕਬਿਤ ਵਿੱਚ ਜੋ ਦ੍ਰਿਸ਼ਟਾਂਤਾਂ ਦੁਵਾਰਾ ਅਲੰਕਾਰ ਦਿਖਾਇਆ ਹੈ ਸੋ ਉੱਤਮ ਕਾਬਯ ਦੀ ਸ਼ੋਭਾ ਨੂੰ ਪ੍ਰਗਟ ਕਰ ਰਿਹਾ ਹੈ, ਇਸੇ ਵਾਸਤੇ ਇਸ ਚੰਡੀ ਚਰਿੱਤ੍ਰ ਦੇ ਕਾਬਯ ਦੀ ਉਪਮਾਂ ਇਸ ਦੇ ਅੰਤ ਵਿਚ ਖੁਦ ਗ੍ਰੰਥ ਕਰਤਾ ਸ੍ਰੀਕਲਗੀਧਰ ਨੇ ਹੀ ਅਪਨੀ ਕਲਮ ਨਾਲ ਕਥਨ ਕੀਤੀ ਹੈ, ਜਿਸ ਦੇ ਅੰਤ ਵਿੱਚ ਦੱਸ ਦਿੱਤਾ ਹੈ ਕਿ ਇਹ ਸੱਤਸੱਯੇ ਗ੍ਰੰਥ ਦਾ ਪ੍ਰਸੰਗ ਕੇਵਲ ਕੌਤਕ ਵਾਸਤੇ ਹੀ ਕੀਤਾ ਹੈ, ਪ੍ਰੰਤੂ ਸਾਥ ਹੀ ਇਸ ਦਾ ਫਲ ਭੀ ਇਸ ਤਰ੍ਹਾਂ ਕਥਨ ਕੀਤਾ ਹੈ ਕਿ ਜੇ ਕੋਈ ਪੁਰਖ ਇਸ ਨੂੰ ਅਪਨੇ ਮਨੋਰਥ ਅਰਥਾਤ ਜੁੱਧ ਵਿੱਚ ਉਤਸਾਹ ਵਧਾਉਨ ਵਾਸਤੇ ਪੜ੍ਹੇਗਾ ਤਾਂ ਨਿਸਚੇ ਕਰਕੇ ਉਸਨੂੰ ਉਸ ਦੀ ਪ੍ਰਾਪਤੀ ਹੋਵੇਗੀ ।।

ਯਥਾ :

### ਸਵੈਯਾ

''ਚੰਡਿ ਚਰਿੱਤ੍ਰ ਕਵਿਤਨ ਮੈ ਬਰਨਿਓ ਸਭਹੀ ਰਸ ਭੱਦ੍ਰ ਮਈ ਹੈ । ਏਕਤੇ ਏਕ ਰਸਾਲ ਭਇਆ ਨਖਤੇ ਸਿਖ ਲਉ ਉਪਮਾ ਸੁ ਨਹੀ ਹੈ ।। ਕਉਤਕ ਹੇਤ ਕਰੀ ਕਵਿਨੇ ਸਤਸੈ ਕੀ ਕਥਾ ਇਹ ਪੂਰੀ ਭਈ ਹੈ । ਜਾਹਿ ਨਮਿੱਤ ਪੜੈ ਸੁਨਹੈ ਨਰ ਸੋ ਨਿਸਚੇ ਕਰ ਤਾਂਹਿ ਦਈ ਹੈ ।।੨੩੨।।

### ਦੋਹਿਰਾ

ਏਸ ਸਵਯੇ ਮੇ ਕਿਹਾ ਅਪਨਾਂ ਗੁਰ ਅਭਿਪ੍ਰਾਯ । ਕੌਤਕ ਹਿਤ ਇਸ ਗ੍ਰੰਥ ਕੋ ਹਮਨੇ ਦਿਆ ਬਨਾਯ ।।੯੫।। ਜਾਕੇ ਪੜ੍ਹਨੇ ਸੁਨਨ ਤੇ ਲਹੇ ਜੁੱਧ ਕੇ ਚਾਵ । ਭਾਖਾ ਅੰਦਰ ਕਰਨ ਕੋ ਯਹੀ ਜਿਤਾਯੋ ਭਾਵ ।।੯੬।। ਇਸ ਤੇ ਦੁਰਗਾ ਪੂਜਨਾਂ ਯਾ ਤਿਸ ਪਰ ਵਿਸ਼੍ਵਾਸ । ਸਿੱਧ ਹੋਤ ਨਹਿ ਰਚ ਹੀ ਤਾਂਤੇ ਤਜੀਅਹੁ ਆਸ ।।੯੭।।

### ਦਵੈਯਾ

ਇਸੀ ਤਰ੍ਹਾਂ ਫਿਰ ਦੂਜਾ ਜੋਹੈ ਕਿਹਾ ਚਰਿੱਤ੍ਰ ਭਾਰਾ । ਜਿਸ ਮਹਿ ਸ਼ੁੰਭ ਨਸ਼ੁੰਭ ਚੰਡੀਕੋ ਹੈ ਚੰਡੀ ਨੈ ਮਾਰਾ ।। ਧੂਮ੍ਰ ਨੈਨ ਅਰ ਧੂਮ੍ਰ ਕੇਤ ਸੋ ਜੈਸੀ ਕਰੀ ਲਰਾਈ । ਸੋ ਭੀ ਜੁੱਧ ਕਰਨ ਹਿਤ ਲੀਲਾ ਗੁਰ ਜੀ ਨੈ ਕਰਵਾਈ ।।੯੮।। ਜੁਧ ਜੰਗ ਦੀ ਬਾਣੀ ਸੁਨਕੇ ਕਾਇਰ ਭੀ ਬਲ ਪਾਵੇ । ਅਰ ਸੂਰੇ ਦੇ ਮਨ ਦੇ ਅੰਦਰ ਚੌਗਲ ਚਾਉ ਵਧਾਵੈ ।। ਬਾਣੀ ਦਾ ਫਲ ਅਕਸਰ ਹੁੰਦਾ ਸੁਨਦੇ ਸਾਰ ਪਿਆਰੇ । ਮੋਦ ਰੋਖ ਜਿਉ ਪਲਵਿਚ ਹੋਵੇ ਸੁਨ ਅਸੀਸ ਪੁਨ ਗਾਰੇ ।।੯੯।। ਇਸੀ ਭਾਵ ਨੂੰ ਲੈਕਰ ਗੁਰ ਨੇ ਨਾਰੀ ਜੰਗ ਜਿਤਾਏ । ਆਖੀ ਦੇਖੋ ਓਸ ਬਹਾਦਰ ਕੈਸੇ ਹਾਥ ਦਿਖਾਏ ।। ਫਿਰ ਜੋ

ਮਹਦ ਹੋਇਕਰ ਰਣ ਤੇ ਫਿਰਦਾ ਪਾਜੀ ਹੋਕੇ । ਕਹੋ ਭਲਾ ਉਹ ਕਿਉ ਨਾ ਜਾਸੀ ਲੋਕ ਪ੍ਰਲੋਕੋ ਖੋਕੇ ।।੧੦੦।। ਇਹ ਤਾਂ ਪੁਰਖਾਂ ਸ਼ਰਮ ਦੇਨ ਹਿਤ ਹੈ ਗੁਰ ਜੀ ਨੇ ਗਾਇਆ । ਕਰਕੇ ਯਤਨ ਪੁਰਾਣੇ ਇਸ ਨੂੰ ਭਾਸ਼ਾ ਮੈ ਉਲਟਾਇਆ ।। ਜਿਸ ਪਰ ਸ਼ਰਮ ਕਰਨ ਨਰ ਗੀਦੀ ਦੇਖ ਬਹਾਦਰ ਨਾਰੀ । ਗੁੜ੍ਹ ਭਾਵ ਦੇ ਨਾਲ ਭਰੀ ਹੈ ਗੁਰ ਦੀ ਰਚਨਾਂ ਸਾਰੀ ।।੧੦੧।। ਤੂੰ ਭੁੱਲਿਆ ਹੈ ਕੇਹੜੀ ਗਲੋਂ ਸੁਨ ਦੁਰਗਾ ਦੇ ਭਗਤਾ ।। ਆਖਸਾਂ ਦਿਲ ਵਿੱਚ ਤੇਰੇ ਮੇਰਾ ਰੱਤੀ ਮੂਲ ਨ ਲਗਤਾ ।। ਤਾਂਤੇ ਸਮਝ ਕਰੀ ਹੁਣ ਪਯਾਰੇ ਉਲਟੇ ਰਹੁ ਨ ਜਾਹੀਂ।ਡੁੱਲੇ ਬੇਰਾਂ ਦਾ ਕੁਝ ਭਾਈ ਅਜੇ ਵਿਗੜਿਆ ਨਾਹੀ ।।੧੦੨।।

# ਦੁਰਗਾ ਭਗਤ

## ਦੋਹਿਰਾ

ਉਲਟੇ ਰਸਤੇ ਜਾਣਾ ਮੈਨੂੰ ਨਾਹੀ ਚਾਉ ।
ਪਰ ਮੁਕਤੀ ਦੇ ਵਾਸਤੇ ਕਰਦੇ ਸਭੀ ਉਪਾਉ ।।੧੦੩।।
ਮੇਰਾ ਤੇਰਾ ਝਗੜਨਾ ਹੈ ਦੁਰਗਾ ਦੇ ਹੇਤ ।
ਹੋਰ ਅਸਾਡਾ ਨਹੀ ਹੈ ਸਾਂਝਾ ਬੀਜਿਆ ਖੇਤ ।।੧੦੪।।
ਭਾਵੇ ਤੈ ਬਹੁ ਯੁਕਤ ਦੇ ਅਰਥਾਰੇ ਪਰਮਾਨ ।
ਖੰਡਨ ਦੇਵੀ ਦਾ ਕਰਾ ਅਪਨੀ ਸੁੱਧਿ ਸਮਾਨ ।।੧੦੫।।

## ਦਵੈਯਾ

ਕੇਰੇ ਕਹਨੇ ਤੇ ਹੀ ਦੁਰਗਾ ਖੰਡਨ ਮੂਲ ਨ ਹੋਈ ।ਜਿਸ ਤੇ ਤੇਰੀ ਬਾਤ ਅਸਾਨੂੰ ਸ਼ਰਦਾ ਜੋਗ ਨ ਕੋਈ ।। ਸਾਨੂੰ ਸਿਰ ਧਰ ਮੰਨਨ ਪੈਂਦਾ ਜੋ ਹੈ ਗੁਰ ਜੂ ਗਾਇਆ । ਜਿਸਤੇ ਦਸਮ ਗ੍ਰੰਥ ਵਿੱਚ ਹਮ ਨੇ ਦੁਰਗਾ ਪੂਜਨ ਪਾਇਆ ।।੧੦੬।। ਜਗ੍ਹਾ ਜਗ੍ਹਾ ਪਰ ਉਪਮਾਂ ਉਸਦੀ ਕਈ ਤਰ੍ਹਾਂ ਪਰ ਗਾਈ । ਹੈ ਜਗ ਜਨਨੀ ਰਾਖਸ਼ ਹਨਨੀ ਆਪ ਗੁਰੂ ਫ਼ੁਰਮਾਈ ।। ਜਿਸਤੇ ਅੱਜ ਤੀਕ ਇਹ ਪੌੜੀ ਪੜ੍ਹਦੇ ਸਿੰਘ ਪਯਾਰੇ । ਪ੍ਰਿਥਮ ਭਗਉਤੀ ਸਿਮਰਕੇ ਗੁਰ ਨਾਨਕ ਬਹੁਰ ਉਚਾਰੇ ।।੧੦੭।।

## ਦੋਹਿਰਾ

ਤੀਜੇ ਚੰਡ ਚਰਿੱਤ੍ਰ ਮੈ ਪ੍ਰਥਮ ਮਨਾਈ ਚੰਡ । ਤਾਂਤੇ ਤੇਰੇ ਕਹਨ ਤੇ ਹੋਵਤ ਨਾਹੀ ਖੰਡ ।।੧੦੮।। ਸੋ ਸਾਰੀ ਮੈ ਆਖਸਾਂ ਪਉੜੀ ਸਨ ਕਰ ਧਯਾਨ । ਮਗਰੋ ਤੂੰ ਭੀ ਆਪਨਾ ਨਿਸਚਾ ਕਰੀ ਬਖਾਨ ।।੧੦੯।।

ਯਥ : ਪਾਤਸ਼ਾਹੀ ੧੦

"ਪ੍ਰਿਥਮ ਭਗਉਤੀ ਸਿਮਰਕੇ ਗੁਰਨਾਨਕ ਲਈ ਧਿਆਇ, ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ ।। ਅਰ ਜਨ ਹਰਿਗੋਬਿੰਦ ਨੂੰ ਸਿਮਰੋ ਸ੍ਰੀ ਹਰਿ ਰਾਇ । ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ।। ਤੇਗ ਬਹਾਦਰ ਸਿਮਰੀਐ ਘਰ ਨਉਨਿਧ ਆਵੈ ਧਾਇ । ਸਭ ਥਾਈ ਹੋਇ ਸਹਾਇ"

ਭਾਵ :- ਚੰਡੀ ਚਰਿੱਤ੍ਰ ਦੇ ਆਦਿ ਵਿੱਚ ਗੁਰੂ ਜੀ ਮਹਾਰਾਜ ਨੇ ਭਗਉਤੀ, ਅਰਥਾਤ ਦੇਵੀ ਦਾ ਸਿਮਰਣ ਰੂਪ ਮੰਗਲ ਕੀਤਾ ਹੈ ਜਿਸਤੇ ਮਗਰੋ ਨਵਾਂ ਗੁਰੂਆਂ ਨੂੰ ਨਮਸਕਾਰ ਰੂਪ ਮੰਗਲ ਕਰਕੇ ਗ੍ਰੰਥ ਦੀ ਸਮਾਪਤੀ ਚਾਹੀ ਹੈ, ਇਸ ਪਉੜੀ ਦੇ ਪੜ੍ਹਨ ਤੇ ਰੰਚਕ ਮਾਤ੍ਰਭੀ ਸੰਦੇਹ ਨਹੀ ਰਹਿੰਦਾ ਅਰਥਾਤ ਨਿਰਸੰਦੇਹ ਪ੍ਰਗਟ ਹੋ ਜਾਂਦਾ ਹੈ ਕਿ ਗੁਰੂਜੀ

ਮਹਾਰਾਜ ਗੁਰੂ ਨਾਨਕ ਦੇਵ ਜੀ ਤੇ ਲੈਕੇ ਨੌਆਂ ਪਾਤਸ਼ਾਹੀਆਂ ਨੂੰ ਦੇਵੀ ਤੇ ਨਯੂਨ ਜਾਨਦੇ ਸਨ ਅਰ ਗਣੇਸ਼ ਆਦਿਕ ਦੇਵਤੇ ਜੋ ਕਾਰਜ ਨਿਰਬਿਘਨਤਾ ਲਈ ਪੂਜੇ ਜਾਂਦੇ ਹਨ ਉਨ੍ਹਾਂ ਤੇ ਭੀ ਦੇਵੀ ਦਾ ਸਿਮਰਨ ਰੂਪ ਮੰਗਲ ਉਤਮ ਜਾਨਦੇ ਸਨ ਜਿਸਤੇ ਸਭ ਥੋਂ ਪਹਿਲੇ ਓਸਦਾ ਹੀ ਨਾਮ ਲੀਤਾ ਹੈ ।

## ਦੋਹਿਰਾ

ਸਾਰਾ ਝਗੜਾ ਚੁਕਿਆ ਇਸ ਪਉੜੀ ਨੂੰ ਦੇਖ ।
ਅਜੇ ਨ ਮੰਨੈ ਏਸ ਨੂੰ ਤਾ ਡੁਬੋ ਤੁਹਿ ਲੇਖ ।।੧੧੦।।
ਇਸਦਾ ਤੇਰੇ ਪਾਸ ਹੁਨ ਦੱਸੀਂ ਕੌਨ ਜਵਾਬ ।
ਜਿਸਤੇ ਮਨ ਮਤ ਛੱਡ ਕੇ ਦੁਰਗਾ ਪੂਜ ਸ਼ਿਤਾਬ ।।੧੧੧।।
ਗੁਰ ਦਾ ਕੀਤਾ ਫੈਸਲਾ ਫਿਰ ਉਲਟਾਵੈ ਕੌਣ ।
ਪਾਪਾਂ ਦੀ ਬੰਨ੍ਹ ਗੱਠੜੀ ਰਖੈ ਅਪਨੀ ਧੌਣ ।।੧੧੨।।

# ਤੱਤ ਖਾਲਸਾ

## ਦੋਹਿਰਾ

ਇਹ ਹੈ ਲਿਆਇਆ ਢੂੰਢਕੇ ਤੂੰ ਤਾਂ ਵਡੀ ਦਲੀਲ ।
ਚੰਗਾ ਹੈ ਹੱਥ ਆਇਆ ਦੁਰਗਾ ਹੇਤ ਵਕੀਲ ।।੧੧੩।।
ਫੁੱਲ ਗਿਆ ਪੜ੍ਹ ਮਨ ਵਿਖੇ ਪਹਿਲੀ ਪਉੜੀ ਆਪਿ ।
ਮੈਨੂੰ ਭੀ ਦੱਸਨ ਲਗਾ ਕਰ ਦੁਰਗਾ ਦਾ ਜਾਪ ।।੧੧੪।।
ਚੂਹੇ ਵਾਂਗਰ ਸੁੰਡ ਦੀ ਪਾਕੇ ਗੰਢੀ ਇਕ।
ਹੋਇ ਪਸਾਰੀ ਬੈਠਿਆ ਮੂੰਹ ਤੇ ਬੋਲੇ ਫਿਕ ।।੧੧੫।।
ਅੱਗੇ ਜਾਕੇ ਦੇਖ ਤੂੰ ਦੂਜੀ ਪਉੜੀ ਫੇਰ ।
ਓਸ ਟਕਾਨੇ ਤੁਧ ਨੂੰ ਲਿਆਵੈ ਕਿੱਕੂੰ ਘੇਰ ।। ੧੧੬ ।।
ਜਿਸਤੇ ਆਪੇ ਸਮਝ ਲੈ ਨਹੀਂ ਭਗਉਤੀ ਏਹ ।
ਜਿਸ ਪਰ ਤੂੰ ਕਰਬਾਨ ਹੈ ਖਰਾ ਜਤਾਕੇ ਨੇਹ ।।੧੧੭।।
ਜਿਸਤੇ ਖੰਡਨ ਏਸਦਾ ਕੀਤਾ ਦੀਨ ਦਿਆਲ ।
ਅਗਲੀ ਪਉੜੀ ਵਿੱਚ ਹੁਣ ਪੜ੍ਹ ਲੈ ਨਾਲ ਖਯਾਲ ।।੧੧੮।।

ਯਥਾ : ਪਉੜੀ

"ਖੰਡਾ ਪ੍ਰਿਥਮੈ ਸਾਜਿਕੇ ਜਿਨ ਸੰਸਾਰ ਉਪਾਇਆ । ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤਿ ਦਾ ਖੇਲ ਰਚਾਇ ਬਣਾਇਆ । ਸਿੰਧ ਪਰਬਤ ਮੇਦਨੀ ਬਿਨ ਥੰਮ੍ਹਾਂ ਗਗਨ ਰਹਾਇਆ । ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦ ਰਚਾਇਆ ।। ਤੈਂਹੀ ਦੁਰਗਾ ਸਾਜਕੈ ਦੈਤਾਂ ਦਾ ਨਾਸ ਕਰਾਇਆ ।। ਤੈਥੋਂ ਹੀ ਬਲ ਰਾਮਲੈ ਨਾਲ ਬਾਣਾ ਦਹਿਸਿਰੁ ਘਾਇਆ । ਤੈਥੋਂ ਹੀ ਬਲ ਕ੍ਰਿਸ਼ਨ ਲੈ ਕੰਸ ਕੇਸੀ ਪਕੜ ਗਿਰਾਇਆ ।। ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ ।। ਕਿਨੀ ਤੇਰਾ ਅੰਤ ਨ ਪਾਇਆ" ।।

## ਦੋਹਿਰਾ

ਦੱਸ ਭਲਾ ਇਹ ਕਿੱਸਦਾ ਯਸ ਕੀਤਾ ਗੁਰ ਰਾਇ।
ਨਮਸਕਾਰ ਮੰਗਲ ਕਿਹਾ ਕਾਬਯਰਚਨ ਦੇ ਚਾਇ ।।੧੧੯।।

ਭਾਵ :- ਇਸ ਪਉੜੀ ਵਿੱਚ ਗੁਰੂ ਜੀ ਮਹਾਰਾਜ ਨੇ ਅਕਾਲ ਪੁਰਖ ਦਾ ਮੰਗਲ

ਕਰਕੇ ਸਿੱਧ ਕੀਤਾ ਹੈ ਕਿ ਸੰਪੂਰਨ ਸ੍ਰਿਸ਼ਟੀ ਅਤੇ ਉਸਦੇ ਭੌਤਕ ਅਭੌਤਕ ਚਰਾਚਰ ਜੀਵਾਂ ਦਾ ਕਰਤਾ ਅਰ ਬਲ ਵਰਧਾਤਾ ਇਕ ਅਕਾਲ ਪੁਰਖ ਹੀ ਹੈ, ਜਿਸਨੇ ਪਹਿਲੇ ਅਪਨਾ "ਖੰਡਾ" ਅਰਥਾਤ ਦੁਨੀਆਂ ਨੂੰ ਭਿੰਨ ੨ ਯਾ ਹਿੱਸਯਾਂ ਵਿਚ ਵਿਭਾਗ ਕਰ ਦੇਨੇ ਵਾਲਾ ਅਟਲ ਤੇਜ ਪ੍ਰਗਟ ਕਰਕੇ ਉਸ ਥੋ ਇਹ ਸਾਰਾ ਸੰਸਾਰ ਪੈਦਾ ਕੀਤਾ ਜੋ ਦੇਸਾਂ ਅਤੇ ਪ੍ਰਾਣੀਆਂ ਦੇ ਪ੍ਰਭਾਵ ਤੇ ਜੁਦਾ ੨ ਪ੍ਰਤੀਤ ਹੁੰਦਾ ਹੈ ।

ਜਿਸ ਅਕਾਲ ਪੁਰਖ ਨੇ "ਬ੍ਰਾਮਾ, ਬਿਸਨ, ਅਤੇ ਮਹੇਸ਼" ਅਰਥਾਤ ਉਤਪਤ ਪਾਲਨ ਅਰ ਸੰਹਾਰ ਦੀ ਸਮਰੱਥਾ ਦੁਆਰੇ ਇਹ ਅਪਨੀ ਕੁਦਰਤ ਅਰਥਾਤ ਅਦਭੁਤ ਲੀਲ੍ਹਾ ਦਾ ਖੇਲ ਜਿਸਦਾ ਨਾਉ ਬ੍ਰਹਮੰਡ ਹੈ ਰਚਯਾ ਹੈ ।।

ਫਿਰ ਜਿਸਨੇ ਸਮੁੰਦਰ ਪਰਬਤ ਅਤੇ ਪ੍ਰਿਥਵੀ ਨੂੰ ਸਾਜਿਕੇ ਬਿਨਾਂ ਹੀ ਥੰਭਾਂ ਤੇ ਅਕਾਸ਼ ਨੂੰ ਠਹਿਰਾ ਦਿਤਾ ਹੈ, ਇਸਦਾ ਭਾਵ ਇਹ ਹੈ ਕਿ ਅਸੰਖ ਤਾਰਾ ਗਨ ਚੰਦ੍ਰ, ਸੂਰਜ ਅਤੇ ਪ੍ਰਿਥਵੀ ਆਦਿ ਪਦਾਰਥ ਬਿਨਾਂ ਕਿਸੇ ਸਹਾਰੇ ਤੇ ਉਸਦੀ ਸ਼ਕਤੀ ਨਾਲ ਅਕਾਸ਼ ਵਿਚ ਸਥਾਪਤ ਹੋ ਰਹੇ ਹਨ ।।

ਫਿਰ ਅਕਾਲ ਪੁਰਖ ਨੇ ਵਡੇ ੨ ਦਾਨਵ ਅਰਥਾਤ ਮਹਾਂ ਕ੍ਰੂਰ ਮਦ ਮਤ ਲੋਗ, ਅਤੇ ਦੇਵਤੇ ਜੋ ਸ਼ੁਭ ਗੁਣ ਸਪੰਨ ਪ੍ਰਧਾਨ ਹਨ ਪੈਦਾ ਕੀਤੇ ਹਨ, ਅਰ ਇਨ੍ਹਾਂ ਵਿੱਚ ਅਪਨੇ ਗੁਣ ਕਰਮ ਦੇ ਸੁਭਾਵਕ ਵਿਰੋਧ ਹੋਨ ਦੇ ਕਾਰਨ ਸੁਰ ਅਤੇ ਅਸੁਰ ਭਾਵ ਨੂੰ ਧਾਰ ਕੇ ਪਰਸਪਰ ਬਿਵਾਦ ਕਰਨ ਦਾ ਸੁਭਾਅ ਰਚ ਦਿੱਤਾ ਹੈ ।

ਫਿਰ ਓਸੇ ਪ੍ਰਮਾਤਮਾਂ ਨੇ "ਦੁਰਗਾ" ਅਰਥਾਤ ਕਠਨ ਅਧੀਨ ਹੋਨੇ ਵਾਲੀਆ ਦੇ ਵਤਿਆਂ ਦੇ ਨਾਲ ਸਹਾਇਕਾਂ ਦੇਵੀਆਂ ਪੈਦਾ ਕਰਕੇ ਉਨ੍ਹਾਂ ਦੇ ਹੱਥੋ ਵੱਡੇ ੨ ਬੁਰੇ ਪੁਰਖਾਂ ਦਾ ਨਾਸ ਕਰਾਇਆ ਜਿਸਦਾ ਭਾਵ ਇਹ ਹੈ ਕਿ ਸਦਾਚਾਰ ਵਾਲੀ ਉਤਮ ਇਸਤ੍ਰੀਆਂ ਤੇ ਰੀ ਹੀ ਸਮਰੱਥਾ ਪਾਕੇ ਦੁਰਾਚਾਰੀ ਪੁਰਖਾਂ ਦੇ ਮਦ ਨੂੰ ਤੋੜਿਆ । ਫਿਰ ਹੇ ਅਕਾਲ ਪੁਰਖ ਤੈਥੋ ਹੀ ਰਾਮ ਨੇ ਬਲ ਲੈਕੇ ਰਾਵਣ ਨੂੰ ਤੀਰੀ ਲੇਖ ਕੀਤਾ ਅਰ ਤੇਰੇ ਹੀ ਬਲ ਤੇ ਕ੍ਰਿਸ਼ਨ ਨੇ ਕੰਸ ਨੂੰ ਕੇਸਾਂ ਤੇ ਪਕੜ ਕੇ ਪਛਾੜਿਆ, ਜਿਸਤੇ ਹੇ ਪਰਮਾਤਮਾ ਤੇਰੀ ਸ਼ਕਤੀ ਤੇ ਬਿਨਾਂ ਇਨ੍ਹਾਂ ਸਾਰਿਆਂ ਵਿੱਚ ਅਪਨੀ ਕੋਈ ਸ਼ਕਤੀ ਨਹੀ ਸੀ ਜੋ ਕੁਛ ਕਰ ਸਕਦੇ ।।

ਹੇ ਅਕਾਲ ਪੁਰਖ ਤੂੰ ਆਪ ਅਗਾਧ ਹੈ ਜਿਸਤੇ ਤੇਰੇ ਗਯਾਨ ਲਈ ਵਡੇ 2 ਮੁਨੀਸ੍ਵਰਾਂ ਅਤੇ ਮਹਾਤਮਾਂ ਨੇ ਬਹੁਤ-2 ਕਾਲ ਤਕ ਅਪਨੇ ਤਨ ਪਰ ਦੁਖ ਸਹਾਰ ਕੇ ਤੇਰੇ ਦੇਖਨੇ ਲਈ ਤਪਸਿਆ ਕੀਤੀਆਂ ਪ੍ਰੰਤੂ ਫਿਰ ਭੀ ਉਨਾਂ ਨੇ ਤੇਰਾ ਅੰਤ ਨਾ ਪਾਕੇ ਤੈਨੂੰ "ਨੇਇਤੀ ਨੇਇਤੀ" ਅਰਥਾਤ ਇਸ ਤੇ ਭੀ ਪਰੇ ਇਸ ਤੇ ਭੀ ਪਰੇ ਕਹਿਕੇ ਦੱਸਯਾ ਇਸ ਵਾਸਤੇ ਤੂੰ ਸਭ ਤੇ ਬੇਅੰਤ ਅਰਸਭ ਦਾ ਬਲ ਹੈ ਕਿੰਤੂ ਤੈਥੋ ਬਿਨਾ ਦੂਜਾ ਤੇਰੇ ਜੇਹਾ ਯਾ ਤੈਥੋ ਬਲਵਾਨ ਕੋਈ ਨਹੀ ।।

## ਦੋਹਿਰਾ

ਤਾਂਤੇ ਸਮਝ ਪਿਆਰਿਆ ਨਹੀ ਭਗਉਤੀ ਚੰਡ । ਵਹੁ ਈਸ਼ਰ ਦਾ ਨਾਮ ਹੈ ਜਿਨ ਰਚਿਆ ਬ੍ਰਹਮੰਡ ।।੧੨੦।। ਯੋਗਕ ਰੂੜੀ ਲੱਛਣਾਂ ਸ਼ਬਦ ਹੋਤ ਹੈ ਤਿੰਨ । ਜਿਨਕਰ ਲੱਖ ਪਛਾਨੀਯਹਿ ਸਭਤੇ ਕਰਕੇ ਭਿੰਨ ।।੧੨੧।।

ਭਾਵ : ਇਸ ਦਾ ਭਾਵ ਇਹ ਹੈ ਕਿ ਸ਼ਬਦ ਤਿੰਨ ਤਰਹਾ ਦੇ ਹੁੰਦੇ ਹਨ ਜਿਨਹਾ ਵਿੱਚੋ ਇਕ ਯੋਗਕ ਅਰ ਦੂਜੇ ਰੂੜੀ ਅਤੇ ਤੀਜੇ ਲਾਛਣਕ ਸਦਾਉਂਦੇ ਹਨ, ਇਨਹਾਂ ਦੁਆਰੇ ਪਦ ਪਦਾਰਥ ਦਾ ਗਯਾਨ ਸੁਭਾਵਕ ਹੀ ਹੋ ਜਾਂਦਾ ਹੈ, ਯੋਗਕ ਪਦ ਓਹ

ਹੁੰਦੇ ਹਨ ਜੋ ਕਿਸੇ ਗੁਣ ਕਰਮ ਅਤੇ ਸੁਭਾਵ ਨੂੰ ਲੈਕੇ ਆਖੇ ਜਾਨ, ਜੈਸਾ ਕਿ ਚਾਰਪਾਈ ਨਾਮ ਮੰਜੀ ਦਾ ਇਸ ਵਾਸਤੇ ਹੈ ਜੋ ਉਸਦੇ ਚਾਰ ਪਾਵੇ ਹੁੰਦੇ ਹਨ, ਇਸੇ ਤਰ੍ਹਾਂ ਰੂੜੀ ਪਦ ਓਹ ਹੁੰਦੇ ਹਨ ਜੋ ਕਿਸੇ ਵਸਤੂ ਦੇ ਸਮਝਨ ਲਈ ਸੰਕੇਤ ਕੀਤੇ ਹੋਨ ਜੈਸਾ ਕਿ ''ਮੰਜਾ'' ਇਸ ਤੇ ਇਹ ਸਿੱਧ ਨਹੀ ਹੁੰਦਾ ਕਿ ਮੰਜਾ ਕਿਸ ਗੁਣ ਕਰਕੇ ਇਸ ਦਾ ਨਾਮ ਰੱਖਯਾ ਗਿਆ ਹੈ ਪ੍ਰੰਤੂ ਇਸ ਪਦ ਤੇ ਮੰਜੇ ਦਾ ਗਯਾਨ ਹੋ ਜਾਂਦਾ ਹੈ ।।

ਇਸੇ ਤਰਹਾਂ ਲਾਛਣਕ ਪਦ ਓਹ ਹੁੰਦੇ ਹਨ ਜੋ ਸਿੱਧੇ ਤੌਰ ਪਰ ਅਪਨੇ ਲੱਛ ਨੂੰ ਨਾ ਪ੍ਰਗਟ ਕਰਨ ਕਿੰਤੂ ਕਿਸੇ ਦੂਸਰੇ ਦੇ ਨਾਲ ਸਬੰਧ ਰਖਕੇ ਉਸਦਾ ਗਯਾਨ ਕਰਨ ।।

ਗੁਰੂ ਜੀ ਮਹਾਰਾਜ ਨੇ ਅਕਾਲ ਪੁਰਖ ਦੇ ਬਹੁਤ ਸਾਰੇ 'ਯੌਗਕ' ਨਾਮ ਹੀ ਕਥਨ ਕੀਤੇ ਹਨ ਜੈਸਾ ਕਿ ਸ੍ਰੀਮੁਖਵਾਕ ਹੈ ਯਥਾ : ''ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ'' ਅਰਥਾਤ ਹੇ ਅਕਾਲ ਪੁਰਖ ਤੇਰੇ ਸਾਰੇ ਨਾਮ ਕੋਈ ਨਹੀ ਆਖ ਸਕਦਾ ਕਿੰਤੂ ਬੁਧੀਵਾਨ ਪੁਰਖਾਂ ਨੇ ਤੇਰੇ ਕਰਮ ਯਾ ਗੁਣ ਕਰਕੇ ਸਾਰੇ ਨਾਮ ਕਲਪੇ ਹੋਏ ਹਨ, ਜੋ ਬੋਲੇ ਜਾਂਦੇ ਹਨ ਅਰ ਓਹ ਨਾਮ ''ਯੌਗਕ '' ਨਾਮ ਹਨ ਜੈਸਾ ਕਿ ''ਪਰਮੇਸ਼ਰ ਜਗਤੇਸ਼ਰ ਅਤੇ ''ਕਰਤਾ ਪੁਰਖ'' ਆਦਿਕ ਪਾਏ ਜਾਂਦੇ ਹਨ ਇਸ ਵਾਸਤੇ ''ਭਗਉਤੀ'' ਪਦ ਦਾ ਅਰਥ ਭੀ ਅਕਾਲ ਪੁਰਖ ਹੀ ਹੈ, ਅਰ ਇਹ ਉਸਦਾ ਯੌਗਕ ਨਾਮ ਹੈ ਕਿਉਂਕਿ ਇਹ ''ਭਾਗਵਤ ਅਤੇ ਇਤੀ'' ਇਨ੍ਹਾਂ ਤਿੰਨਾਂ ਪਦਾਂ ਤੇ ਬਣਿਆ ਹੋਇਆ ਹੈ, ਜਿਸਦਾ ਅਰਥ ''ਓਹ ਭਾਗਾਂਵਾਲਾ ਹੈ '' ਅਰਥਾਤ ਓਹ ਹਿੱਸਿਆਂ ਵਾਲਾ ਹੈ, ਪ੍ਰੰਤੂ ''ਈ'' ਪਰ ਤੈ ਲਾਉਨ ਤੇ ਇਹ ਇਸਤ੍ਰੀ ਲਿੰਗ ਬਨ ਜਾਂਦਾ ਹੈ ਜਿਸਤੇ ਭਗਵਤੀ ਯਾ ਭਗਉਤੀ ਬਣ ਜਾਂਦਾ ਹੈ ।।

ਕਿੰਤੂ ਫਿਰ ਭੀ ਇਸਦਾ ਅਰਥ ਈਸ਼੍ਵਰ ਹੀ ਰਹਿੰਦਾ ਹੈ ਕਿਉਂਕਿ ਉਪਾਸ਼ਨਾ ਕਾਲ ਵਿੱਚ ਉਸਨੂੰ ਮਹਾਨ ਜੋਤਿ ਅਤੇ ਮਹਾਨ ਸ਼ਕਤੀ ਕਰਕੇ ਬੋਲਨ ਤੇ ਇਹ ਨਹੀਂ ਪਾਇਆ ਜਾਂਦਾ ਕਿ ਓਹ ਇਕ ਬੁੱਢੀ ਮਾਈ ਹੈ । ਜੈਸਾ ਕਿ ਇਕ ਮਹਾਰਾਜਾ ਨੂੰ ਤਖਤ ਪਰ ਬੈਠਾ ਦੇਖਕੇ ਜੇ ''ਸਰਬੈਠੀ ਹੈ'' ਆਖਿਆ ਜਾਏ ਤਾਂ ਤਿਸਦਾ ਇਹ ਭਾਵ ਨਹੀਂ ਕਿ ਕੋਈ ਇਸਤ੍ਰੀ ਬੈਠੀ ਹੈ, ਇਸੇ ਤਰ੍ਹਾਂ ਸੰਸਕ੍ਰਿਤ ਦਾ ''ਭਗਵਤੀ'' ਪਦ ਦਾ ਜੋ ਪੰਜਾਬੀ ਵਿਚ ਭਗਉਤੀ ਕਰਕੇ ਆਖਿਆ ਗਿਆ ਹੈ ਭਾਵ ਅਕਾਲ ਪੁਰਖ ਹੀ ਹੈ, ਪਰੰਤੂ ਓਹ ਭਾਗ ਛੇ ਦੱਸੇ ਗਏ ਹਨ ਅਰ ਇਹ ਸੰਕੇਤ ਕੀਤਾ ਹੈ ਕਿ ਜਿਸ ਵਿੱਚ ਇਹ ਛੇ ਭਾਗ ਪਾਏ ਜਾਨ ਸੋ ਭਗਵਾਨ ਅਰਥਾਤ ਈਸ਼ਰ ਹੈ । ਜਿਨ੍ਹਾਂ ਦੇ ਨਾਮ ਇਹ ਹਨ, ਸੰਪੂਰਨ ਯਸ 1, ਸੰਪੂਰਨ ਲਛਮੀ 2, ਸੰਪੂਰਨ ਈਸ਼ਰਜ 3, ਸੰਪੂਰਨ ਗਯਾਨ 4, ਸੰਪੂਰਨ ਬੀਰਜ 5, ਅਤੇ ਸੰਪੂਰਨ ਵੈਰਾਗਯ 6, ਇਹ ਖਟ ਗੁਣ ਜਿਸ ਵਿੱਚ ਪਾਏ ਜਾਨ ਸੋ ਭਗਵਤ ਯਾ ਈਸ਼ਰ ਕਹ ਸਕੀਦਾ ਹੈ, ਪ੍ਰੰਤੂ ਜਦ ਵਿਚਾਰ ਕੇ ਦੇਖਿਆ ਜਾਏ ਤਾਂ ਜਗਤ ਵਿੱਚ ਕੋਈ ਭੀ ਐਸਾ ਪਦਾਰਥ ਨਹੀਂ ਹੈ ਜਿਸ ਵਿੱਚ ਇਹ ਸਾਰੇ ਗੁਣ ਪਾਏ ਜਾਨ ਕਿੰਤੂ ਸਾਰੇ ਤਾਂ ਕਿਧਰੇ ਰਹੇ ਕੇਵਲ ਇਕ ਗੁਣ ਭੀ ਪੂਰਾ ਕਿਸੇ ਸੰਸਾਰਕ ਪਦਾਰਥ ਵਿੱਚ ਨਹੀਂ ਪਾਇਆ ਜਾਂਦਾ ਕਿਉਂਕਿ ਸੰਪੂਰਨ ਗਯਾਨ ਯਾ ਬੀਰਯ ਕੋਈ ਭੀ ਪਦਾਰਥ ਨਹੀਂ ਰਖ ਸਕਦਾ, ਜਿਸ ਤੇ ਉਹ ਭਗਵਤ ਹੋਨਦੇ ਜੋਗ ਕਿਹਾ ਜਾਏ ।।

ਹੁਨ ਸਾਨੂੰ ਵਿਚਾਰ ਕੇ ਦੇਖਨਾਂ ਚਾਹੀਦਾ ਹੈ ਕਿ ਜਿਸਦੇ ਭਗਉਤੀ ਯਾ ਦੁਰਗਾ ਅਤੇ ਚੰਡੀ ਆਦਿਕ ਨਾਮ ਇਨ੍ਹਾਂ ਲੋਕਾਂ ਵਲੋਂ ਆਖੇ ਜਾਂਦੇ ਹਨ ਸੋ ਕਿਆ ਓਹ ਇਨਾਂ ਉਪਰਲੇ ਗੁਣਾਂ ਵਾਲੀ ਹੋ ਸਕਦੀ ਹੈ, ਪ੍ਰੰਤੂ ਵਿਵੇਚਨਾ ਕਰਨ ਤੇ ਉਸ ਵਿੱਚ ਇਨ੍ਹਾਂ ਛੇ ਆਂ ਗੁਣਾਂ ਵਿੱਚੋਂ ਇੱਕ ਗੁਣ ਭੀ ਨਹੀਂ ਪਾਇਆ ਜਾਂਦਾ ।।

ਜਿਸਦਾ ਕਾਰਨ ਇਹ ਹੈ ਕਿ ਉਸੀ ਦੁਰਗਾ ਨੂੰ ਉਸਦੇ ਉਪਾਸ਼ਕਾਂ ਵੱਲੋਂ ਮਹਾਂ ਮਾਇਆ ਪ੍ਰਧਾਨ ਅਤੇ ਸ਼ਕਤੀ ਕਰਕੇ ਪੁਕਾਰਿਆ ਜਾਂਦਾ ਹੈ, ਜਿਸਤੇ ਓਸੇ ਮਾਯਾ ਨੂੰ ਮਹਾਂਨਿੰਦਤ ਅਗਯਾਨ ਅਤੇ ਤਮ ਰੂਪ ਕਰਕੇ ਵੱਡੇ ਵੱਡੇ ਵਿੱਦ੍ਵਾਨਾਂ ਨੇ ਕਥਨ ਕੀਤਾ ਹੈ, ਅਰ ਇਹ ਆਖਦੇ ਹਨ ਕਿ ਸੰਪੂਰਨ ਅਨਰਥਾਂ ਦਾ ਕਾਰਨ ਮਾਇਆ ਹੀ ਹੈ, ਜਿਸਤੇ ਇਸਦੇ ਨਾਸ ਵਾਸਤੇ ਸੰਪੂਰਨ ਮਹਾਤਮਾਂ ਜਪ, ਤਪ, ਅਤੇ ਵੈਰਾਗ ਤਯਾਗ ਕਰ ਰਹੇ ਹਨ, ਇਸ ਵਾਸਤੇ ਸਾਬਤ ਹੁੰਦਾ ਹੈ ਕਿ ਮਾਇਆ ਯਾ ਦੇਵੀ ਸੰਪੂਰਨ ਯਸ਼ ਦਾ ਅਧਾਰ ਨਹੀਂ ਹੋ ਸਕਦੀ ।।

ਇਸੀ ਤਰ੍ਹਾਂ ਸੰਪੂਰਨ ਲਛਮੀ ਦੀ ਅਧਪਤਿ ਭੀ ਨਹੀ ਹੋ ਸਕਦੀ ਕਿਉਂ-ਕਿ ਮਾਹਿਆ ਭੀ ਇਕ ਪ੍ਰਕਾਰ ਦਾ ਐਸਾ ਹੀ ਕਲਪਤ ਪਦਾਰਥ ਹੈ ਜਿਸ ਤਰ੍ਹਾਂ ਹੋਰ ਪਦਾਰਥ ਹਨ ਤਾਂਤੇ ਇਸ ਨੂੰ ਸੰਪੂਰਨ ਪਦਾਰਥਾਂ ਦਾ ਮਾਲਕ ਅੰਗੀਕਾਰ ਕਰਨਾ ਅਯੁਕਤ ਹੈ, ਅਰ ਨਾ ਹੋ ਹੀ ਸਕਦੀ ਹੈ ।।

ਇਸੀ ਪ੍ਰਕਾਰ ਸਾਰੀ ਈਸ਼੍ਵਰਯਤਾ ਦੀ ਅਧਪਤ ਇਹ ਮਾਯਾ ਨਹੀਂ ਹੋ ਸਕਦੀ ਕਿੰਤੂ ਇਹ ਭੀ ਹੋਰਨਾਂ ਵਸਤੂਆਂ ਵਾਂਗ ਹਿਕ ਈਸ਼੍ਵਰ ਜਤਾ ਦਾ ਹਿੱਸਾ ਹੈ ਨਾ ਕਿ ਮਾਲਕ ।।

ਇਸਤੇ ਅੱਗੇ ਸੰਪੂਰਨ ਗਿਆਨ ਭੀ ਇਸ ਨੂੰ ਨਹੀ ਹੈ ਕਿਉਂਕਿ ਮਾਇਆ ਤਾਂ ਨਾਮ ਹੀ ਅਗਯਾਨ ਦਾ ਹੈ ਇਸ ਵਾਸਤੇ ਜਿਸ ਤਰ੍ਹਾਂ ਅੰਧੇਰਾ ਕਿਸੇ ਪਦਾਰਥ ਦਾ ਗਯਾਤਾ ਨਹੀ ਹੈ ਇਸੇਤਰ੍ਹਾਂ ਅਗਯਾਨ ਭੀ ਗਿਆਨ ਯਾ ਹੋਰਨਾਂ ਪਦਾਰਥਾਂ ਦਾ ਗਿਯਾਤਾ ਨਹੀ ਹੋ ਸਕਦਾ ।

ਪੰਜਵਾਂ ਬੀਰਜ ਅਰਥਾਤ ਸੰਪੂਰਨ ਸ੍ਰਿਸ਼ਟੀ ਦਾ ਕਰਤਾ ਹੋਨ ਦਾ ਲਖਨ ਭੀ ਮਾਇਆ ਵਿੱਚ ਪੂਰਾ ਪੂਰਾ ਨਹੀ ਘਟ ਸਕਦਾ ਕਿਉਂਕਿ ਇਹ ਸੁਤੰਤ੍ਰ ਕਰਤਾ ਕਦੇ ਭੀ ਨਹੀਂ ਹੋ ਸਕਦੀ, ਜਿਸਤੇ ਨਿਰ ਆਸਰੇ ਰਹਨਾ ਹੀ ਇਸਦਾ ਅਸੰਭਵ ਹੈ, ਕਿੰਤੂ ਬਹੁਤ ਲੋਗਾਂ ਨੇ ਈਸ਼੍ਵਰ ਦੀ ਸੱਤਾ ਨੂੰ ਪਾਕੇ ਕਾਰਨ ਮੰਨੀ ਹੈ ਪ੍ਰੰਤੂ ਫਿਰ ਭੀ ਉਨ੍ਹਾਂ ਨੇ ਇਹ ਮੰਨਯਾ ਹੈ ਕਿ ਸੁਤੰਤ੍ਰ ਕਾਰਨ ਨਹੀ ਹੋ ਸਕਦੀ ਇਸ ਵਾਸਤੇ ਸੰਪੂਰਨ ਬੀਰਜਤਾ ਭੀ ਇਸ ਵਿੱਚ ਨਹੀ ਪਾਈ ਜਾਂਦੀ ।

ਇਸੇ ਤਰ੍ਹਾਂ ਛੇਵਾਂ ਭਾਗ ਵੈਰਾਗ ਹੈ ਸੋ ਇਹ ਤਾਂ ਇਸ ਵਿੱਚ ਹੋਨਾ ਹੀ ਅਸੰਭਵ ਹੈ ਕਿੰਤੂ ਉਲਟਾ ਰਾਗ ਅਰਥਾਤ ਬੰਧਨਾ ਦਾ ਕਾਰਨ ਹੈ, ਜਿਸਤੇ ਇਹ ਛੇ ਭਾਗ ਇਸ ਵਿੱਚ ਨਾ ਹੋਨ ਤੇ ਭਗਉਤੀ ਪਦ ਦਾ ਅਸਪਦ ਹੋਨਾ ਇਸ ਵਿੱਚ ਨਹੀਂ ਪਾਇਆ ਜਾਂਦਾ ।।

ਪਰੰਤੂ ਏਹ ਸਾਰੇ ਭਾਗ ਇਕ ਅਕਾਲ ਪੁਰਖ ਵਿੱਚ ਹੀ ਪਾਏ ਜਾਂਦੇ ਹਨ ਜਿਸਤੇ ਭਗਉਤੀ ਪਦ ਉਸੇ ਦਾ ਬੋਧਕ ਹੋ ਸਕਦਾ ਹੈ। ਇਸ ਵਾਸਤੇ ਜਦ ਇਸ ਯੋਗਕ ਪਦ ਦਾ ਲੱਖਯ ਅਰਥ ਵਿਚਾਰ ਕੇ ਦੇਖਿਆ ਜਾਏ ਤਾਂ ਭਗਉਤੀ ਕੇਵਲ ਅਕਾਲ ਪੁਰਖ ਦਾ ਹੀ ਨਾਮ ਹੈ, ਜਿਸਤੇ ਉਹ ਖਟ ਭਗ ਸਪੰਨ ਹੈ, ਇਸਤੇ ਸਿੱਧ ਹੁੰਦਾ ਹੈ ਕਿ ਗੁਰੂ ਜੀ ਨੇ ਯੌਗਕ ਸ਼ਬਦ ਦੁਵਾਰੇ ਅਕਾਲ ਪੁਰਖ ਨੂੰ ਹੀ "ਭਗਉਤੀ" ਅਰਥਾਤ ਖਟ ਭਗ ਸਪੰਨ ਆਖ ਕੇ ਉਸਦਾ ਮੰਗਲ ਇਸ ਜੰਗ ਵਾਲੇ ਚੰਡੀ ਦੇ ਕਿੱਸੇ ਵਿੱਚ ਕੀਤਾ ਹੈ, ਜਿਸ ਪਰ ਅੱਗਯਾਨੀ ਲੋਗਾ ਨੇ ਦੇਵੀ ਦੀ ਉਸਤਤਿ ਮੰਨ ਲੀਤੀ ਹੈ, ਅਰ ਨਿਸਚਾ ਕਰ ਲਿਆ ਹੈ ਕਿ ਗੁਰੂ ਜੀ ਨੇ ਉਸ ਨੂੰ ਮੰਨਯਾ ਹੈ ਪ੍ਰੰਤੂ ਗੁਰੂ ਜੀ ਦੇ ਸਿੱਧਾਂਤ ਨੂੰ ਨਹੀਂ ਸੋਚਿਆ ।।

ਦੂਸਰਾ ਖਾਲਸਾ ਦੇ ਬੋਲਿਆ ਵਿੱਚ ਭੀ ਇਕ ਮੁਹਾਵਰੇ ਦੇ ਢੰਗ ਪਰ ਤੇਗ ਨੂੰ ਭਗਉਤੀ ਸੋਟੇ ਨੂੰ ਭਗਉਤਾ ਛਟੀ ਨੂੰ ਫਤਹ ਕਮੈਤ ਅਤੇ ਬੰਦੂਕ ਨੂੰ ਰਾਮਜੰਗਾ ਆਖਿਆ ਜਾਂਦਾ ਹੈ, ਜਿਸਦਾ ਅਰਥ ਐਥੇ ''ਭਗਉਤੀ'' ਅਰ ''ਭਗਉਤਾ'' ਕਹਨ ਤੇ ਭਾਗ ਅਰਥਾਤ ਜੁਦੇ 2 ਹਿਸੇ ਕਰ ਦੇਨ ਵਾਲਾ ਹੈ, ਕਿਉਂਕਿ ਇਹ ਆਮ ਮੁਹਾਵਰਾ ਹੈ ਕਿ ਫਲਾਨੇ ਨੇ ਤਲਵਾਰ ਯਾ ਸੋਟੇ ਦੇ ਜ਼ੋਰ ਨਾਲ ਮੁਲਕ ਦੇ ਹਿੱਸੇ ਕਰ ਦਿਤੇ, ਭਾਵੇਂ ਭਗਉਤੀ ਪਦ ਦੇ ਤਲਵਾਰ, ਭਗਤੀ ਅਤੇ ਕਿਸੇ ਖਾਸ ਮਤ ਆਦਿਕ ਦੇ ਭੀ ਨਾਮ ਹੋਣਗੇ ਪ੍ਰੰਤੂ ਗੁਰੂ ਜੀ ਦਾ ਭਾਵ ਕੇਵਲ ਅਕਾਲ ਪੁਰਖ ਦਾ ਹੀ ਹੈ, ਜੈਸਾ ਕਿ ਸ੍ਰੀ ਮੁਖ ਵਾਕਾਂ ਤੇ ਪਾਇਆ ਜਾਂਦਾ ਹੈ ।।

ਇਸੀ ਤਰ੍ਹਾਂ ਗੁਰੂ ਜੀ ਨੇ ਕਈ ਲਾਛਣਕ ਸ਼ਬਦਾਂ ਦੁਆਰੇ ਅਕਾਲ ਪੁਰਖ ਦਾ ਅਰਾਧਨ ਅਤੇ ਮੰਗਲ ਕੀਤਾ ਹੈ, ਜਿਸ ਪਰ ਕਈ ਅੱਗਿਯਾਨੀ ਲੋਗ ਧੋਖਾ ਖਾ ਗਏ ਹਨ, ਕਿਉਂਕਿ ਲਾਛਣਕ ਪਦ ਹਮੇਸ਼ਾਂ ਹੀ ਅਪਨੇ ਲੱਖ ਨੂੰ ਜਹਿਤੀ ਅਜਹਤੀ ਅਤੇ ਭਾਗ ਤਿਆਗ ਆਦਿਕ ਲੱਛਣਾਂ ਨਾਲ ਦੱਸਦੇ ਹਨ ਜਿਸਤੇ ਵਿਦਿਆ ਹੀਨ ਲੋਗ ਉਨ੍ਹਾਂ ਦੇ ਤਾਤਪਰਜ ਨੂੰ ਨਾ ਜਾਨਕੇ ਅਸਲੀ ਭਾਵ ਥੋਂ ਰਹ ਜਾਂਦੇ ਹਨ, ਜਹਤੀ ਲਖਨਾਂ ਉਹ ਹੁੰਦੀ ਹੈ ਜਿਸ ਵਿੱਚ ਸਾਰੇ ਵਾਚ ਅਰਥ ਦਾ ਤਿਆਗ ਕਰਕੇ ਲੱਖ ਨੂੰ ਪ੍ਰਤਿਪਾਦਨ ਕੀਤਾ ਜਾਏ ਜਿਸ ਤਰ੍ਹਾਂ ਕੋਈ ਆਦਮੀ ਕਹੇ ਕਿ ''ਮੈਨੂੰ ਤਖਤ ਨੇ ਇਹ ਹੁਕਮ ਦਿੱਤਾ ਹੈ ਕਿ ਜੰਗ ਕਰਾਂ'' ਇਸ ਜਗ੍ਹਾ ਪਰ ਤਖਤ ਨੂੰ ਵਿਚਾਰ ਕਰਨੇ ਤੇ ਇੱਕ ਪਾਤਸ਼ਾਹ ਦੇ ਬੈਠਨ ਦਾ ਸਥਾਨ ਮਾਲੂਮ ਹੁੰਦਾ ਹੈ ਪ੍ਰੰਤੂ ਉਸ ਵਿੱਚ ਇਤਨੀ ਸਮਰਥਾ ਨਹੀਂ ਹੈ ਜੋ ਕਿਸੇ ਨੂੰ ਕੋਈ ਆਗਿਆ ਦੇਵੇ ਇਸ ਵਾਸਤੇ ਇਸ ਪਦ ਦੇ ਅਰਥ ਨੂੰ ਛੱਡ ਕੇ ਇਹ ਮੰਨਣਾ ਪੈਂਦਾ ਹੇ ਕਿ ਤਖਤ ਦਾ ਮਾਲਕ ਜੋ ਪਾਤਸ਼ਾਹ ਹੈ ਓਹ ਆਗਿਆ ਦੇਂਦਾਂ ਹੈ, ਇਸ ਵਾਸਤੇ ਇਸ ਜਗ੍ਹਾ ਵਾਚ ਅਰਥ ਦਾ ਸਾਰਾ ਤਯਾਗ ਕਰਕੇ ਲੱਖ ਜੋ ਪਾਤਸ਼ਾਹ ਹੈ ਉਸ ਵਿੱਚ ਜਹਿਤ ਲਖਨਾ ਹੁੰਦੀ ਹੈ, ਇਸੇ ਤਰ੍ਹਾਂ ਨਾਲ ਗੁਰੂ ਮਹਾਰਾਜ ਜੀ ਦੀ ਬਾਣੀ ਭੀ ਕਾਬਯ ਹੋਣ ਦੇ ਕਾਰਨ ਇਸ ਤਰ੍ਹਾਂ ਦੇ ਭਾਵਾਂ ਨਾਲ ਭਰੀ ਹੋਈ ਹੈ ਜਿਸਦੇ ਭਾਵ ਅਰਥ ਨੂੰ ਨਾ ਜਾਨਕੇ ਹਜ਼ਾਰਾਂ ਆਦਮੀ ਇਸ ਦੇ ਸਿਧਾਂਤ ਨੂੰ ਛੱਡ ਗਏ ਹਨ ਅਤੇ ਮਨ ਕਲਪਤ ਅਰਥ ਬਨਾ ਬੈਠੇ ਹਨ ।।

ਇਸੀ ਪ੍ਰਕਾਰ ਬਾਣੀ ਵਿੱਚ ਕਿਤੇ ਕਿਤੇ ਅਜਹਿਤੀ ਲਖਣਾਂ ਦੇ ਪਦ ਭੀ ਹੁੰਦੇ ਹਨ, ਜਿਨ੍ਹਾਂ ਦੇ ਗਿਆਨ ਥੋਂ ਹੀਨ ਲੋਗ ਉਨ੍ਹਾਂ ਦਾ ਭਾਵ ਅਪਨੀ ਮਤ ਅਨੁਸਾਰ ਹੋਰ ਦਾ ਹੋਰ ਹੀ ਸਮਝ ਬੈਠਦੇ ਹਨ ।।

ਅਜਹਤੀ ਲੱਖਨਾ ਵਾਲੇ ਓਹ ਪਦ ਹੁੰਦੇ ਹਨ ਜਿਨ੍ਹਾਂ ਵਿੱਚ ਵਾਚ ਅਰਥ ਦਾ ਭੀ ਗ੍ਰਹਨ ਹੋਵੇ ਅਤੇ ਲੱਖਨਾ ਦੁਵਾਰੇ ਵਾਚ ਤੇ ਅਧਿਕ ਦਾ ਭੀ ਅੰਗੀਕਾਰ ਕੀਤਾ ਜਾਏ ਜੈਸਾ ਕਿ ਕੋਈ ਆਦਮੀ ਆਖੇ ਕਿ ''ਦਹੀ ਨੂੰ ਕਾਉਂ ਨਾ ਖਾ ਜਾਨ'' ਇਸ ਜਗ੍ਹਾ ਪਰ ਉਸ ਪੁਰਖ ਦੇ ਬਚਨ ਥੋਂ ਤਾਂ ਕੇਵਲ ਕਾਵਾਂ ਤੇ ਹੀ ਦਹੀ ਦੀ ਰਾਖੀ ਦੱਸੀ ਹੈ ਪ੍ਰੰਤੂ ਸੁਨਨੇ ਵਾਲਾ ਉਸਦੇ ਕਥਨ ਥੋਂ ਹੋਰ ਭੀ ਗ੍ਰਹਨ ਕਰ ਲੈਂਦਾ ਹੈ, ਕਿਉਂਕਿ ਓਹ ਕੁੱਤੇ ਬਿੱਲੇ ਅਤੇ ਕਿਸੇ ਡੰਗਰ ਆਦਿਕ ਨੂੰ ਭੀ ਦਹੀਂ ਨਹੀਂ ਖਾਨ ਦੇਂਦਾ, ਜਿਸਤੇ ਓਹ ਇਹ ਲੱਖਨਾਂ ਕਰਦਾ ਹੈ ਕਿ ਉਸਨੇ ਮੈਨੂੰ ਦਹੀਂ ਦੀ ਰੱਖਯਾ ਵਾਸਤੇ ਆਖਯਾ ਹੈ ਸੋ ਇਸਤੇ ਜਿਤਨੇ ਦਹੀਂ ਦੇ ਵਿਰੋਧੀ ਜੀਵ ਹਨ ਉਨਾਂ ਸਾਰਿਆਂ ਤੇ ਰੱਖਯਾ ਕਰਨੀ ਚਾਹੀਏ, ਇਸ ਜਗ੍ਹਾ ਪਰ ਉਸਨੇ ਅਜਹਤੀ ਲੱਖਨਾਂ ਨਾਲ ਕਾਵਾਂ ਤੇ ਬਿਨਾਂ ਸੱਗੋਂ ਹੋਰ ਦਹੀ ਦੇ ਵਿਰੋਧੀਆਂਦਾ ਭੀ ਗ੍ਰਹਨ ਕਰ ਲੀਤਾ ।

ਇਸੇ ਪ੍ਰਕਾਰ ਕਾਬਯ ਦਕਤਾ ਦੀ ਰਚਨਾਂ ਵਿੱਚ ਕਈ ਸ਼ਬਦ ਯਾ ਪਦ ਅਜੇਹੇ ਹੁੰਦੇ ਹਨ ਜੋ ਅਜਹਤੀ ਲੱਖਨਾ ਦੁਵਾਰੇ ਵੀਚਾਰਾਂ ਤੇ ਅਧਿਕ ਦਾ ਗਿਆਨ ਕਰਾਉਂਦੇ ਹਨ, ਜੈਸਾ ਕਿ ਇਹ ਸ੍ਰੀ ਮੁਖ ਵਾਕ ਹਨ :- ਸ੍ਰੀ ਮੁਖ ਵਾਕ ਪਾਤਸ਼ਾਹੀ ੧੦

ਦੋਹਿਰਾ

''ਨਮਸਕਾਰ ਸ੍ਰੀ ਖੜਗ ਕਉ ਕਰੋ ਸੁਹਿਤ ਚਿਤ ਲਾਹਿ
ਪੂਰਨ ਕਰੋ ਗ੍ਰੰਥ ਇਹ ਤੁਮ ਮੁਹਿ ਕਰਹੁ ਸਹਾਇ ।।

ਇਸ ਜਗ੍ਹਾ ਅਪਨੇ ਕਾਰਜ ਦੇ ਨਿਰਵਿਘਨ ਸਮਾਪਤ ਕਰਨ ਲਈ ਜਦ ਖੜਗ ਨੂੰ ਨਮਸਕਾਰ ਕੀਤੀ ਤਦ ਨਾਲ ਇਹ ਖਯਾਲ ਪੈਦਾ ਹੋ ਜਾਂਦਾ ਹੈ ਕਿ ਕਿਆ ਨਿਰਾ ਖੜਗ ਤੇ ਰਖਯਾ ਹੁੰਦੀ ਹੈ, ਜਿਸ ਦੇ ਵਿਚਾਰ ਕਰਨ ਤੇ ਸਗੋਂ ਉਸ 'ਖੜਗ ਪਦ ਤੇ ਅਧਕ ਦਾ ਭੀ ਗ੍ਰਹਨ ਕਰਨਾ ਪੈਂਦਾ ਹੈ ।।

ਯਥਾ :- ਭੁਜੰਗ ਪ੍ਰਯਾਤ ਛੰਦ

''ਨਮੋ ਖੜਗ ਖੰਡੰ ਕ੍ਰਿਪਾਣੰ ਕਟਾਰੰ । ਸਦਾ ਏਕ ਰੂਪੰ ਸਦਾ ਨਿਰ ਬਿਕਾਰੰ ।। ਨਮੋ ਬਾਣ ਪਾਣੰ ਨਮਸ ਦੰਡ ਧਾਰੰ । ਜਿਨੇ ਚੌਲਾ ਲੋਕ ਜੋਤੰ ਬਿਥਾਰੰ ।। ।। ਨਮਸਕਾਰਯੰ ਮੋਰਤੀਰੰ ਤੁਫੰਗੰ ਨਮੋ ਖੱਗ ਅਦੱਗੰ ਅਭੇਅੰ ਅਭੰਗੰ । ਗਦਾਯੰ ਗ੍ਰਿਸਟੰ ਨਮੋ ਹਥੀਯੰ । ਜਿਨੈ ਤੁਲੀਯੰ ਬੀਰ ਬੀਯੋ ਨ ਬੀਯੰ ।। ।।

ਰਸਾਵਲ ਛੰਦ

ਨਮੋ ਚੱਕ ਪਾਣੰ । ਅਭੂਤੰ ਭਯਾਣੰ ।। ਨਮੋ ਉਂਗ੍ਰਦਾੜੰ । ਨਮੋ ਗ੍ਰਿਸਟ ਗਾੜੰ ।। ।। ਨਮੋ ਤੀਰ ਤੋਪੰ । ਜਿਨੇ ਸਤ੍ਰੁ ਘੋਪੰ । ਨਮੋ ਧੋਪ ਪੱਟੇ । ਜਿਨੈ ਦੁਸਟ ਦੱਟੇ ।। ।। ਜਿਤੇ ਸ਼ਸਤ੍ਰੰ ਨਾਮੰ । ਨਮਸਕਾਰਤਾਮੰ । ਜਿਤੇ ਅਸਤਭੇਅੰ । ਨਮਸਕਾਰ ਤੇਅੰ ।।੯੧।।

ਇਸ ਜਗ੍ਹਾ ਪਰ ਖੜਗ ਨੂੰ ਸ਼ਮਤ੍ਰ ਜਾਨਕੇ ਰੱਖਯਾ ਕਰਤੀ ਆਖਨ ਤੇ, ਕਮਾਣ, ਬਾਣ, ਦੰਡਾ, ਤੀਰ, ਤੁਫੰਗ, ਗਦਾ, ਬ੍ਰਛੀ, ਚੱਕ੍ਰ, ਤੋਪ, ਘੋਪ ਧੋਪ ਆਦਿਕ ਨੂੰ ਭੀ ਨਮਸਕਾਰ ਕਰਨੀ ਪਈ, ਅਤੇ ਫਿਰ ਅੰਤ ਨੂੰ ਇਹ ਆਖਨਾ ਪਿਆ ਕਿ ਸਾਰੇ ਸ਼ਸਤ੍ਰਾਂ ਅਤੇ ਅਸਤ੍ਰਾਂ ਨੂੰ ਅਪਨੀ ਰਖਯਾ ਕਾਰਨ ਮੇਰੀ ਨਮਸਕਾਰ ਹੈ ।।

ਇਸ ਜਗ੍ਹਾ ਪਰ ਇੱਕ ਤੇਗ ਵਿੱਚ ਰੱਖਯਾ ਦੇ ਅੰਗੀਕਾਰ ਕਰਨ ਤੇ ਸਾਰੇ ਸ਼ਸਤ੍ਰ ਅਤੇ ਅਸਤ੍ਰਾਂ ਵਿੱਚ ਅਜਹਤੀ ਲਖਨਾ ਕੀਤੀ ਗਈ, ਜਿਸਤੇ ਸਭ ਦੇ ਨਾਮ ਗਿਣਨੇ ਪਏ , ਇਸ ਵਾਸਤੇ ਏਥੇ ਇਹ ਸਿੱਧ ਹੋਇਆ ਕਿ ਕਈ ਜਗ੍ਹਾਂ ਕਵੀਆਂ ਨੂੰ ਕਾਬਯ ਰਚਨਾ ਵਿੱਚ ਅਜਹਤੀ ਲੱਖਨਾ ਦਾ ਭੀ ਅੰਗੀਕਾਰ ਕਰਨਾ ਪੈਂਦਾ ਹੈ ।।

ਤੀਸਰਾ ਜਦ ਫਿਰ ਮੁੜਕੇ ਉਨ੍ਹਾਂ ਪਦਾਂ ਵਿੱਚ ਭਾਗ ਤਿਆਗ ਲਖਨਾ ਕੀਤੀ ਜਾਂਦੀ ਹੈ ਤਦ ਅਸਲੀ ਤੱਤ ਦਾ ਗਿਆਨ ਹੋ ਜਾਂਦਾ ਹੈ, ਕਿਉਂਕਿ ਵਿਚਾਰ ਕਰਨੇ ਤੇ ਸ਼ਸਤ੍ਰ ਇੱਕ ਜੜ੍ਹ ਲੋਹੇ ਦੇ ਬਨੇ ਹੋਏ ਅਲਪੱਗ ਪਦਾਰਥ ਹਨ, ਜਿਨ੍ਹਾਂ ਵਿੱਚ ਨਾਸ ਹੋ ਜਾਨਾ ਟੁੱਟ ਜਾਨਾ ਅਤੇ ਚੁਰਾਏ ਜਾਨ ਆਦਿਕ ਕਈ ਤਰ੍ਹਾਂ ਦੇ ਦੋਖ ਪ੍ਰਾਪਤ ਹਨ, ਇਸ ਵਾਸਤੇ ਜੜ੍ਹ ਵਸਤੂ ਨੂੰ ਨਮਸਕਾਰ ਦਾ ਕਰਣਾ ਗਯਾਨਵਾਨ ਅਤੇ ਧਰਮ ਧੁਜਾ ਤਾਈਂ ਮਹਾਂ ਅਜੋਗ ਹੈ ਇਸ ਲਈ ਇਸ ਜਗ੍ਹਾ ਸਾਰੇ ਸ਼ਸਤ੍ਰਾਂ ਦੇ ਲੋਸਟ ਅਰ ਜੜ੍ਹ ਅਲਪੱਗ ਆਦਿਕ ਗੁਣਾਂ ਦਾ ਤਿਆਗ ਕਰਕੇ ਅਕਾਲ ਪੁਰਖ ਜੋ ਇੱਕ ਸਭ ਸ਼ਸਤ੍ਰਾਂ ਦਾ ਸ਼ਸਤ੍ਰ ਹੈ ਅਰ ਜਿਸ ਦੀ ਸ਼ਕਤੀ ਸਾਰੇ ਸ਼ਸਤ੍ਰਾਂ ਵਿੱਚ ਕੰਮ ਕਰ ਰਹੀ ਹੈ ਉਸਦਾ ਗਿਯਾਨ ਅੰਗੀਕਾਰ ਕਰਨਾ ਪੈਂਦਾ ਹੈ ਜਿਸਤੇ ਓਸੇ ਨੂੰ ਨਮਸਕਾਰ ਕਰਨੀ ਉਚਿਤ ਸਮਝੀ ਜਾਂਦੀ ਹੈ । ਅਤੇ ਲੋਸਟ ਅਤੇ

ਉਨ੍ਹਾਂ ਦੀ ਜੜਤਾ ਦੇ ਹਿੱਸੇ ਦਾ ਤਿਯਾਗ ਹੋ ਜਾਂਦਾ ਹੈ ।।

ਇਸੇ ਤਰ੍ਹਾਂ ਜੋ ਅਕਾਲਪੁਰਖ ਦੇ ਅਲੱਖ ਅਰੂਪ ਨਿਰਗੁਣ ਆਦਿਕ ਸੁਭਾਵਕ ਗੁਣ ਹਨ ਉਨ੍ਹਾਂ ਵਿੱਚ ਦ੍ਰਿਸਤਾ ਅਤੇ ਅਲਪਗਤਾ ਆਦਿਕ ਦਾ ਹੋਣਾ ਅਸੰਭਵ ਜਾਨਕੇ ਇਤਨੀ ਅੰਸ ਦਾ ਗ੍ਰਹਨ ਕੀਤਾ ਜਾਂਦਾ ਹੈ ਕਿ ਓਹ ਅਪਨੀ ਬਯਾਪਕ ਸਰੂਪ ਅਤੇ ਸੂਖਮ ਸਮਰਥਾ ਨਾਲ ਇਨ੍ਹਾਂ ਸ਼ਸਤਰਾਂ ਦੁਵਾਰੇ ਸੰਪੂਰਨ ਭਯਾਂ ਤੇ ਰੱਖਯਾ ਕਰਦਾ ਹੈ ਇਸ ਵਾਸਤੇ ਇਸ ਜਗ੍ਹਾ ਇਸ ਤਰ੍ਹਾਂ ਦੀ ਭਾਗ ਤਿਆਗ ਲਖਨਾਂ ਤੇ ਕੇਵਲ ਅਕਾਲ ਪੁਰਖ ਦਾ ਹੀ ਗਿਆਨ ਹੁੰਦਾ ਹੈ ਜਿਸਤੇ ਗੁਰੂ ਜੀ ਦਾ ਸਿੱਧਾਂਤ ਕੇਵਲ ਅਕਾਲ ਦੇ ਅਰਾਧਨ ਦਾ ਹੀ ਸਿਧ ਹੁੰਦਾ ਪਾਈਦਾ ਹੈ ।।

# ਸ਼ਬਦ ਬੋਧ ਦੇ ਕਾਰਨ

## ਦੁਰਗਾ ਭਗਤ

### ਦੋਹਿਰਾ

ਐਥੇ ਲੱਖਣਾਂ ਕਰਨ ਦੀ ਨਹੀਂ ਲੋੜ ਪਰਮਾਨ ।
ਜੋ ਸ਼ਬਦਨ ਤੇ ਹੋਤ ਹੈ ਸਭ ਕੋ ਪੂਰਨ ਗਯਾਨ ।। ।।

ਭਾਵ:- ਲਖਨਾ ਕਰਨ ਦੀ ਲੋੜ ਓਥੇ ਹੁੰਦੀ ਹੈ ਜਿੱਥੇ ਪਦਾਂ ਦੇ ਪਦਾਰਥ ਸਮਝਨ ਵਿੱਚ ਸੰਸਯ ਹੁੰਦਾ ਹੈ ਪਰੰਤੂ ਇਸ ਜਗ੍ਹਾਂ ਪਰ ਤਾਂ ਸਾਰੀ ਬਾਣੀ ਦੇ ਅਰਥ ਪ੍ਰਸਿੱਧ ਹਨ ਜਿਨ੍ਹਾਂ ਵਿੱਚ ਕੁਛ ਭੀ ਸੰਸਯ ਨਹੀਂ ਹੈ ਫਿਰ ਇਸ ਜਗਾ ਲਖਣਾਂ ਕਰਨ ਦਾ ਕਿਆ ਪ੍ਰਜੋਜਨ ਹੈ, ਕਿੰਤੂ ਕੇਵਲ ਸ਼ਬਦ ਮਾਤ੍ਰ ਤੇ ਹੀ ਸਾਨੂੰ ਗਿਆਨ ਹੋ ਸਕਦਾ ਹੈ, ਕਿ ਦੇਵੀ ਦੀ ਉਪਮਾਂ ਬਿਨਾਂ ਨਿਸਚੇ ਤੇ ਨਹੀਂ ਕੀਤੀ ਅਰ ਹਵਨ ਆਦਿਕ ਸਭ ਸਾਧਨ ਉਸ ਦੇ ਦਰਸ਼ਨ ਦੇ ਉਪਯੋਗੀ ।।

## ਤੱਤ ਖਾਲਸਾ

### ਦੋਹਿਰਾ

ਅਹੋ ਮੀਤ ਯਹ ਸੱਤ ਨਹਿ ਜੋ ਤੁਮ ਕਰਾ ਖਿਆਲ ।
ਕੇਵਲ ਸਰਵਨ ਮਾਤ੍ਰ ਤੇ ਸ਼ਬਦ ਬੋਧ ਨਹਿ ਭਾਲ । ।

ਭਾਵ:- ਨਿਰਾ ਕੰਨਾਂ ਨਾਲ ਸੁਨਕੇ ਹੀ ਸ਼ਬਦ ਦਾ ਪੂਰਾ ਪੂਰਾ ਗਿਆਨ ਮੰਨ ਲੈਣਾ ਠੀਕ ਨਹੀ ਹੁੰਦਾ ਕਿੰਤੂ ਸ਼ਬਦ ਬੋਧ ਦੇ ਚਾਰ ਕਾਰਨ ਹੁੰਦੇ ਹਨ ਜਿਨ੍ਹਾਂ ਤੇ ਨਿਰਸੰਦੇਹ ਉਸ ਦੇ ਭਾਵ ਨੂੰ ਸਮਝ ਸੱਕੀਦਾ ਹੈ, ਸੋ ਚਾਰੇ ਕਾਰਨ ਇਹ ਹਨ, ਜਿਨ੍ਹਾਂ ਵਿੱਚੋਂ ਪਹਿਲਾ ਕਾਂਖਿਆ, ਦੂਸਰਾ ਜੋਗਤਾ ਤੀਜਾ ਸੰਨਿਧਾਨ ਅਤੇ ਚੌਥਾ ਤਾਤਪ੍ਰਜ ਹੁੰਦਾ ਹੈ ।।

ਇੱਕ ਪਦ ਨੂੰ ਦੂਸਰੇ ਦੀ ਇੱਛਾ ਹੋਨ ਦਾ ਨਾਉਂ ਕਾਂਖਿਆ ਹੈ ਕਿਉਂਕਿ ਜਿਤਨਾ ਚਿਰ ਪਹਿਲੇ ਪਦ ਨਾਲ ਦੂਜਾ ਨਾ ਮਿਲਾਇਆ ਜਾਵੇ ਉਤਨਾ ਚਿਰ ਉਹ ਅਪਨੇ ਭਾਵ ਨੂੰ ਪ੍ਰਗਟ ਨਹੀਂ ਕਰ ਸਕਦਾ, ਜਿਸਤਰ੍ਹਾਂ (ਘਟ) ਪਦ ਨੂੰ (ਆਨਯ) ਪਦ ਦੀ ਲੋੜ ਹੈ, ਕਿਉਂ ਜੋ ਨਿਰਾ (ਘਟ) ਹੀ ਆਖ ਦੇਈਏ ਤਦ ਇਹ ਪ੍ਰਤੀਤ ਨਹੀਂ ਹੁੰਦਾ ਕਿ ਘੜਾ ਫੁਟ ਗਿਆ ਹੈ ਕਿ ਪਾਣੀ ਦਾ ਪਰਨਾ ਹੈ ਯਾ ਖਾਲੀ ਕਰਨਾ ਹੈ, ਕਿੰਤੂ ਨਿਰਸੰਦੇਹ ਗਿਆਨ ਨਹੀਂ ਹੁੰਦਾ ਇਸ ਵਾਸਤੇ ਜਦ ਉਸ ਦੇ ਨਾਲ 'ਲੈਆਓ' ਪਦ ਜਿਸ ਦੀ ਉਸ ਘੜੇ ਪਦ ਨੂੰ ਇੱਛਾ ਹੈ ਲਾ ਦਈਏ ਤਦ ਝਟ ਗਯਾਨ ਹੋ ਜਾਂਦਾ ਹੈ ਅਰ ਘੜੇ ਨੂੰ ਲੈ ਆਉਂਦਾ ਹੈ, ਇਸ ਵਾਸਤੇ ਪਹਲਾ ਕਾਰਨ ਸ਼ਬਦ ਬੋਧਦਾ ਕਾਂਖਯਾ ਹੈ ।।

ਦੂਸਰਾ ਕਾਰਨ ਜੋਗਤਾ ਹੈ ਜਿਸਦਾ ਭਾਵ ਇਹ ਹੈ ਕਿ ਕਾਂਖਯਾ ਵਾਲਾ ਪਦ ਭੀ ਜੋਗ ਹੋਵੇ ਕਿੰਤੂ ਅਜੋਗ ਨਾ ਹੋਵੇ, ਜੈਸਾ ਕਿ ਘੜੇ ਦੇ ਨਾਲ ਤਾਂ ਲੈ ਆਓ ਪਦ ਦੀ ਜੋਗਤਾ ਹੈ ਪ੍ਰੰਤੂ ਜੇ ਪਰਬਤ ਲੈਆਓ ਯਾ ਚੰਦ ਲੈਆਓ ਆਖੀਏ ਤਾਂ ਕਾਖਯਾ ਤਾਂ ਪੂਰੀ ਜ਼ਰੂਰ ਹੋ ਜਾਏਗੀ ਜੋ ਪਦ ਨੂੰ ਪਦ ਦੀ ਸੀ ਕਿੰਤੂ ਉਹ ਜੋਗ ਨਹੀਂ ਸੀ ਇਸ ਵਾਸਤੇ ਉਸਤੇ ਪੂਰਾ ਸ਼ਬਦ ਦਾ ਗਿਆਨ ਜੋ ਨਿਸਚਯ ਆਤਮਕ ਹੈ ਨਹੀ ਹੁੰਦਾ, ਕਿਉਂਕਿ ਜੇ ਕਿਸੇ ਆਦਮੀ ਨੂੰ ਆਖੀਏ ਕਿ ਚੰਦ ਲੈ ਆਓ, ਯਾ ਪਹਾੜ ਲੈ ਆਓ ਤਦ ਉਹ ਹਸ ਛੱਡੇਗਾ, ਅਹ ਨਿਰਾਰਥਕ ਸਮਝੇਗਾ ਜਿਸਤੇ ਪਦਾਂ ਦੇ ਯਾ ਵਾਕਾਂ ਦੇ ਵਿੱਚ ਯੋਗਤਾ ਜ਼ਰੂਰ ਹੋਨੀ ਚਾਹੀਦੀ ਹੈ ।।

ਤੀਸਰਾ (ਸੰਨਿਧੀ) ਅਰਥਾਤ ਬਿਲੰਥ ਰਹਿਤ ਪਦ ਹੋਨੇ ਚਾਹੀਦੇ ਹਨ, ਜਿਸਤੇ ਪਾਸੋ ਪਾਸ ਪਦਾਂ ਦੀ ਰਚਨਾ ਤੇ ਸ਼ਬਦ ਦਾ ਬੋਧ ਨਿਰਯਤਨ ਹੋ ਸੱਕਦਾ ਹੈ ਜੈਸਾ ਕਿ (ਘੜਾ ਲੈ ਆਓ) ਇਤਨਾ ਆਖਨ ਤੇ ਸੁਨਨੇ ਵਾਲਾ ਛੇਤੀ ਹੀ ਘੜੇ ਨੂੰ ਚੁੱਕ ਲਿਆਂਉਦਾ ਹੈ, ਪਰੰਤੂ ਜੇ ਪਹਿਲੇ ਪਹਰ ਤਾਂ (ਘੜਾ) ਆਖੇ ਅਰ ਸੰਧਿਆ ਨੂੰ (ਲਿਆਓ) ਕਹੇ ਤਦ ਸੁਨਨੇ ਵਾਲੇ ਨੂੰ ਕੁਝ ਭੀ ਗਿਆਨ ਨਹੀਂ ਹੁੰਦਾ, ਇਸ ਵਾਸਤੇ ਵਾਕਾਂ ਵਿੱਚ ਸੰਨਧੀ ਦਾ ਹੋਨਾ ਭੀ ਉਨ੍ਹਾਂ ਦੇ ਗਿਆਨ ਹੋਨ ਲਈ ਜ਼ਰੂਰੀ ਹੈ ।।

ਚੌਥਾ-(ਵਕੱਤ੍ਰੀ ਤਾਤ ਪ੍ਰਜ) ਸ਼ਬਦ ਗਿਆਨ ਦਾ ਕਾਰਨ ਹੁੰਦਾ ਹੈ ਕਿਉਂਕਿ ਹਰ ਇੱਕ ਸ੍ਰੋਤਾ ਜਿਤਨਾ ਚਿਰ ਵਕਤਾ ਦੇ ਤਾਤ ਪਰਜ ਨੂੰ ਨਾ ਸਮਝ ਲਵੇ ਉਤਨਾ ਚਿਰ ਉਹ ਨਿਰਸੰਦੇਹ ਨਹੀਂ ਹੋ ਸਕਦਾ, ਜੈਸਾ ਕਿ ਕਿਸੇ ਨੇ ਕਿਹਾ (ਸੈਂਧਵ) ਲੈ ਆਓ, ਇਸ ਜਗ੍ਹਾ ਪਰ ਸੈਂਧਵ ਨੂੰਣ ਅਤੇ ਘੋੜੇ ਦਾ ਨਾਮ ਹੋਣੇ ਕਰਕੇ ਸੁਨਨੇ ਵਾਲੇ ਨੂੰ ਉਸ ਵੇਲੇ ਜ਼ਰੂਰੀ ਹੈ ਜੋ ਉਸਦੇ ਤਾਤਪਰਜ ਨੂੰ ਸਮਝੇ, ਕਿਉਂਕਿ ਜੇ ਲੰਗਰ ਵਿੱਚ ਪਰਸ਼ਾਦ ਬਨਾਉਨ ਵੇ ਲੇ ਸੈਂਧਵ ਲੈ ਆਓ ਪਦ ਦਾ ਤਾਤਪਰਜ ਨਹੀਂ ਸਮਝੇਗਾ ਤਾਂ ਘੋੜਾ ਕਾਠੀ ਪਾਕੇ ਲੈ ਆਵੇਗਾ, ਇਸੇ ਤਰ੍ਹਾਂ ਜੇ ਬਸਤ੍ਰ ਪਾਕੇ ਸੈਰ ਕਰਨ ਲਈ ਜਾਣ ਵਾਲੇ ਸੈਂਧਵ ਲੈ ਆਉਂਦੇ ਤਾਤਪਰਜ ਨੂੰ ਨਹੀਂ ਸਮਝੇਗਾ ਤਾਂ ਭੀ ਜ਼ਰੂਰੀ ਹੋਵੇਗਾ ਜੋ ਨੂੰਨ ਦਾ ਡਲਾ ਲਿਆਕੇ ਉਸਦੇ ਹੱਥ ਫੜਾਏਗਾ, ਇਸ ਵਾਸਤੇ, ਪਦਾਂ ਯਾ ਵਾਕਾਂ ਵਿੱਚ ਉਨ੍ਹਾਂ ਦੇ ਤਾਤਪਰਜ ਦਾ ਸਮਝਨਾ ਸ਼ਬਦ ਬੋਧ ਦੇ ਵਾਸਤੇ ਆਵਸ਼ਕ ਹੁੰਦਾ ਹੈ ਜਿਸਤੇ ਬਿਨਾਂ ਨਿਰਸੰਦੇਹ ਗਯਾਨ ਨਹੀਂ ਹੁੰਦਾ ।।

ਇਸੀ ਤਰ੍ਹਾਂ ਸਾਨੂੰ ਭੀ ਗੁਰੂ ਮਹਾਰਾਜ ਦੀ ਬਾਣੀ ਦੇ ਪਦ ਅਤੇ ਵਾਕਾਂ ਵਿੱਚ ਜਿੱਥੇ ਜਿੱਥੇ ਸੰਦੇਹ ਪ੍ਰਤੀਤ ਹੁੰਦਾ ਹੈ ਓਥੇ ਉਨ੍ਹਾਂ ਚਾਰਾਂ ਬਾਤਾਂ ਨੂੰ ਖਿਆਲ ਕਰਨਾ ਚਾਹੀਦਾ ਹੈ, ਕਿ ਇਨ੍ਹਾਂ ਵਿੱਚ ਕਾਂਖਿਆ ਕਿਸਦੀ ਹੈ, ਅਰ ਜੋਗਤਾ ਕਿਆ ਹੈ, ਫਿਰ ਸੰਨਿਧੀ ਵਾਲੇ ਪਦ ਕੌਣ ਹਨ ਅਤੇ ਗੁਰੂ ਜੀ ਦਾ ਅਸਲ ਤਾਤਪਰਜ ਕਿਆ ਹੈ, ਜਦ ਅਸੀਂ ਇਨ੍ਹਾਂ ਕਾਰਨਾਂ ਨੂੰ ਵਿਚਾਰੇਂ ਗੇ ਤਾਂ ਸਿੱਧ ਹੋ ਜਾਏਗਾ ਕਿ ਗੁਰੂ ਜੀ ਦਾ ਅਸਲੀ ਭਾਵ ਅਕਾਲ ਪੁਰਖ ਦੇ ਅਰਾਧਨ ਦਾ ਹੀ ਹੈ ।।

ਇਸ ਵਾਸਤੇ ਜਦ ਦਸਮ ਗ੍ਰੰਥ ਦੀ ਬਾਣੀ ਵਿੱਚ ਇਹ ਚਾਰੇ ਬਾਤਾਂ ਨੂੰ ਵਿਚਾਰਿਆ ਜਾਏ ਤਦ ਜ਼ਰੂਰ ਇਹ ਗਯਾਨ ਹੋ ਜਾਂਦਾ ਹੈ ਕਿ ਗੁਰੂ ਜੀ ਦਾ ਉਪਦੇਸ਼ ਕੇਵਲ ਅਕਾਲ ਪੁਰਖ ਦੇ ਹੀ ਅਰਾਧਨ ਦਾ ਹੈ ।।

### ਦੋਹਿਰਾ

ਐਸੀ ਬਾਤਨ ਦੇ ਵਿਖੇ ਕਰਨੀ ਬਨੇ ਨ ਖਿੱਚ ।
ਤਾਤਪਰਜ ਕਛੁ ਹੋਰ ਹੀ ਹੁੰਦਾ ਇਨਦੇ ਵਿੱਚ ।।੧੨੪।।

## ਚੌਪਈ

ਤੇ ਦੁਰਗਾ ਦੇ ਭਗਤ ਪਯਾਰੇ । ਤੈਂ ਸਾਡੇ ਇਹ ਬਚਨ ਵਿਚਾਰੇ ।।
ਅਰ ਤੈਨੂੰ ਕੁਛ ਹੋਯਾ ਗਿਆਨ । ਗੁਰਮਤ ਦੀ ਹੋ ਗਈ ਪਛਾਨ ।।
ਜਿਸ ਤੇ ਅਰਥ ਭਗਉਤੀ ਸਾਰਾ । ਤੈਂ ਅਪਨੇ ਮਨ ਮਾਂਹਿਵਿਚਾਰਾ ।
ਜਾਨ ਲਿਆ ਈਸ਼੍ਰਰ ਦਾ ਨਾਮ । ਇਸ ਮਹਿ ਨਹਿ ਚੰਡੀ ਦਾ ਕਾਂਮ ।
ਫਿਰ ਹੁਣ ਤਾਂ ਕੁਛ ਮੁਖੋਂ ਬਖਾਨ । ਗੁਰ ਪਰ ਲਾਵੇਂ ਨਹੀਂ ਤੁਫਾਨ ।
ਉਹ ਸਤਿਗੁਰ ਜੋ ਪਾਪ ਵਿਦਾਰਨ । ਆਏ ਥੇ ਧਰ ਪਰਸੁਖ ਕਾਰਨ ।
ਜਿਨ ਬਿਨ ਕਰਤਾ ਹੋਰਨ ਮਾਨਯੋ । ਕੇਵਲ ਕਾਲਸਰਬਬਿਧਜਾਨਯੋ ।
ਫਿਰ ਉਨ ਪਰ ਜੋ ਦੋਖ ਲਗਾਏ । ਦੇਵੀ ਦੇ ਪੂਜਕ ਠਹਰਾਏ ।
ਜਿਸਦਾ ਖੰਡਨ ਮੈਂ ਕਰ ਦੀਆ । ਅਰ ਤੈਂ ਭਲੀਭਾਂਤ ਸੁਨਲੀਆ
ਸੋ ਤੂੰ ਦਸ ਸੱਤ ਹੈ ਨਾਹੀਂ । ਕਿਯਾ ਆਯਾ ਤੇਰੇ ਮਨ ਮਾਹੀਂ ?
ਹੈ ਢੁੱਚਰ ਤਾਂ ਹੋਰ ਚਲਾਦੇ । ਜੋ ਮਨ ਮਹਿ ਹੈ ਖੋਲ੍ਹ ਨੂੰ ਸੁਨਾਦੇ ।।੧੨੫।।

## ਦੋਹਿਰਾ

ਅਪਨੇ ਅਨਭਵ ਨਾਲ ਜਦ ਦੇਖੇਂ ਰਿਦੇ ਵਿਚਾਰ ।
ਤਾਂ ਇਹ ਬੰਧ ਅਗਯਾਨ ਦੇ ਦੇਵੇਂ ਸਗਲ ਨਿਵਾਰ ।।੧੨੬।।

# ਦੁਰਗਾ ਭਗਤ

## ਦੋਹਿਰਾ

ਮੇਰਾ ਅਨਭਵ ਅਜੇ ਭੀ ਮੰਨ ਰਿਹਾ ਇਹ ਸੱਚ ।
ਦੁਰਗਾ ਪੂਜਨ ਵਿੱਚ ਨਹਿ ਰੰਚਕ ਦਿਸਦਾ ਕੱਚ ।।੧੨੭

## ਚੌਪਈ

ਹੈ ਇਹ ਮੋਟੀ ਬਾਤ ਪਯਾਰੇ । ਜੋ ਆਵੇ ਮਨ ਮਾਹਿ ਹਮਾਰੇ ।।
ਜਿਸਕੀ ਲਗਨ ਜਾਂਹਿ ਮਨ ਹੋਤੀ । ਲਾਗ ਰਹਤ ਹੈ ਫਿਰ ਸੰਗਓਤੀ ।
ਤਾਂਹੀ ਕੇ ਗੁਨ ਨਿਸ ਦਿਨ ਗਾਵੈ । ਔਰ ਨ ਦੂਸਰ ਨਜ਼ਰੀ ਆਵੈ ।
ਅਰ ਜਾਸੋਂ ਕੁਛ ਕਾਮ ਨ ਆਵਤ । ਤਾਂਕੋ ਨਰ ਨਹਿ ਕਥੀ ਮਨਾਵਤ ।
ਰਹਤ ਉਪੇਖਯਾ ਤਾਂਕੇ ਮਾਹੀਂ । ਜਾਂਕੇ ਸਾਥ ਸਿੱਧ ਕੁਛ ਨਾਹੀਂ ।।
ਤਾਂਤੇ ਗੁਰ ਕੀ ਬਾਨੀ ਦੁਵਾਰੇ । ਸਿੱਧ ਹੋਤ ਦੁਰਗਾ ਅਧਿਕਾਰੇ ।।
ਜਾਂਤੇ ਕਈ ਜਗ੍ਹਾ ਪਰ ਗਾਂਵੈਂ । ਸ੍ਰੀ ਚੰਡੀ ਜਗ ਮਾਤ ਬਤਾਵੈਂ ।
ਅਰ ਪੁਨ ਤੀਨ ਚਰਿਤ ਤਿਸ ਕੇਰੇ । ਤੀਨ ਵਾਰ ਨਿਜਮੁਖ ਤੇ ਟੇਰੇ ।
ਚੰਡੀ ਵਾਰ ਨਾਮ ਕਰ ਗਾਏ । ਗੁਰੂ ਗ੍ਰੰਥ ਮਹਿ ਪ੍ਰਥਮ ਦਖਾਏ ।।
ਸੋ ਜੇਕਰ ਨਹਿ ਸਰਧਾ ਹੋਤੀ । ਅਰ ਨਹਿ ਜਾਨਤ ਦੁਰਗਾ ਜੋਤੀ ।।
ਤੋਂ ਐਸੀ ਕਿਉਂ ਰਚਨਾ ਕਰਤੇ । ਅਰਨਿਜ ਗ੍ਰੰਥ ਮਾਂਹਿ ਕਤਧਰ ਤੇ
ਤਾਂਤੇ ਐਸੀ ਬਾਤਾਂ ਭਾਈ । ਮੈਨੂੰ ਸੁਣਨ ਨ ਦੇਂਦੀ ਕਾਈ ।।
ਤੇਰੀ ਬਾਤ ਅਸਰ ਨਹਿ ਕਰਦੀ । ਜਦ ਦੇਖਾਂ ਬਾਣੀ ਗੁਰ ਘਰਦੀ ।।
ਅਪਨੇ ਬਿਨਾਂ ਉਪਾਸਯ ਪਿਆਰੇ । ਕੌਨ ਰਚੇ ਤਹਿ ਕਥਾ ਵਿਚਾਰੇ ।।
ਜਾਂਤੇ ਤਾਕੀ ਕਥਾ ਉਚਾਰੀ । ਸੀ ਪੂਜਨ ਦੇ ਜੋਗ ਨਿਹਾਰੀ ।।
ਇਸ ਸੰਕਾ ਦਾ ਉਤ੍ਰ ਦੇਈਂ । ਫਿਰ ਕੁਛ ਪੱਛ ਅਗੇਰੇ ਲੇਈਂ ।।

ਜਿਤਨਾ ਚਿਰ ਮੰਸਾ ਨਹਿ ਜਾਊ । ਤਬ ਤਕ ਤੁਮਰਾ ਕਿਹਾਨ ਭਾਊ ।।੧੨੮।।
ਧਰਮ ਮਾਹਿ ਸਦ ਚਾਹੀਏ ਨਿਰ ਸੰਦੇਹ ਗਿਆਨ ।
ਸੁਨੇ ਸੁਨੀ ਨਹਿ ਮਾਨੀਏ ਅੰਧ ਲਕਟ ਪ੍ਰਮਾਨ ।।੧੨੯

ਭਾਵ: - ਭਾਵੇਂ ਤੈਂ ਅਪਨੀ ਯੁਕਤੀਆਂ ਉਕਤੀਆਂ ਨਾਲ ਇਸ ਬਾਤ ਨੂੰ ਸਿੱਧ ਕੀਤਾ ਹੈ ਕਿ ਗੁਰੂ ਜੀ ਨੇ ਦੁਰਗਾ ਨੂੰ ਨਹੀਂ ਪੂਜਿਆ ਪਰੰਤੂ ਹੱਥ ਦੇ ਕੰਗਨ ਨੂੰ ਜਿਸ ਤਰ੍ਹਾਂ ਆਰਸੀ ਦੀ ਲੋੜ ਨਹੀਂ ਹੁੰਦੀ ਏਸੇ ਤਰ੍ਹਾਂ ਪ੍ਰਤੱਖ ਵਸਤੂ ਨੂੰ ਅਨਮਾਨ ਕਰਨ ਦੀ ਜ਼ਰੂਰਤ ਨਹੀਂ ਹੈ, ਸੋ ਜਦ ਅਸੀਂ ਦਸਮ ਗੁਰੂ ਜੀ ਦੇ ਗ੍ਰੰਥ ਸਾਹਿਬ ਵਿੱਚ ਕਈ ਜਗ੍ਹਾ ਚੰਡੀ ਦਾ ਯਸ਼ ਪੜ੍ਹਦੇ ਹਾਂ ਅਰ ਉਸਦੀ ਮਹਮਾਂ ਦੇ ਤਿੰਨ ਚਰਿੱਤ੍ਰ ਲਿਖੇ ਹੋਏ ਹਨ ਫਿਰ ਕਿਸ ਤਰ੍ਹਾਂ ਆਖ ਦਈਏ ਕਿ ਇਹ ਗੱਲ ਝੂਠੀ ਹੈ, ਕਿਉਂਕਿ ਧਰਮ ਦੇ ਮਾਮਲੇ ਵਿੱਚ ਵਿਚਾਰ ਕਰਨਾ ਅਵਸ਼ਯ ਹੁੰਦਾ ਹੈ ਪਰੰਤੂ ਜਿਸ ਤਰ੍ਹਾਂ ਅੰਧੇ ਨੂੰ ਲਾਠੀ ਦੇ ਕੇ ਤੋਰ ਦਈਦਾ ਹੈ ਇਸ ਤਰ੍ਹਾਂ ਤੁਰ ਪੈਣਾਂ ਠੀਕ ਨਹੀਂ ਹੁੰਦਾ ਤਾਂਤੇ ਜਦ ਉਸਦੀ ਉਪਾਸਨਾ ਅਰ ਉਸਤਤੀ ਦਸਮ ਗ੍ਰੰਥ ਵਿੱਚ ਸਾਨੂੰ ਮਿਲਦੀ ਹੈ ਤਾਂ ਫਿਰ ਇਨਕਾਰ ਕਿਕੁਰ ਕਰੀਏ ।।

# ਤੱਤ ਖਾਲਸਾ

## ਦੋਹਿਰਾ

ਚੰਗਾ ਤੈਂ ਉਪਦੇਸ਼ ਦਾ ਕੱਢਿਆ ਚਾਇ ਨਚੋੜ ।
ਰਹੀ ਸਹੀ ਮਨ ਆਸ ਜੋ ਸੱਗੋਂ ਦਿੱਤੀ ਤੋੜ ।।੧੩੦।।

## ਚੌਪਈ

ਜੇ ਇਤਨੀ ਹੈ ਬਾਕੀ ਬਾਤ । ਗੁਰ ਦੁਰਗਾ ਦਾ ਹਨ ਯਸ਼ ਗਾਤ ।
ਅਰ ਤਿਸ ਦੇ ਰਚ ਦਏ ਚਰਿੱਤ੍ਰ । ਦਸਮ ਗ੍ਰੰਥ ਵਿੱਚ ਹੈਨ ਬਚਿੱਤ੍ਰ ।
ਤਾਂ ਇਹ ਬਾਤ ਤੁਸਾਂਨੈ ਭਈ । ਇਤਨੀ ਪਰਬਲ ਨਹੀਂ ਬਤਾਈ ।
ਜੋ ਰਚਨਾ ਦੇ ਕਰਨੇ ਹਾਰੇ । ਸਰਧਾ ਕਰਸਨ ਤਾਂਹਿ ਮਝਾਰੇ ।।
ਤਾਂ ਪੁਨ ਦਸਮ ਗ੍ਰੰਥ ਮਹਿ ਦੇਖ । ਰਾਮ ਕ੍ਰਿਸ਼ਨ ਦੇ ਚਰਤ ਵਿਸੇਖ ।
ਰਾਮ ਅਵਤਾਰ ਤਿਸੀ ਮਹਿ ਗਾਯਾ । ਜਗਕਰਤਾਰਘਵਰਕੋ ਗਾਯਾ ।
ਅਰ ਪੁਨ ਕ੍ਰਿਸ਼ਨ ਕਥਾ ਜਬ ਗਾਈ । ਛੰਦਨ ਮਾਂਹਿਕਾ ਬਯਅਤਿਭਾਈ ।
ਤਹਾਂ ਕ੍ਰਿਸ਼ਨ ਕੀ ਉਪਮਾਂ ਕਰੀ । ਸਾਰੀ ਸ੍ਰਿਸ਼ਟ ਤਿਸੀ ਤੇ ਧਰੀ ।।
ਕਰੇ ਰੁਮਾਇਣ ਉਲਥਾ ਸਾਰੇ । ਬਹੁਰ ਭਾਗਵਤ ਛੰਦ ਮਝਾਰੇ ।।
ਫਿਰ ਕਿਆ ਇਸਤੇ ਇਹ ਸਿੱਧ ਹੋਵੇ । ਗੁਰ ਤਿਨ ਕੋਪਰਮੇਸ਼ਰਜੋਵੇ ।
ਕਦੇ ਨਹੀਂ ਤਿਨ ਉਪਰ ਧਯਾਰੇ । ਗੁਰ ਕੀ ਸਰਧਾ ਬੀ ਨਿਰਧਾਰੇ ।
ਯਾਂਤੇ ਥੋ ਇੱਕ ਕੌਤਕ ਤਾਂਕਾ । ਜੁੱਧ ਜੰਗ ਇਤ ਉੱਦਮ ਜਾਂਕਾ ।।
ਪਰ ਅਪਨਾ ਨਿਸਚਾ ਥੋ ਸੋਈ । ਨਦ ਗੁਰੂਅਨ ਕੋ ਹੋਵਤ ਜੋਈ ।
ਇਸੀ ਪ੍ਰਕਾਰ ਚੰਡਕਾ ਬਾਨੀ । ਰਚੀ ਗ੍ਰੰਥ ਮਹਿ ਗੁਰ ਪਰਧਾਨੀ ।
ਕਰਾ ਤਰਜਮਾਂ ਦੇਵ ਪੁਰਾਨਾ । ਜਿਸ ਮਹਿ ਤਿਸਕੋ ਈਸ ਬਖਾਨਾ ।
ਸੋ ਹੈ ਪੌਰਾਨਕ ਕੀ ਬਾਨੀ । ਜੋ ਉਲਥਾ ਕਰ ਗੁਰੂ ਬਖਾਨੀ ।।
ਪਰ ਨਹਿ ਇਸ਼ਟ ਗੁਰੂ ਕਾ ਸੋਈ । ਅਹੋ ਪੁਰਾਨ ਤਰਜਮਾਂ ਜੋਈ ।
ਅਰ ਜੇ ਇਤਨੇ ਪਰ ਹੀ ਭਾਈ । ਕਰ ਵਿਸ਼੍ਵਾਸ ਲਏ ਭਲ ਭਾਈ ।
ਜਿਸ ਦੀ ਕਥਾ ਗ੍ਰੰਥ ਮਹਿ ਆਵੇ । ਤਿਸਹੀ ਕੋ ਗੁਰ ਇਸ਼ਟ ਬਤਾਵੇ ।

ਤੌ ਇੱਕ ਨਾਇਨ ਹੁਤੀ ਵਿਚਾਰੀ । ਨੰਦ ਮਤੀ ਜਿਹ ਨਾਮ ਉਚਾਰੀ ।
ਪੁਰ ਅਨੰਦ ਮਹਿ ਰਹਤੀ ਸੋਈ । ਜਿਸਤੇ ਗੁਰ ਨਿਜ ਨੈਨਨ ਜੋਈ ।
ਤਿਸਕਾ ਭੀ ਇੱਕ ਚਰਤ ਬਨਾਇ । ਧਰਾ ਗ੍ਰੰਥ ਮਹਿ ਸਹਜ ਸੁਭਾਇ ।
ਫਿਰ ਕਿਆ ਇਸਤੇ ਇਹ ਸਿੱਧ ਹੋਵੇ । ਗੁਰ ਨਾਇਨ ਕੀ ਭਗਤ ਬਗੋਵੇ ।
ਇਸੀ ਤਰ੍ਹਾਂ ਦੇਵੀ ਕਾ ਹਾਲ । ਉਲਥਾ ਕੀਨਹੁ ਦੀਨ ਦਿਆਲ ।।
ਤੌਂ ਕੁਛ ਸਰਧਾਂ ਕੀ ਨਹਿ ਬਾਤ । ਜੋ ਤੈ ਮੈਨੂੰ ਕਹੀ ਭਰਾਤ ।
ਤਾਂਤੇ ਇਹ ਸਭ ਤਜ ਬਕਵਾਸ । ਜੋ ਲੋਗਨ ਕੋ ਹੈ ਉਪਹਾਸ ।।
ਗੁਰਮਤ ਕੋ ਨੀਕੇ ਕਰ ਦੇਖ । ਜਾਂਤੇ ਸੁਧਰਹਿ ਤੁਮਰੇ ਲੇਖ ।।
ਗੁਰ ਪਰਮਾਨ ਦੁਵਾਰੇ ਜੋਈ । ਸਿੱਧ ਬਾਤ ਸਾਚੀ ਹੈ ਸੋਈ ।।
ਇਨ ਗ੍ਰੰਥਨ ਕੇ ਉਲਥਾ ਸਾਰੇ । ਕਰਤ ਵਡੇ ਅੰਗ੍ਰੇਜ਼ ਉਦਾਰੇ ।।
ਮਹਾਂ ਭਾਰਤ ਰੁਮਾਇਣ ਆਦ । ਅੰਗ੍ਰੇਜ਼ੀ ਮਹਿ ਰਚ ਅਨੁਵਾਦ ।।
ਤੌਂ ਕਯਾ ਇਸਤੇ ਇਹ ਸਿੱਧ ਹੋਯਾ । ਵਹੁ ਅੰਗ੍ਰੇਜ਼ ਭਗਤ ਤਿਨ ਹੋਯਾ।।
ਤਾਂਤੇ ਐਸੇ ਹੀ ਗੁਰ ਕੀਆ । ਕੌਤਕ ਹੇਤ ਤਰਜਮਾਂ ਥੀਆ ।।
ਇਸ ਮਹਿ ਕਿਆ ਸ਼ਰਧਾ ਕੀ ਗਾਥਾ । ਦੇਖਹੁ ਸੋਚ ਰਿਦੇ ਕੇ ਸਾਥਾ।।੧੩੧।।

ਭਾਵ: - ਉਨ੍ਹਾਂ ਸਮਯਾਂ ਦੇ ਵਿੱਚ ਜੁੱਧ ਕਰਨ ਵੇਲੇ ਬਹਾਦਰਾਂ ਦੀਆਂ ਵਾਰਾਂ ਅਤੇ ਜੰਗ ਨਾਮੇਂ ਸੁਨਾਏ ਜਾਂਦੇ ਸਨ ਜਿਨ੍ਹਾਂ ਨੂੰ ਪੜ੍ਹਕੇ ਕਾਇਰਾਂ ਦੇ ਦਿਲਾਂ ਵਿੱਚ ਭੀ ਜੰਗ ਦਾ ਉਤਸ਼ਾਹ ਪੈਦਾ ਹੋ ਜਾਂਦਾ ਸੀ, ਇਸੇ ਵਾਸਤੇ ਦਸਮੇਂ ਪਾਤਸ਼ਾਹ ਜੀ ਨੇ ਬਵੰਜਾ ਕਵੀ ਅਪਨੇ ਪਾਸ ਰੱਖਕੇ ਉਨ੍ਹਾਂ ਤੇ ਮਹਾਂਭਾਰਤ, ਰੁਮਾਇਣ ਅਤੇ ਚੰਡੀ ਆਦਿਕ ਕਈ ਬੀਰ ਰਸ ਵਾਲੇ ਗ੍ਰੰਥਾਂ ਦੇ ਤਰਜਮੇਂ ਕਰਾਏ ਸਨ, ਜਿਸਤੇ ਇਹ ਸਿੱਧ ਨਹੀਂ ਹੁੰਦਾ ਕਿ ਗੁਰੂ ਜੀ ਉਨ੍ਹਾਂ ਨੂੰ ਅਪਨਾ ਇਸਟ ਸਮਝਦੇ ਸੇ ਕਿੰਤੂ ਕੇਵਲ ਜੰਗ ਮਈ ਬਾਨੀ ਉਤਸ਼ਾਹ ਦਾਇਕ ਜਾਨਦੇ ਸੇ ਅਰ ਖਿਆਲ ਕਰਦੇ ਸਨ ਕਿ ਇਹ ਜੰਗ ਨਾਮੇ ਪੜ੍ਹਕੇ ਲੋਗਾਂ ਦੇ ਦਿਲਾਂ ਦੀ ਕਾਇਰਤਾ ਦੂਰ ਹੋਕੇ ਸੂਰਬੀਰਤਾ ਦਿਲਾਂ ਵਿੱਚ ਪਰਵੇਸ਼ ਕਰ ਜਾਏ, ਜੈਸਾ ਦਸਮ, ਸਕੰਧ ਦੇ ਅੰਤ ਵਿੱਚ ਗੁਰੂ ਜੀ ਨੇ ਕਥਨ ਕੀਤਾ ਹੈ, ਯਥਾ :-

"ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ ।
ਔਰ ਬਾਸਨਾ ਨਾਂਹਿ ਕਛੁ ਧਰਮ ਯੁੱਧ ਕੇ ਚਾਇ ।।"

ਇਸ ਵਾਸਤੇ ਦੇਵੀ ਦੇ ਜੰਗ ਅਰ ਰਾਮ ਕ੍ਰਿਸ਼ਨ ਆਦਿਕ ਦੇ ਯੁੱਧ ਰਚਨ ਤੇ ਗੁਰੂ ਜੀ ਦਾ ਹੋਰ ਮਨੋਰਥ ਕੋਈ ਨਹੀਂ ਸਾ ਕੇਵਲ ਧਰਮ ਯੁੱਧ ਵਿੱਚ ਸ਼ੂਰਬੀਰਾਂ ਦੇ ਚਿਤਾਂ ਨੂੰ ਉਮੰਗ ਦੇਨਾ ਹੀ ਸਾ ਪ੍ਰੰਤੂ ਅਪਨਾ ਸਿੱਧਾਂਤ ਅਪਨੇ ਪਹਿਲੇ ਪਾਤਸ਼ਾਹ ਵਾਲਾ ਹੀ ਸਾ ।।

## ਦੋਹਿਰਾ

ਦੁਰਗਾ ਪੂਜਨ ਕਰਨ ਦਾ ਇਸ ਵਿੱਚ ਰੰਚ ਨ ਭਾਵ ।
ਕੌਤਕ ਕਥਾ ਨਮਿਤ ਯਹ ਸੀ ਮਨਕੋ ਪਰਚਾਵ ।।੧੩੨।।
ਤਾਂਤੇ ਏਸ ਖਿਆਲ ਨੂੰ ਦੇਈਂ ਮਨੋ ਵਿਸਾਰ ।
ਸ੍ਰੀ ਸਤਿਗੁਰ ਜੀ ਕਰਤ ਥੇ ਦੁਰਗਾ ਸਾਥ ਪਿਆਰ ।।੧੩੩।।
ਉਲਟਾ ਇਸਕਾ ਕਰਤ ਤੇ ਖੰਡਨ ਭਲੇ ਬਨਾਇ ।
ਜਗਤ ਜੀਵ ਕੇ ਬੰਧ ਸਭ ਤੋੜੇ ਜਿਨ ਜਗ ਆਇ ।।੧੩੪।।

# ਦੁਰਗਾ ਭਗਤ

### ਦੋਹਿਰਾ

ਕਿਸ ਜਾਗਾ ਪਰ ਖੰਡਯਾ ਪੂਜਨ ਦੇਵੀ ਦੇਵ ।
ਸੋ ਪ੍ਰਗਟ ਕਰ ਦਸੀਂਏ ਜੋ ਸਗਰਾ ਹੈ ਭੇਵ ।।੧੩੫।।
ਬਾਤਾਂ ਸਾਥ ਨ ਸਿੱਧ ਕੁਛ ਚਹੀਏ ਦੇਨ ਪਰਮਾਨ ।
ਮੈਂ ਭੀ ਪੜ੍ਹਿਆ ਗ੍ਰੰਥ ਸਭ ਨਾਹੀਂ ਹਾਂ ਅਨਜਾਨ ।।੧੩੬।।
ਛਾਤੀ ਸਾਥ ਨ ਢਾਹੀਏ ਕੰਧ ਸੁਨੋ ਹੇ ਮੀਤ ।
ਬਿਨਾ ਸੱਤ ਮੁਖ ਬਕਨ ਕੋ ਕਹਤੇ ਸੁਧੀ ਅਨੀਤ ।।੧੩੭।।
ਸਾਰੇ ਦਸਵੇਂ ਗਰੰਥ ਮਹਿ ਦੁਰਗਾ ਹੈ ਭਰਪੂਰ ।
ਤਿਸਕਾ ਖੰਡਨ ਜੋ ਕਰੈ ਸੋ ਬਕਤਾ ਸਭ ਕੂਰ ।।੧੩੮।।

## ਤੱਤ ਖਾਲਸਾ

### ਦੋਹਿਰਾ

ਮੈ ਤਾਂ ਬਹੁਤ ਸੁਨਾਇਆ ਕਢਕੇ ਸਭੋ ਨਚੋੜ ।
ਪਰ ਤੈਂ ਮੰਨੀ ਇੱਕ ਨਾ ਡਾਢਾ ਅਹੇਂ ਅਮੋੜ ।।੧੩੯।।

### ਚੌਪਈ

ਸੁਨਹੁ ਮੀਤ ਨੀਕੇ ਮਨ ਲਾਈ । ਮੈਂ ਸਭ ਬਾਤ ਖੋਲਸਮਝਾਈ ।।
ਪਹਿਲੇ ਸਾਰੇ ਗੁਰੂ ਬਿਲਾਸ । ਜੋ ਰੱਖਦੇ ਸਨ ਦੁਰਗਾ ਆਸ ।
ਕਰ ਸੰਖੇਪ ਉਨ੍ਹਾਂ ਦਾ ਗਾਯਾ । ਆਪਸ ਵਿੱਚ ਵਿਰੋਧ ਦਿਖਾਯਾ ।
ਫਿਰ ਇਹ ਭੀ ਮੈਂ ਦੱਸੀ ਗੱਲ । ਵਿੱਚ ਉਨ੍ਹਾਂ ਦੇ ਬਹੁਤ ਜਟੱਲ ।
ਮੰਨਨ ਜੋਗ ਨਹੀ ਹਨ ਓਹ । ਕਰਨ ਧਰਮ ਦਾ ਉਲਟਾ ਦੋਹ ।।
ਜੋ ਅਗਿਆਨ ਉਨ੍ਹਾਂ ਦੇ ਭਾਰੇ । ਸੋ ਹਿਰਦੇ ਦੇ ਵਿੱਚ ਕਰਾਰੇ ।।
ਸੋਈ ਗੁਰ ਮਹਿ ਤਿਨੋਂ ਅਰੋਪੇ । ਹਿਦੇ ਨੈਨ ਮੀਟੇ ਦੇ ਥੋਪੇ ।।
ਅਪਨਾ ਦੋਖ ਨ ਤਿਨ ਨੇ ਜਾਨਾਂ । ਉਲਟਾ ਗੁਰ ਪਰ ਦੋਸ਼ ਲਗਾਨਾ ।
ਜੈਸੇ ਨੇਤ੍ਰ ਦੋਖ ਨਾ ਲਹੈ । ਦੋਇ ਤੰਦ ਨਭ ਭੀਤਰ ਕਹੈ ।।
ਤੈਸੇ ਅਪਨੇ ਮਨ ਕਾ ਦੋਖ । ਗੁਰ ਜੀ ਪਰ ਲਾਯੋ ਜਿਨ ਸ਼ੋਖ ।।
ਜਦ ਤਿਨਕਾ ਖੰਡਨ ਮੈਂ ਕੀਨਾ । ਤਬ ਤੈਂ ਔਰ ਸਹਾਰਾ ਲੀਨਾ ।।
ਦਸਮ ਗ੍ਰੰਥ ਦੀ ਲੈਕਰ ਓਟ । ਕਰੀ ਮੋਹਿ ਪਰ ਭਾਰੀ ਚੋਟ ।।
ਜਿਸਦਾ ਮੈਂ ਫਿਰ ਤੱਤ ਬਤਾਕੇ । ਭਿਆ ਸੁਖੀ ਤਬ ਆਪ ਬਚਾਕੇ ।।
ਹੁਨ ਤੈਂ ਕਹੀ ਹੋਰ ਇੱਕ ਬਾਤ । ਖੰਡਨ ਨਹਿ ਗੁਰ ਗ੍ਰੰਥ ਬਤਾਤ ।।
ਸੋ ਭੀ ਮੈਂ ਅਬ; ਧਰ ਗੁਰ ਟੇਕ । ਭਾਖਤ ਸਗਰਾ ਤੁਝੇ ਬਿਬੇਕ ।
ਦਸਮ ਗ੍ਰੰਥ ਪ੍ਰਮਾਨ ਸੁਨਾਊਂ । ਬਹੁਰ ਆਦ ਕੇ ਨੀਕੇ ਗਾਊਂ ।।
ਜਾਂਤੇ ਸੰਕਾ ਰਹੇ ਨ ਤੋਰੀ । ਸਿੱਧ ਬਾਤ ਹੋ ਜਾਵਤ ਮੋਰੀ ।
ਬਹੁਰ ਗੁਰੂ ਕੇ ਚਰਤ ਸੁਨਾਊਂ । ਭਗਤਨ ਹਾਲ ਬਹੁਰ ਸਮਝਾਊਂ ।
ਔਰ ਯੁਕਤ ਉਕਤੀ ਕੇ ਸੰਗ । ਤੁਮਰੋ ਭਰਮ ਕਰੋਂ ਅਤਿ ਭੰਗ ।।੧੪੦।।

## ਦਸਮ ਗ੍ਰੰਥ ਵਿੱਚ ਦੇਵੀ ਦੇਵਤੇ ਪੂਜਨ ਦਾ ਖੰਡਨ

## ਦੋਹਿਰਾ

ਪਹਿਲੇ ਦਸਮ ਗ੍ਰੰਥ ਮਹਿ ਖੰਡਨ ਗੁਰ ਨੇ ਕੀਨ ।
ਬਿਨ ਅਕਾਲ ਤੇ ਦੂਸਰੋ ਪੂਜੇ ਸਿੰਘ ਕਬੀਨ ।।੧੪੧।।

ਯਥਾ :- ਸ੍ਰੀ ਮੁਖ ਵਾਕ ਪਾਤਸ਼ਾਹੀ ੧੦

"ਅਨਹਦ ਰੂਪ ਅਨਾਹਦ ਬਾਨੀ । ਚਰਨ ਸਰਨ ਜਿਹ ਬਸਤ ਭਵਾਨੀ ।। ਬ੍ਰਹਮਾ ਬਿਸਨ ਅੰਤ ਨਹੀਂ ਪਾਯੋ । ਨੇਤ ਨੇਤ ਮੁਖ ਚਾਰ ਬਤਾਯੋ ।।"

ਇਸ ਪਵਿੱਤ੍ਰ ਬਾਣੀ ਵਿੱਚ ਦਸਮੇਂ ਪਾਤਸ਼ਾਹ ਜੀ ਨੇ ਉਸ ਮਹਾਨ ਅਕਾਲ ਪੁਰਖ ਦੀ ਮਹਮਾਂ ਦਾ ਵਰਨਨ ਕਰਕੇ ਉਸਦੀ ਕ੍ਰਿਤਮ ਵਸਤੂਆਂ ਨੂੰ ਤੁੱਛ ਵਰਨਨ ਕੀਤਾ ਹੈ, ਜੈਸਾ ਕਿ ਇਸ ਸ੍ਰੀ ਮੁਖ ਵਾਕ ਤੇ ਪ੍ਰਗਟ ਹੁੰਦਾ ਹੈ ਕਿ ਉਸ ਪ੍ਰਮਾਤਮਾਂ ਦਾ ਸਰੂਪ ਬੇ ਅੰਤ ਹੈ ਅਤੇ ਇਸੀ ਪ੍ਰਕਾਰ ਉਸਦੀ ਬਾਣੀ ਅਰਥਾਤ ਆਗਯਾ ਭੀ ਅਨੰਤ ਹੈ, ਪਰੰਤੂ ਉਹ ਐਸਾ ਮਹਾਨ ਹੈ ਜੋ ਦੇਵੀ, ਬ੍ਰਹਮਾ ਅਤੇ ਵਿਸ਼ਨੂੰ ਆਦਿਕ ਜਿਤਨੇ ਜੀਵ ਹਨ ਜਿਨ੍ਹਾਂ ਨੂੰ ਲੋਗ ਈਸ੍ਵਰ ਬੁੱਧਿ ਕਰਕੇ ਪੂਜਦੇ ਹਨ ਓਹ ਸਾਰੇ ਉਸ ਮਹਾਨ ਪਰਮੇਸ਼ਰ ਦੇ ਚਰਨਾਂ ਦੇ ਅਧੀਨ ਬਸਨੇ ਵਾਲੇ ਇੱਕ ਤੁੱਛ ਜੀਵ ਹਨ, ਜਿਸਤੇ ਉਨ੍ਹਾਂ ਨੂੰ ਉਸ ਦੇ ਸਰੂਪ ਦਾ ਰੰਚਕ ਮਾਤ੍ਰ ਭੀ ਗਯਾਨ ਨਹੀ ਹੈ, ਇਸੀ ਤੇ ਹਾਰ ਕੇ ਉਨ੍ਹਾਂ ਨੇ ਉਸ ਨੂੰ ਨੇਤਿ ਨੇ ਤਿ ਕਥਨ ਕੀਤਾ ਹੈ ।।

ਇਸ ਸ੍ਰੀ ਮੁਖ ਵਾਕ ਤੇ ਜਾਣਿਆ ਜਾਂਦਾ ਹੈ ਕਿ ਜਦ ਗੁਰੂ ਜੀ ਮਹਾਰਾਜ ਉਸ ਦੇਵੀ ਨੂੰ ਜਿਸ ਨੂੰ ਲੋਗ ਸਰਬ ਸ਼ਕਤੀ ਮਾਨ ਮੰਨਕੇ ਪੂਜਦੇ ਹਨ ਕੁਛ ਸਮਰੱਥਾਵਾਨ ਯਾ ਪੂਜਨ ਯੋਗ ਸਮਝਦੇ ਤਦ ਇਸ ਤਰ੍ਹਾਂ ਦਾ ਬਚਨ ਨਾ ਉਚਾਰਨ ਕਰਦੇ ਕਿ ਉਸ ਦੇ ਚਰਨਾਂ ਵਿੱਚ ਕਈ ਦੇਵੀ, ਬ੍ਰਹਮਾਂ ਅਤੇ ਵਿਸ਼ਨੂੰ ਜੈਸੇ ਪਏ ਹਨ ।।

ਪੁਨ: ਸ੍ਰੀ ਮੁਖ ਵਾਕ

ਜਿਹ ਕੋਟ ਇੰਦ੍ਰ ਨ੍ਰਿਪਾਰ । ਕਈ ਬ੍ਰਹਮ ਬਿਸਨ ਵਿਚਾਰ ।। ਕਈ ਰਾਮ ਕ੍ਰਿਸ਼ਨ ਰਸੂਲ । ਬਿਨ ਭਗਤ ਕੋ ਨ ਕਬੂਲ ।। ਕਈ ਸਿੰਧ ਬਿੰਧ ਨਰਿੰਦ੍ਰ । ਕਈ ਕਛ ਮਛ ਫਨਿੰਦ੍ਰ ।। ਕਈ ਦੇਵਿ ਆਦਿ ਕੁਆਰ । ਕਈ ਕ੍ਰਿਸਨ ਬਿਸਨ ਅਉਤਾਰ ।।"

ਇਸ ਸ੍ਰੀ ਮੁਖ ਵਾਕ ਤੇ ਪ੍ਰਗਟ ਹੁੰਦਾ ਹੈ ਕਿ ਉਸ ਪਰਮਾਤਮਾਂ ਦੇ ਮਹਾਨ ਸਰੂਪ ਵਿੱਚ ਕਈ ਕਰੋੜਾਂ ਇੰਦ੍ਰ ਜੈਸੇ ਰਾਜੇ ਮਹਾਰਾਜੇ ਅਤੇ ਕਈ ਬ੍ਰਹਮਾਂ ਬਿਸਨ ਵਰਗੇ ਦੇ ਵਤੇ ਇਸੀ ਪ੍ਰਕਾਰ ਕਈ ਰਾਮ ਕ੍ਰਿਸ਼ਨ ਅਤੇ ਮੁਹੰਮਦ ਸਾਹਿਬ ਵਰਗੇ ਅਵਤਾਰ ਪੈਦਾ ਹੋਏ ਅਰ ਮਰ ਗਏ, ਕਿੰਤੂ ਉਸ ਦੀ ਦਰਗਾਹ ਵਿੱਚ ਕਿਸੇ ਦੀ ਪੇਸ਼ ਨਹੀਂ ਜਾਂਦੀ, ਅਰ ਉਸ ਦੀ ਭਗਤੀ ਤੇ ਬਿਨਾਂ ਅਪਨੇ ਘਮੰਡ ਨਾਲ ਕੋਈ ਭੀ ਓਥੇ ਆਦਰ ਨਹੀਂ ਪਾਉਂਦਾ ਇਸੇ ਤਰ੍ਹਾਂ ਕਈ ਆਦਿ ਕੁਆਰੀਆਂ ਦੇਵੀਆਂ ਕਹਾਉਂਦੀਆਂ ਹਨ ਜੋ ਉਸ ਅਕਾਲ ਪੁਰਖ ਦੇ ਸਾਮ੍ਹਣੇ ਕੋਈ ਆਦਰ ਦੇ ਜੋਗ ਨਹੀਂ ਹੈਨ, ਕਿੰਤੂ ਓਹ ਸਭ ਤੇ ਮਹਾਨ ਅਤੇ ਭਗਤੀ ਪਰ ਪ੍ਰਸੰਨ ਹੁੰਦਾ ਹੈ, ਜਿਸ ਤੇ ਕੋਈ ਦੇਵੀ ਦੇਵਤਾ ਅਤੇ ਅਵਤਾਰ ਉਸ ਦੇ ਸਾਮ੍ਹਣੇ ਦਮ ਨਹੀਂ ਮਾਰ ਸਕਦਾ ।।

ਪੁਨਯ ਸ੍ਰੀ ਮੁਖ ਵਾਕ ਛਪੈ ਛੰਦ

"ਬੇਦ ਭੇਦ ਨਹੀਂ ਲਖੈ ਬ੍ਰਹਮ ਬ੍ਰਹਮਾ ਨਹੀਂ ਬੁਝੈ ਬਿਆਸ ਪਰਾਸੁਰ ਸੁਕ ਸਨਾਦਿ ਸਿਵ ਅੰਤ ਨ ਸੁਝੈ ।। ਸਨਤ ਕੁਆਰ ਸਨਕਾਦਿ ਸਰਬਜਉ ਸਮਾਨ ਪਾਵਹਿ । ਲਖ ਲਖਮੀ ਲਖ ਬਿਸਨ ਕਿਸਨ ਕਈ ਨੇਤਿ ਬਤਾਵਹਿ ।। ਅਸੰਭ ਰੂਪ ਅਨ ਭੈ ਪ੍ਰਭਾ ਅਤਿ

ਬਲਿਸਟ ਜਲ ਥਲਿ ਕਰਣ । ਅਚੁਤ ਅਨੰਤ ਅਦ੍ਵੈ ਅਮਿਤ ਨਾਥ ਨਰੰਜਨ ਤਵ ਸਰਣ ।।''

ਇਸ ਵਾਕ ਵਿੱਚ ਜੋ ਲੋਗ ਵੇਦਾਂ ਨੂੰ ਈਸ਼੍ਵਰ ਦਾ ਗਿਆਨ ਆਖਦੇ ਹਨ ਅਰ ਇਹ ਖਿਆਲ ਕਰਦੇ ਹਨ ਕਿ ਇਨ੍ਹਾਂ ਦੇ ਪੜ੍ਹਨੇ ਤੇ ਉਸਦੀ ਪ੍ਰਾਪਤੀ ਹੁੰਦੀ ਹੈ ਉਸਦਾ ਖੰਡਨ ਕੀਤਾ ਹੈ ਕਿ ਵੇਦ ਉਸ ਪ੍ਰਮਾਤਮਾ ਨੂੰ ਨਹੀਂ ਦਸ ਸਕਦੇ ਇਸੇ ਪ੍ਰਕਾਰ ਬ੍ਰਹਮਾਂ ਭੀ ਉਸ ਪਾਰ ਬ੍ਰਹਮ ਦਾ ਭੇਦ ਨਹੀਂ ਜਾਨ ਸਕਦਾ, ਫਿਰ ਬਿਆਸ, ਪਾਰਾਸਰ ਅਤੇ ਸੁਕਦੇਵ ਜੈਸੇ ਮੁਨੀਸ਼ਰ ਉਸਦਾ ਗਿਆਨ ਨਹੀਂ ਪਾ ਸਕਦੇ ਕਿ ਓਹ ਐਸਾ ਹੈ, ਫਿਰ ਜਿਸਦੇ ਸਰੂਪ ਨੂੰ ਲੱਖਾਂ ਵਿਸ਼ਨੂ ਅਰ ਲੱਖਾਂ ਹੀ ''ਲਖਮੀਆਂ'' ਅਰਥਾਤ ਦੇਵੀਆਂ ਅਪਨੇ ਅਨਭਵ ਥੋਂ ਅਨੰਤ ਪ੍ਰਕਾਰ ਕੇ ਰਹ ਗਈਆਂ ਹਨ, ਇਸੀ ਤੇ ਉਹ ''ਸ੍ਵੰਭੂ'' ਅਰਥਾਤ ਸੁਤੰਤ੍ਰ ਅਤੇ ਨਿਰ ਭੈ ਸਰੂਪ ਹੈ, ਜਿਸਦਾ ਕੋਈ ਅੰਤ ਨਹੀਂ ਪਾਇ ਸਕਦਾ, ਕਿੰਤੂ ਓਹ ਸਭ ਤੇ ਸਮਰੱਥਾਵਾਨ ਹੈ ਜੋ ਜਲ ਥਲ ਆਦਿਕ ਬ੍ਰਹਮੰਡਾਂ ਦਾ ਕਰਤਾ ਹੈ, ਇਸ ਵਾਸਤੇ ਹੇ ਅਮਰ ਰੂਪ ਸਰਬ ਦੇ ਨਾਥ ਪਰਮਾਤਮਾਂ ਮੈਂ ਕੇਵਲ ਆਪ ਦੀ ਹੀ ਸਰਨ ਹਾਂ, ਆਪ ਤੇ ਭਿੰਨ ਮੈਂ ਕਿਸੇ ਦਾ ਅਰਾਧਕ ਨਹੀਂ ਹਾਂ ।।

ਇਨ੍ਹਾਂ ਸ੍ਰੀ ਮੁਖ ਵਾਕਾਂ ਤੇ ਅੱਛੀ ਤਰ੍ਹਾਂ ਨਾਲ ਸਿੱਧ ਹੁੰਦਾ ਹੈ ਜੋ ਦਸਮੇਂ ਪਾਤਸ਼ਾਹ ਜੀ ਦਾ ਨਿਸਚਾ ਅਕਾਲ ਪੁਰਖ ਤੇ ਬਿਨਾਂ ਹੋਰ ਕਿਸੇ ਦੇਵੀ ਦੇਵਤੇ ਅਤੇ ਅਵਤਾਰ ਆਦਿਕ ਪਰ ਨਹੀਂ ਸਾ ।।

ਬਹੁਤ ਸਾਰੇ ਪੁਰਸ਼ ਇਸ ਪਰ ਇਹ ਯੁਕਤੀ ਦੇਂਦੇ ਹਨ ਕਿ ਤੁਰਕਾਂ ਦੇ ਨਾਲ ਜੰਗ ਕਰਨੇ ਵਾਸਤੇ ਗੁਰੂ ਜੀ ਨੇ ਦੇਵੀ ਨੂੰ ਅਰਾਧਿਆ ਸੀ ਅਰ ਉਸਤੇ ਬਲ ਲੀਤਾ ਸਾ, ਪ੍ਰੰਤੂ ਉਨ੍ਹਾਂ ਲੋਕਾਂ ਦਾ ਇਹ ਕਥਨ ਭੀ ਕਪੋਲ ਕਲਪਨਾ ਹੈ, ਕਿਉਂਕਿ ਜਦ ਅਸੀਂ ਗੁਰੂ ਜੀ ਦੀ ਉਹ ਬਾਣੀ ਜੋ ਕਿਸੇ ਪੁਸਤਕ ਦਾ ਤਰਜਮਾ ਨਹੀਂ ਹੈ ਕਿੰਤੂ ਕੇਵਲ ਸ੍ਰੀ ਮੁਖਵਾਕ ਹੈ ਪੜ੍ਹਦੇ ਹਾਂ ਤਾਂ ਉਸ ਵਿੱਚ ਕਦੇ ਭੀ ਕਿਸੇ ਕ੍ਰਿਤਮ ਪਦਾਰਥ ਦਾ ਅਰਾਧਨ ਯਾ ਉਸਥੋਂ ਵਰ ਮੰਗਨ ਦਾ ਕਥਨ ਨਹੀਂ ਪਾਉਂਦੇ ਜਿਸ ਪਰ ਅਕਾਲ ਪੁਰਖ ਨੂੰ ਹੀ ਸਰਬ ਪ੍ਰਕਾਰ ਸਮਰੱਥ ਜਾਨਕੇ ਉਸਥੋਂ ਹੀ ਵਰ ਮੰਗਯਾ ਹੈ ।।

ਯਥਾ :- ਸ੍ਰੀ ਮੁਖ ਵਾਕ

## ਚੌਪਈ

''ਸਬ ਕੋ ਕਾਲ ਸਭਨ ਕੋ ਕਰਤਾ । ਰੋਗ ਸੋਗ ਦੋਖਨ ਕੋ ਹਰਤਾ ।।
ਏਕ ਚਿੱਤ ਜਿਨ ਇਕਛਿਨ ਧਿਆਯੋ । ਕਾਲ ਫਾਸ ਕੇ ਬੀਚ ਨ ਆਯੋ

ਪੁਨ: ਤ੍ਵ ਪ੍ਰਸਾਦਿ ਭੁਜੰਗ ਪ੍ਰਯਾਤ ਛੰਦ

ਨਮੋ ਨਾਥ ਪੂਰੇ ਸਦਾ ਸਿੱਧ ਕਰਮੰ । ਅਛੇਦੀ ਅਭੇਦੀ ਸਦਾ ਏਕ ਧਰਮੰ ।।
ਕਲੰਕੰ ਬਿਨਾ ਨਿਹ ਕਲੰਕੀ ਸਰੂਪੇ । ਅਛੇਦੰ ਅਭੇਦੰ ਅਖੇਦੀ ਅਨੂਪੇ ।।

ਪੁਨ : ਤ੍ਵ ਪ੍ਰਸਾਦਿ ਕਬਿਤ

ਜੁੱਧ ਕੇ ਜਤਈਆ ਰੰਗ ਭੂਮ ਕੇ ਭਵੱਯਾ ਭਾਰ ਭੂਮ ਕੇ ਮਿਟਈਆ ਨਾਥ ਤੀਨੋਂ ਲੋਕ ਗਾਈਐ । ਕਾਹੂ ਕੇ ਤਨਈਆ ਹੈ ਨ ਮਈਆ ਜਾਕੇ ਭਈਆ ਕੋਊ ਛਉਨੀ ਹੂ ਕੇ ਛਈਆ ਛੋਡ ਕਾਸੋ ਪ੍ਰੀਤ ਲਾਈਐ ।। ਸਾਧਨਾਂ ਸਧਈਆ ਧੂਲ ਧਨੀ ਕੇ ਧੁਜਈਆ ਧੋਮ ਧਾਮ ਕੇ ਧਰਈਆ ਧਿਆਨ ਤਾਕੋ ਸਦਾ ਲਾਈਐ । ਆਉਕੇ ਬਢੱਯਾ ਏਕ ਨਾਮ ਕੇ ਜਪਈਆ ਅਉਰ ਕਾਮਕੇ ਕਰਈਆ ਛੋਡ ਔਰ ਕੌਨ ਧਿਆਈਐ ।।੪।। ਕਾਮਕੇ ਕੁਨਿੰਦਾ ਖੈਰ ਖੂਬੀ ਕੋ ਦਹਿੰਦਾ ਗਜ ਗਾਜੀ ਕੈਂ ਗਜਿੰਦਾ ਸੈਂ ਕੁਨਿੰਦਾ ਕੈ ਬਤਾਇਐ । ਦਾਮ ਕੇ

ਦਲਿੰਦਾ ਘਾਉ ਘਾਮ ਤੇ ਬਚਿੰਦਾ ਛਤ੍ਰਿ ਛੋਨੀ ਕੇ ਛਲਿੰਦਾ ਸੋ ਦਹਿੰਦਾ ਕੈ ਮਨਾਈਐ ।। ਜਗਕੇ ਦਹਿੰਦਾ ਜਾਨ ਮਾਨ ਕੋ ਜਨਿੰਦਾ ਜੋਤ ਜੇਬ ਕੋ ਗਜਿੰਦਾ ਜਾਨ ਮਾਨ ਜਾਨੀ ਗਾਈਐ । ਦੋਖ ਕੋ ਚਲਿੰਦਾ ਦੀਨ ਦਾਨਸ਼ ਦਹਿੰਦਾ ਦੋਖ ਦੁਰਜਨ ਦਲਿੰਦਾ ਧਿਆਇ ਦੂਜਾ ਕੌਨ ਧਿਆਈਐ ।।੫।। ਸਾਲਸ ਸਹਿੰਦਾ ਸਿੱਧ ਤਾਈ ਕੋ ਸਧਿੰਦਾ ਅੰਗ ਅੰਗ ਮੈਂ ਅਵਿੰਦਾ ਏਕ ਏਕੋ ਨਾਥ ਜਾਨੀਐ । ਕਾਲਖ ਕਟਿੰਦਾ ਖੁਰਾਸਾਨ ਕੋ ਸੁਨਿੰਦਾ ਗਰਬ ਗਾਫਲ ਗਲਿੰਦਾ ਗੋਲ ਗੰਜਖ ਬਖਾਨੀਐ ।। ਗਾਲਬ ਗਹਿੰਦਾ ਜੀਤ ਤੇਜ ਕੋ ਦਹਿੰਦਾ ਚਿੱਤ੍ਰ ਚਾਮ ਕੇ ਚਲਿੰਦਾ ਛੋਡ ਔਰ ਕੌਨ ਆਨੀਐ । ਸਤ ਤਨ ਦਹਿੰਦਾ ਸੱਤਤਾਈ ਕੋ ਸਿਖੰਦਾ ਕਰਮ ਕਾਮ ਕੋ ਕੁਨਿੰਦਾ ਛੋਡ ਦੂਜੇ ਕੌਨ ਮਾਨੀਐ ।।"

ਇਨ੍ਹਾਂ ਸ੍ਰੀ ਮੁਖ ਵਾਕਾਂ ਤੇ ਪ੍ਰਗਟ ਹੁੰਦਾ ਹੈ ਕਿ ਗੁਰੂ ਜੀ ਮਹਾਰਾਜ ਸਭ ਤੇ ਸਮਰਥਾ ਵਾਨ ਅਕਾਲ ਪੁਰਖ ਨੂੰ ਹੀ ਜਾਨਦੇ ਸਨ ਅਰ ਉਸੇ ਦਾ ਅਰਾਧਨ ਕਰਦੇ ਸਨ, ਜੈਸਾ ਕਿ ਸਭ ਸ੍ਰਿਸ਼ਟੀ ਦਾ ਕਰਤਾ ਹਰਤਾ ਅਤੇ ਸਾਰੇ ਰੋਗ ਸੋਗਾਂ ਦੇ ਦੂਰ ਕਰਨੇ ਹਾਰਾ ਪਰਮਾਤਮਾਂ ਨੂੰ ਹੀ ਮੰਨਕੇ ਕਥਨ ਕੀਤਾ ਹੈ ਕਿ ਜਿਸ ਪੁਰਖ ਨੇ ਸਾਨੂੰ ਇੱਕ ਚਿੱਤ ਹੋ ਕੇ ਇੱਕ ਛਿਨ ਭੀ ਅਰਾਧਨ ਕੀਤਾ ਹੈ ਸੋ ਕਾਲ ਦੀ ਫਾਹੀ ਵਿੱਚ ਨਹੀ ਆਉਂਦਾ, ਅਰ ਉਸਦੇ ਲੱਖਨ ਸੰਪੂਰਨ ਸਿੱਧੀਆਂ ਦਾ ਕਰਤਾ ਅਛੇਦ ਅਤੇ ਅਭੇਦ ਆਦਿਕ ਕਥਨ ਕੀਤੇ ਹਨ ।।

ਇਸੇ ਤਰ੍ਹਾਂ ਰਣ ਭੂਮੀ ਵਿੱਚ ਜੁੱਧ ਦੇ ਕਰਨੇ ਸਮਯ ਫਤੇ ਦੇਨ ਵਾਲਾ ਪ੍ਰਿਥਵੀ ਦੇ ਭਾਰ ਮੇਟਨੇ ਹਾਰਾ ਤ੍ਰਿਲੋਕੀ ਦਾ ਨਾਥ ਉਸ ਅਕਾਲ ਪੁਰਖ ਨੂੰ ਹੀ ਕਥਨ ਕੀਤਾ ਹੈ, ਫਿਰ ਸੰਪੂਰਨ ਧਨ ਸੰਪਦਾ ਦੇਨ ਵਾਲਾ ਦੁਸ਼ਮਨਾਂ ਨੂੰ ਮਾਰਨੇ ਵਾਲਾ ਰਣ ਵਿੱਚ ਘਾਉ ਤੇ ਰੱਖਯਾ ਕਰਨੇ ਵਾਲਾ ਆਦਿਕ ਸਮਰਥਾ ਵਾਨ ਦੱਸ ਕੇ ਓੜਕ ਨੂੰ ਇਹ ਕਥਨ ਕੀਤਾ ਹੈ ਕਿ ਉਸਨੂੰ ਤਿਆਗ ਕੇ ਹੋਰ ਕਿਸ ਦਾ ਅਰਾਧਨ ਕਰੀਏ ।।

ਇਸ ਵਾਸਤੇ ਸ੍ਰੀ ਮੁਖ ਵਾਕਾਂ ਤੇ ਇਹ ਸਿੱਧ ਨਹੀਂ ਹੁੰਦਾ ਜੋ ਗੁਰੂ ਜੀ ਅਕਾਲ ਪੁਰਖ ਤੇ ਭਿੰਨ ਅਪਨੀ ਰੱਖਯਾ ਕਰਨੇ ਵਾਲਾ ਕਿਸੇ ਹੋਰ ਨੂੰ ਭੀ ਮੰਨਦੇ ਸਨ ਅਰ ਉਸ ਦੀ ਓਟ ਨੂੰ ਤਿਆਗ ਕੇ ਕਿਸੇ ਦੂਸਰੇ ਦੀ ਸ਼ਰਨ ਅਖਤਿਆਰ ਕਰਦੇ ਸਨ, ਕਿੰਤੂ ਓਹ ਸੱਚੇ ਧਰਮ ਧੁਜਾ ਕਲਗੀਧਰ ਜੀ ਮਹਾਰਾਜ ਜੋ ਕੇਵਲ ਜਗਤ ਪਰ ਅਕਾਲ ਪੁਰਖ ਦੇ ਜਪਾਉਨ ਦਾ ਇਕਰਾਰ ਕਰਕੇ ਆਏ ਸਨ ਫਿਰ ਆਪ ਕਦ ਹੋਰ ਨੂੰ ਆਰਾਧਦੇ ਸੇ ।।

ਜੇ ਇਸ ਬਾਤ ਨੂੰ ਦੁਰਜਨ ਤੋਖ ਨਯਾਇ ਨਾਲ ਮੰਨਯਾ ਭੀ ਜਾਏ ਕਿ ਗੁਰੂ ਜੀ ਨੇ ਦੇਵੀ ਅਰਾਧੀ ਸੀ ਅਰ ਉਸਨੇ ਪਰਗਟ ਹੋਕੇ ਵਰ ਦਿੱਤਾ ਸਾ, ਤਦ ਜ਼ਰੂਰੀ ਸਾ ਜੋ ਗੁਰੂ ਜੀ ਅਪਨੇ ਮੁਖਾਰਬਿੰਦ ਤੇ ਇਸ ਤਰ੍ਹਾਂ ਦੀ ਬਾਣੀ ਉਚਾਰਨ ਕਰਦੇ ਜਿਸਤੇ ਸਾਬਤ ਹੁੰਦਾ ਹੈ ਕਿ ਦੇਵੀ ਹੀ ਸਾਰੇ ਸੁਖ ਦੀ ਦਾਤੀ ਹੈ ।।

ਯਥਾ :- ਦੇਵੀ ਪ੍ਰਸ਼ਾਦਿ ਕਬਿੱਤ

ਸਿੰਘ ਪੈ ਚੜਿੰਦੀ ਹੱਥ ਖੜਗ ਉਠਿੰਦੀ ਮੱਥੇ ਸੋਹਿੰਦੀ ਹੈ ਬਿੰਦੀ ਜਾਕੇ ਤਾਕੇ ਗੁਨ ਗਾਈਐ । ਓਢਨੀ ਸੁਹੰਦੀ ਸਿਰ ਮੁਕਟ ਰਖੰਦੀ ਗਲ ਸੱਪਾਂ ਨੂੰ ਪਵੰਦੀ ਹੱਥ ਖੋਪਰੀ ਸੁਹਾਈਐ । ਅੱਗੇ ਲੰਕੜਾ ਚਲੰਦੀ ਪਿੱਛੇ ਭੈਰੋਂ ਨੂੰ ਰਖੰਦੀ ਖਿੜ ਖਿੜ ਕੇ ਹਸੰਦੀ ਹੋਮ ਕੁੰਡੋ ਪ੍ਰਗਟਾਈਟੇ । ਛੈਣੇ ਭੇਟਾਂ ਨੂੰ ਸੁਨੰਦੀ ਔ ਕੜਾਹੀ ਕੋ ਖਵੰਦੀ ਭੂਤ ਪ੍ਰੇਤ ਸੋਂ ਨਚੰਦੀ ਦੇਵੀ ਜਾਲਫਾਂ ਮਨਾਈਐ।।੧੪੨।। ਚੰਡ ਪ੍ਰਚੰਡ ਬਲ ਵੰਡ ਮਾਰ ਤੰਡ ਸਮਜਾਓ ਬਲਹਾਰੇ ਤੇਰੇ ਚਮਕੀਲੇ ਤਾਜਕੇ । ਲੈਕੇ ਤਲਵਾਰ ਜਬ ਕੀਨੇ ਤੈਨੇ ਵਾਰ ਮਾਰੇ ਰਾਕਸ ਹਜਾਰ ਜੋਇ ਆਏ ਦਲ ਸਾਜਕੇ । ਧਰਾ ਪੈਲੁ ਠਾਏ ਫੇਰ ਉੱਠਨੇ ਨ ਪਾਏ ਰਿਦੇ

ਕੰਪਉਪਜਾਏ ਆਗੇ ਕੇਹਰੀ ਕੀ ਭਾਜਕੇ ।। ਤੇਗ਼ ਕੀ ਸਫਾਈ ਕੀ ਬਡਾਈ ਨਾ ਖਤਾਈ ਜਾਇ ਐਸੀ ਤੈਂ ਚਲਾਈ ਜਿਉਂ ਕਰੰਡੀ ਕਰ ਰਾਜਕੇ।।੧੪੩।। ਦੱਤਾ ਨੰਦ ਪੰਡਤ ਉਜੈਨ ਵਾਲੇ ਕੰਮ ਕੀਤਾ ਕੇਸੋ ਦਾਸ ਕਾਸੀ ਦੇਨੇ ਕਲਾ ਚਾ ਦਿਖਾਈ ਹੈ । ਕਾਲੀਦਾਸ ਗੁਜਰਾਤੀ ਕਾਲੀ ਬਖਯਾਤ ਕਰੀ ਹਵਨ ਦੀ ਰੀਤੀ ਭਲੀ ਭਾਂਤ ਸੇ ਸਜਾਈ ਹੈ । ਦੇਵੀ ਦਿੱਤੇ ਪੰਡਤ ਦੇ ਆਖੇ ਦੇਵੀ ਪੂਜ ਕੀਤੀ ਚੇਤ ਦੇ ਨੌਰਾਤਯਾਂ ਨੂੰ ਪਰਗਟ ਕਰਾਈ ਹੈ। ਦੇਖੋ ਭਾਈ ਖਾਲਸਾ ਜੀ ਸਿੰਘ ਪੈ ਸਵਾਰ ਹੋਕੇ ਅਸ਼ਟਭੁਜੀ ਦੇਵੀ ਸਾਡੇ ਸਾਮ੍ਹਣੇ ਸੁਹਾਈ ਹੈ ।।੧੪੪।। ਜਾਲਫਾਂ ਭਵਾਨੀ ਹੌਂਦਾਂ ਲੋਕਹੂੰ ਕੀ ਰਾਨੀ ਜੰਗ ਜੁੱਧ ਕੋ ਜਿਤਾਨੀ ਸਾਰੇ ਲੋਗ ਤੈਨੂੰ ਧਯਾਉਂਦੇ । ਤਰਕਾ ਨੂੰ ਖਪਾਂਦੀ ਇਨ੍ਹਾਂ ਬ੍ਰਹਮਨਾਂ ਨੇ ਆਂਦੀ ਨਹੀਂ ਕਦੋਂ ਪ੍ਰਗਟਾਂਦੀ ਜੇ ਇਹ ਜੱਗ ਨਾਂ ਕਰਾਉਂਦੇ ।। ਖਾਲਸਾ ਸਜਾਉ ਧਰ ਮਨੇ ਵਿੱਚ ਚਾਉ ਤੇ ਗ ਹੱਥ ਦੀ ਫੜਾਉ ਸਾਡੇ ਜੰਗ ਮਨ ਭਾਉਂਦੇ । ਸਾਰੇ ਸਿੰਘ ਮੋਰੇ ਹੋਨ ਸੇਵਾਦਾਰ ਤੋਰੇ ਸਦਾ ਭੋਣ ਦੇਹੀ ਧੋਰੇ ਇੱਕ ਆਵੇ ਇੱਕ ਜਾਉਂਦੇ ।।੧੪੫।। ਜਦੋ ਅਸੀਂ ਇਹ ਸੁਨਾਇਆ ਜੋਇ ਜਾਲਫਾਂ ਨੂੰ ਭਾਇਆ ਤਦ ਮੁਖੋਂ ਫੁਰਮਾਇਆ ਜਾਹੁ ਪੰਥ ਤੋਰਾ ਚੱਲੇਗਾ । ਖੰਡਾ ਹੱਥ ਦਾ ਫੜਾਇਆ ਫਿਰ ਇਹੋ ਸਮਝਾਇਆ ਜਦੋਂ ਅੰਮਰਿਤ ਛਕਾਇਆ ਤਦੋਂ ਮੂਲ ਨਹੀਂ ਹੱਲੇਗਾ ।। ਕਰੂ ਤੁਰਕਾਂ ਦਾ ਨਾਸ ਜੁੱਧ ਜੰਗ ਦਾ ਹੁਲਾਸ ਸਦਾ ਤੇਗ ਰੱਖੇ ਪਾਸ ਸਾਰਾ ਦੇਸ ਤਦੋਂ ਮੱਲੇਗਾ । ਸੁਨੋ ਖਾਲਸਾ ਪਿਆਰੇ ਪੂਜੋ ਚੰਡਕਾ ਨੂੰ ਸਾਰੇ ਬੋਲ ਉਸੇ ਦੇ ਜੈਕਾਰੇ ਦੁਖ ਦਰਦ ਤਾਈਂ ਠੱਲੇਗਾ ।।੧੪੬।।

ਭਾਵ - ਜੇ ਕਦੇ ਇਹ ਗੱਲ ਸੱਚ ਹੁੰਦੀ ਤਾਂ ਇਹ ਜ਼ਰੂਰ ਸੀ ਜੋ ਗੁਰੂ ਜੀ ਮਹਾਰਾਜ ਅਪਨੇ ਦਸਮ ਗ੍ਰੰਥ ਵਿੱਚ ਜਿਸ ਤਰ੍ਹਾਂ ਚੰਡੀ ਚਰਿੱਤ੍ਰ ਬਨਾਏ ਹਨ ਏਸੇ ਤਰ੍ਹਾਂ ਇਸ ਪ੍ਰਸੰਗ ਦਾ ਭੀ ਇਸ ਤਰ੍ਹਾਂ ਕਥਨ ਕਰਦੇ ਕਿ ਅਸੀ ਬ੍ਰਹਮਨਾਂ ਦੇ ਆਖਨੇ ਪਰ ਯੱਗ ਅਤੇ ਹਵਨ ਕੀਤਾ, ਜਿਸ ਪਰ ਦੇਵੀ ਪ੍ਰਗਟ ਹੋਈ ਅਰ ਉਸਨੇ ਸਾਨੂੰ ਇਹ ਵਰ ਦਿੱਤਾ, ਜਿਸ ਨਾਲ ਪੰਥ ਸਾਜਨ ਕਰਦੇ ਹਾਂ ।।

ਇਸਤੇ ਬਿਨਾਂ ਜਿਸ ਤਰ੍ਹਾਂ ਅੰਮ੍ਰਿਤ ਦੇ ਛਕਨੇ ਸਮਯ ਹੋਰ ਸਿੱਖਯਾ ਦਿੱਤੀਆ ਜਾਂਦੀਆਂ ਹਨ ਕਿ ਤੁਮਾਕੂ, ਤੁਰਕਨੀ, ਅਤੇ ਕੁੱਠਾ ਅੰਗੀਕਾਰਨਕਰਨਾ ਅਤੇ ਕੇਸਾਂ ਦੀ ਬੇ ਅਦਬੀ ਨਾਂ ਕਰਨੀ, ਧੀਰਮਲੀਏ, ਰਾਮਰਾਈਏ ਅਤੇ ਮੀਣੇ ਮਸੰਦਾਂ ਨਾਲ ਨਾ ਵਰਤਨਾ ਏ ਸੇ ਤਰ੍ਹਾਂ ਕੋਈ ਇਹ ਭੀ ਸਿੱਖਯਾ ਹੁੰਦੀ ਕਿ ਜਿਸ ਦੇਵੀ ਦੀ ਕ੍ਰਿਪਾ ਨਾਲ ਪੰਥ ਸਾਜਿਆ ਹੈ ਉਸ ਦੀ ਕੜਾਹੀ ਕਰਨੀ ਅਤੇ ਉਸਦੇ ਦਰਸ਼ਨ ਲਈ ਨੈਨਾਂ ਦੇਵੀ ਯਾ ਜੁਆਲਾ ਮੁਖੀ ਪਰ ਜੋਤਾਂ ਜਗਾਉਣੀਆਂ, ਪ੍ਰੰਤੂ ਅਜੇਹਾ ਕੋਈ ਵਾਕ ਨਾ ਤਾ ਸ੍ਰੀ ਗੁਰ ਗ੍ਰੰਥ ਸਾਹਿਬ ਵਿੱਚ ਹੈ ਅਤੇ ਨਾ ਕਿਤੇ ਕਿਸੇ ਰਹਤਨਾਮੇਂ ਯਾ ਅੰਮ੍ਰਿਤ ਆਦਿਕ ਦੀ ਮਰਯਾਦਾ ਵਿੱਚ ਹੀ ਹੈ, ਇਸ ਵਾਸਤੇ ਇਹ ਨਿਰਾ ਗਪੌੜਾ ਵਾਉਵਰੋਲੇ ਵਾਂਗ ਐਵੇਂ ਹੀ ਚਲ ਰਿਹਾ ਹੈ ।।

### ਦੋਹਿਰਾ

ਦਸਮ ਗੁਰੂ ਮੁਖਵਾਕ ਤੇ ਹੋਤ ਨ ਦੇਵੀ ਗਿਆਨ ।
ਸਿੱਧ ਹੋਤ ਹੇ ਮਾਨਨਾ ਈਸ਼ਰ ਬਿਨ ਨਹਿ ਆਨ ।।੧੪੭।।
ਤਾਂਤੇ ਕਲਪਤ ਬਸਤ ਕੋ ਕਬੀ ਨ ਮਾਨੋ ਮੀਤ ।
ਨਿਰਵਿਕਾਰ ਨਿਰਲੇਪ ਕੋ ਧਾਰੋ ਅਪਨੇ ਚੀਤ ।।੧੪੮।।

## ਆਦਿ ਗੁਰੂ ਗ੍ਰੰਥ ਸਾਹਿਬ

### ਦੋਹਿਰਾ

ਆਗੇ ਸੁਨ ਮਨ ਲਾਇਕੇ ਗੁਰੂ ਗ੍ਰੰਥ ਉਪਦੇਸ਼ ।
ਬਿਨ ਅਕਾਲ ਤੇ ਮੰਨਨਾ ਕਹਿਤ ਪਾਪ ਕੋ ਭੇਸ ।।੧੪੯।।
ਆਦਿ ਗੁਰੂ ਹੀ ਰੂਪ ਦਸ ਹੋ ਕਰ ਭਯੋ ਜਹਾਨ ।
ਤਾਂਤੇ ਸਭ ਕੋ ਏਕ ਹੀ ਹੈ ਸਿੱਧਾਂਤ ਮਹਾਨ ।।੧੫੦।।

ਭਾਵ: - ਦਸਮ ਗ੍ਰੰਥ ਵਿੱਚ ਗੁਰੂ ਮਹਾਰਾਜ ਦੇ ਸ੍ਰੀ ਮੁਖ ਵਾਕਾਂ ਦੁਆਰਾ ਅਕਾਲ ਪੁਰਖ ਤੇ ਬਿਨਾਂ ਕਿਸੇ ਦੇ ਭੀ ਅਰਾਧਨ ਦੀ ਆਗਿਆ ਨਹੀਂ ਪਾਈ ਜਾਂਦੀ ਪ੍ਰੰਤੂ ਦਸਮ ਗੁਰੂ ਜੀ ਮਹਾਰਾਜ ਦੇ ਹੁਕਮਾਂਨੁਸਾਰ ਜਿਸ ਤਰ੍ਹਾਂ ਨੌ ਗੁਰੂ ਇੱਕੋ ਰੂਪ ਅਤੇ ਜੋਤੀ ਹਨ ਏਸੇ ਤਰ੍ਹਾਂ ਦਸਮੇਂ ਪਾਤਸ਼ਾਹ ਭੀ ਓਹੋ ਜੋਤੀ ਹਨ । ਇਸ ਤੇ ਦਸਾਂ ਪਾਤਸ਼ਾਹੀਆਂ ਦੇ ਸਿੱਧਾਂਤ ਵਿੱਚ ਕੋਈ ਭੇਦ ਨਹੀਂ ਹੈ ਤਾਂਤੇ ਆਦਿ ਗ੍ਰੰਥ ਸਾਹਿਬ ਵਿੱਚ ਭੀ ਅਕਾਲ ਪੁਰਖ ਤੇ ਭਿੰਨ ਕਿਸੇ ਦੇਵੀ ਦੇਵਤੇ ਦੇ ਅਰਾਧਨ ਦੀ ਆਗਯਾ ਨਹੀਂ ਹੈ ਜਿਸਦਾ ਮੰਨਨਾ ਖਾਲਸਾ ਦਾ ਪਰਮ ਧਰਮ ਹੈ ਅਰ ਉਸ ਪਰ ਸਰਧਾ ਨਾ ਕਰਨੀ ਹੀ ਮਨ ਮੁਖੱਤਾ ਹੈ । ਇਸ ਵਾਸਤੇ ਆਦਿ ਗ੍ਰੰਥ ਸਾਹਿਬ ਦੁਵਾਰੇ ਭੀ ਦੇਵੀ ਦੇਵਤਿਆਂ ਦਾ ਪੂਜਨ ਖੰਡਨ ਕੀਤਾ ਜਾਂਦਾ ਹੈ ।।

## ਦੋਹਿਰਾ

ਮਨ ਬਚ ਕਾਇਆ ਕਰ ਸੁਨੋ ਯਹ ਸਾਚੋ ਉਪਦੇਸ਼ ।
ਜਾ ਕੇ ਮਨਨ ਨਿੱਧਯਾਸ ਤੇ ਮਿਟ ਹੈਂ ਸਗਲਕਲੇਸ਼।।੧੫੧।।
ਭਵ ਸਾਗਰ ਕੇ ਤਰਨ ਹਿਤ ਰਚਾ ਗੁਰੂ ਗੁਰ ਗ੍ਰੰਥ ।
ਜਿਸ ਪਰ ਨਿਸਚਾ ਕਰਨ ਤੇ ਮੁਕਤ ਲਹੇਗੋ ਪੰਥ ।

ਗਉੜੀ ਮ:੧

"ਮਾਇਆ ਮੋਹੇ ਸਭ ਦੇ ਵੀ ਦੇਵਾ ।
ਕਾਲ ਨ ਛਾਡੈ ਬਿਨ ਗੁਰ ਕੀ ਸੇਵਾ ।।"

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਸਾਰੇ ਦੇਵੀ ਅਤੇ ਦੇਵਤੇ ਅਗਯਾਨ ਦੇ ਅਧੀਨ ਕੀਤੇ ਹੋਏ ਹਨ ਇਸ ਵਾਸਤੇ ਇਨ੍ਹਾਂ ਦੇ ਅਰਾਧਨ ਕਰਨੇ ਵਾਲੇ ਪੁਰਖਾਂ ਨੂੰ ਕਾਲ ਨਹੀਂ ਛੱਡੇਗਾ ਤਾਂਤੇ ਜੋ ਪੁਰਖ ਕਾਲ ਤੇ ਬਚਨਾ ਚਾਹੁੰਦਾ ਹੈ ਸੋ "ਗੁਰੂ" ਅਰਥਾਤ ਮਹਾਨ ਪਰਮਾਤਮਾਂ ਦਾ ਅਰਾਧਨ ਕਰੇ ।।

ਗਉੜੀ ਮ: ੫

"ਭਰਮੇ ਸੁਰ ਨਰ ਦੇਵੀ ਦੇਵਾ ।
ਭਰਮੇ ਸਿਧ ਸਾਧਕ ਬਰਹਮੇਵਾ ।।"

ਅਰਥਾਤ ਦੇਵਤੇ ਮਨੁੱਖ ਅਤੇ ਦੇਵੀ ਸਮੇਤ ਸਭ ਪਰਮਾਤਮਾਂ ਤੇ ਭੁੱਲੇ ਹੋਏ ਹਨ ਇਸੀ ਤਰ੍ਹਾਂ ਜੋ ਅਪਨੇ ਆਪ ਨੂੰ ਸਿੱਧ ਯਾ ਸਾਧਕ ਕਹਾਉਂਦੇ ਹਨ ਅਰ ਵੇਦਾਂ ਦੇ ਗਯਾਤਾ ਬ੍ਰਹਮਾਂ ਆਦਿਕ ਹਨ ਸੋ ਸੰਪੂਰਨ ਅਗਯਾਨ ਚੱਕਰ ਦੇ ਵਿੱਚ ਆਏ ਹੋਏ ਕਈ ਪ੍ਰਕਾਰ ਦੇ ਦੁਖ ਸੁਖ ਵਿੱਚ ਭਰਮਨ ਕਰਦੇ ਹਨ ।।

ਸੋਰਿਠ ਮ: ੨

"ਦੇਵੀ ਦੇਵਾ ਪੂਜੀਐ ਭਾਈ ਕਿਆ ਮਾਂਗਉ ਕਿਆ ਦੇਇ ।
ਪਾਹੁਣ ਨੀਰ ਪਖਾਲੀਐ ਭਾਈ ਜਲ ਮਹਿ ਡੂਬਹਿ ਤੇਹਿ ।।"

ਇਸਦਾ ਭਾਵ ਇਹ ਹੈ ਕਿ ਲੋਗ ਜਿਨ੍ਹਾਂ ਦੇਵੀ ਅਤੇ ਦੇਵਤਿਆ ਦਾ ਅਰਾਧਨ ਯਾ ਪੂਜਨ ਕਰਕੇ ਵਰ ਮੰਗਦੇ ਹਨ ਸੋ ਕੁਛ ਭੀ ਨਹੀਂ ਦੇ ਸਕਦੇ ਜਿਸ ਤੇ ਉਨ੍ਹਾਂ ਦੀ

ਉਪਾਸਨਾ ਯਾ ਪੂਜਾ ਕਰਨੇ ਵਾਲਾ ਪੁਰਖ ਸੱਖਣਾ ਰਹਿ ਜਾਂਦਾ ਹੈ ਕਿਉਂਕਿ ਜੋ ਲੋਗ ਪੱਥਰ ਆਦਿਕਾਂ ਨੂੰ ਪਰਮੇਸ਼ੂਰ ਜਾਨ ਕੇ ਇਸ਼ਨਾਨ ਕਰਾਕੇ ਸੰਸਾਰ ਸਾਗਰ ਤੇ ਤਰਨ ਦੀ ਕਾਮਨਾ ਰੱਖਦੇ ਹਨ ਸੋ ਜੇ ਓਹ ਪੱਥਰ ਆਪ ਹੀ ਪਾਣੀ ਵਿੱਚ ਡੁੱਬ ਜਾਂਦਾ ਹੈ ਅਰਥਾਤ ਤਰ ਨਹੀਂ ਸਕਦਾ ਫਿਰ ਉਹ ਦੂਸਰੇ ਨੂੰ ਕਿਸ ਤਰ੍ਹਾਂ ਤਾਰ ਸਕੇਗਾ। ਇਸ ਤਰ੍ਹਾਂ ਜੋ ਦੇਵੀ ਦੇਵਤੇ ਆਪ ਹੀ ਸੰਸਾਰ ਦੇ ਮੋਹ ਚੱਕਰ ਵਿੱਚ ਪਏ ਹੋਏ ਭਰਮ ਰਹੇ ਹਨ ਸੋ ਦੂਸਰੇ ਨੂੰ ਕਿਆ ਦੇ ਸਕਦੇ ਹਨ ।।

ਰਾਮਕਲੀ ਮ: ੫

''ਮਹਿਮਾ ਨ ਜਾਨਹਿ ਬੇਦ । ਬ੍ਰਹਮੇ ਨ ਜਾਨਹਿ ਭੇਦ ।। ਅਵਤਾਰ ਨ ਜਾਨਹਿ ਅੰਤ । ਪਰਮੇਸੁਰ ਪਾਰਬ੍ਰਹਮ ਬਿਅੰਤ ।। ਸੰਕਰਹਿ ਨ ਜਾਨਹਿ ਭੇਵ । ਖੋਜਿਤ ਹਾਰੇ ਦੇਵ ।। ਦੇਵੀਆਂ ਨ ਜਾਨਹਿ ਮਰਮ । ਸਭ ਉਪਰ ਅਲਖ ਪਾਰਬ੍ਰਹਮ ।।''

ਅਰਥਾਤ ਜੋ ਲੋਗ ਇਹ ਖਯਾਲ ਕਰਦੇ ਹਨ ਕਿ ਵੇਦ ਉਸ ਪਰਮੇਸ਼ੂਰ ਦਾ ਗਿਆਨ ਹੈ ਸੋ ਬਿੱਲ ਕੁੱਲ ਗੱਪ ਹੈ ਕਿਉਂਕਿ ਵੇਦ ਜੋ ਇੱਕ ਥੋੜੇ ਜੇਹੇ ਸੰਸਕ੍ਰਿਤ ਭਾਸ਼ਾ ਦੇ ਛੰਦਾਂ ਵਿੱਚ ਅਕਾਲ ਪੁਰਖ ਦੀ ਪ੍ਰਾਰਥਨਾ ਦੇ ਪੁਸਤਕ ਹਨ ਸੋ ਉਸ ਦੀ ਮਹਾਨ ਮਹਿਮਾਂ ਨੂੰ ਕਦ ਜਾਨ ਸਕਦੇ ਹਨ ਇਸੇ ਤਰ੍ਹਾਂ ਚਾਰ ਵੇਦ ਪਾਠੀ ਜੋ ਬ੍ਰਹਮਾਂ ਆਖਯਾ ਜਾਂਦਾ ਹੈ ਸੋ ਭੀ ਉਸ ਪਰਮਾਤਮਾਂ ਦਾ ਮਰਮ ਨਹੀਂ ਪਹਿਚਾਨ ਸਕਦਾ ।।

ਜੋ ਆਪਨੇ ਆਪ ਨੂੰ ਇਸ ਸੰਸਾਰ ਵਿੱਚ ਆਕੇ ''ਈਸ਼ਵਰ ਅੰਸ'' ਯਾ ਅਵਤਾਰ ਕਹਾਉਂਦੇ ਹਨ ਸੋ ਭੀ ਉਸ ਬੇਅੰਤ ਪਰਮਾਤਮਾਂ ਦਾ ਅੰਤ ਨਹੀਂ ਪਾਉਂਦੇ ਕਿਉਂਕਿ ਓਹ ਸਭ ਤੇ ਪਰੇ ਅਤੇ ਬੇਅੰਤ ਹੈ, ਜਿਸ ਦਾ ਸ਼ਿਵ ਜੈਸੇ ਧਿਆਨ ਧਾਰੀ ਭੇਦ ਨਹੀਂ ਪਾ ਸਕਦੇ , ਅਰ ਵੇਦ ਖੋਜਦੇ 2 ਨੇਤਿ 2 ਆਖਨ ਲੱਗ ਗਏ ਹਨ ਸੋ ਪਰਮੇਸ਼ਰ ਸਭ ਦਾ ਆਸਰਾ ਰੂਪ ਹੈ, ਇਸੀ ਤਰ੍ਹਾਂ ਜੋ ਦੇਵੀਆ ਕਥਨ ਕੀਤੀਆਂ ਜਾਂਦੀਆਂ ਹਨ, ਓਹ ਭੀ ਉਸ ਸਰਬ ਸ਼ਕਤੀ ਮਾਨ ਦਾ ਭੇਦ ਨਹੀਂ ਪਾ ਸਕਦੀਆਂ ਕਿਉਕਿ ਓਹ ਜਗਦੀਸ਼ਵਰ ਸਭ ਤੇ ਵੱਡਾ ਅਰ ਅਲਖ ਸਰੂਪ ਪਾਰਬ੍ਰਹਮ ਹੈ ।।

ਸੋਦਰ ਰਾਗ ਆਸਾ ਮ :੧ ।।

''ਸੋਦਰ ਤੇਰਾ ਕੇਹਾ ਸੋ ਘਰ ਕੇਹਾ ਜਿਤ ਬਹਿ ਸਰਬ ਸਮਾਲੇ । ਬਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣ ਹਾਰੇ ।। ਕੇਤੇ ਤੇਰੇ ਰਾਗ ਪਰੀ ਸਿਉ ਕਹੀ ਅਹਿ ਕੇਤੇ ਤੇਰੇ ਗਾਵਣ ਹਾਰੇ ।। ਗਾਵਣ ਤੁਧਨੋ ਪਵਣ ਪਾਣੀ ਬੈਸੰਤ੍ਰ ਗਾਵੈ ਰਾਜਾ ਧਰਮ ਦੁਆਰੇ ।। ਗਾਵਨ ਤੁਧਨੋ ਚਿਤ ਗੁਪਿਤ ਲਿਖ ਜਾਣਨ ਲਿਖ ਲਿਖ ਧਰਮ ਬੀਚਾਰੇ ।। ਗਾਵਨ ਤੁਧਨੋ ਈਸਰ ਬ੍ਰਹਮਾ ਦੇਵੀ ਸੋਹਨ ਤੇਰੇ ਸਦਾ ਸਵਾਰੇ ।।''

ਇਸ ਸ਼ਬਦ ਵਿੱਚ ਭੀ ਗੁਰੂ ਜੀ ਨੇ ਉਸ ਅਕਾਲ ਪੁਰਖ ਦੀ ਮਹਮਾਂ ਕਥਨ ਕਰਦੇ ਹੋਏ ਏਹੋ ਵਰਨਨ ਕੀਤਾ ਹੈ ਕਿ ਹੇ ਪਰਮਾਤਮਾਂ ਤੇਰਾ ਓਹ ਦਰਵਾਜ਼ਾ ਅਤੇ ਘਰ ਕੈਸਾ ਇੱਕ ਅਧਭੁਤ ਹੈ ਜਿਸ ਵਿੱਚ ਤੂੰ ਇਸਥਤ ਹੋਕੇ ਸੰਪੂਰਨ ਚਰ ਅਚਰ ਅਤੇ ਸਥਾਵਰ ਜੰਗਮ ਚਾਰ ਖਾਣੀਆਂ ਦੇ ਜੀਵਾਂ ਦੀ ਖਬਰ ਰੱਖਦਾ ਹੈ ਹੇ ਪਰਮੇਸ਼ਰ ਤੇਰੇ ਕੋਟਾਨ ਕੋਟ ਸ਼ਬਦ ਹੋ ਰਹੇ ਹਨ ਜੋ ਤੇਰੀ ਮਹਮਾਂ ਨੂੰ ਵਰਨਨ ਕਰਦੇ ਹਨ, ਅਰ ਕੋਟਾਨ ਕੋਟ ਉਨ੍ਹਾਂ ਸ਼ਬਦਾਂ ਦੇ ਬਜਾਉਨੇ ਵਾਲੇ ਹਨ ਜੋ ਉਨ੍ਹਾਂ ਦੁਵਾਰੇ ਆਪਦਾ ਯਸ਼ ਗਾਇਨ ਕਰਦੇ ਹਨ ।।

ਹੇ ਪਰਮਾਤਮਾਂ ਕੋਟਾਨ ਕੋਟ ਹੀ ਤੇਰੇ ਯਸ਼ ਦੇ ਗੀਤ (ਪਰੀ) ਅਰਥਾਤ ਸੁਲੱਖਣੀਆਂ ਇਸਤ੍ਰੀਆਂ ਗਾਇਨ ਕਰ ਰਹੀਆਂ ਹਨ ਅਤੇ ਇਸੇ ਪ੍ਰਕਾਰ ਕਿਤਨੇ ਹੀ ਹੋਰ

ਲੋਗ ਤੇਰਾ ਜਸ ਗਾ ਰਹੇ ਹਨ, ਇਹ ਪੌਣ ਜੋ ਸਾਰੇ ਜੀਵਾਂ ਦਾ ਅਧਾਰ ਹੈ, ਫਿਰ ਇਹ ਮਹਾਨ ਜਲ ਜੋ ਸਭ ਦਾ ਜੀਵਨ ਹੈ ਇਸੇ ਤਰ੍ਹਾਂ ਜੋ ਅਗਨੀ ਸਾਰੇ ਪਦਾਰਥਾਂ ਦੀ ਜਯੋਤੀ ਹੈ ਆਪਦੀ ਅਤੁੱਲ ਸ਼ਕਤੀ ਦਾ ਗਾਇਨ ਕਰ ਰਹੀ ਹੈ, ਇਸੀ ਪਰਕਾਰ ਰਾਜਾ ਲੋਗ ਅਪਨੀ ਨਯਾਇ ਗਦੀ ਪਰ ਬ੍ਰਾਜਕੇ ਆਪਦਾ ਯਸ਼ ਦਸ ਰਹੇ ਹਨ, ਹੇ ਪ੍ਰਭੋ ਆਪਦੀ ਸ਼ੋਭਾ ਗੁਪਤ ਅਤੇ ਪਰਗਟ ਜੀਵ ਭੀ ਵਰਨਨ ਕਰ ਰਹੇ ਹਨ, ਜਿਨ੍ਹਾਂ ਨੂੰ ਅਪਨੀ ਬੁਧਿ ਦੁਵਾਰੇ ਲਿਖਕੇ ਹੇ ਧਰਮ ਨਿਆਈ ਵਵੇਚਨਾ ਕਰਦੇ ਹੋ, ਇਸੀ ਪਰਕਾਰ ਸ਼ਿਵ ਜੈਸੇ ਤਪੱਸੀ ਬਰਹਮਾਂ ਜੇਸੇ ਵਿੱਦਵਾਨ ਅਤੇ ਦੇਵੀ ਆਕਿ ਸੁਸ਼ੀਲਾ ਆਪ ਦੇ ਯਸ਼ ਦਾ ਗਾਹਿਨ ਕਰ ਰਹੀਆਂ ਹਨ, ਕਿਉਂਕਿ ਇਨ੍ਹਾਂ ਵਿੱਚ ਜੋ ਸੁੰਦ੍ਰ ਗੁਣ ਹਨ ਸੋ ਇਨ੍ਹਾਂ ਦੇ ਅਪਨੇ ਨਹੀਂ ਹਨ ਕਿੰਤੂ ਇਹ ਤੇਰੇ ਹੀ ਸੁੰਦ੍ਰ ਰੂਪ ਕਰਕੇ ਸੁਹਾਵੇ ਪ੍ਰਤੀਤ ਹੁੰਦੇ ਹਨ ਜਿਸ ਤੇ ਇਨ੍ਹਾਂ ਦੀ ਸੁੰਦ੍ਰਤਾ ਮਾਨੋਂ ਆਪਦੀ ਸ਼ੋਭਾ ਦੀ ਸਾਖੀ ਦੇਨੇ ਵਾਲੀ ਹੈ। ਅਰ ਇਨ੍ਹਾਂ ਵਿੱਚ ਅਪਨੀ ਕੋਈ ਸ਼ਕਤੀ ਨਹੀਂ ਹੈ ।।

ਇਸ ਸ਼ਬਦ ਵਿੱਚ ਭੀ ਗੁਰੂ ਜੀ ਨੇ ਇਹੋ ਪ੍ਰਗਟ ਕੀਤਾ ਹੈ ਕਿ ਸ਼ਿਵ ਬ੍ਰਹਮਾਂ ਅਤੇ ਦੇਵੀ ਆਦਿਕ ਜੀਵ ਉਸ ਪਰਮਾਤਮਾਂ ਦੇ ਦਰਵਾਜ਼ੇ ਪਰ ਭੱਟਾਂ ਦੀ ਤਰ੍ਹਾਂ ਯਸ਼ ਗਾਇਨ ਕਰਨੇ ਵਾਲੇ ਹਨ, ਅਰਥਾਤ ਇਨ੍ਹਾਂ ਵਿੱਚ ਜੋ ਗੁਣ ਹਨ ਸੋ ਪਰਮਾਤਮਾਂ ਦੇ ਹੀ ਯਸ਼ ਦੇ ਉਦਬੋਧਕ ਹਨ, ਨਹੀਂ ਇਨ੍ਹਾਂ ਦਾ ਸੁਤੰਤਰ ਕੋਈ ਗੁਣ ਨਹੀਂ ਹੈ ।

ਮਾਝ ਮ: ੩

"ਰਹਾਉ ।। ਦੇਵੀ ਦੇਵਾ ਮੂਲ ਹੈ ਮਾਇਆ । ਸਿੰਮ੍ਰਿਤ ਸ਼ਾਸਤਰ ਜਿਨ ਉਪਾਇਆ ।। ਕਾਮੁ ਕ੍ਰੋਧ ਪਸਰਿਆ ਸੰਸਾਰੇ ਆਇ ਜਾਇ ਦੁਖ ਪਾਵਣਿਆ ।। ਪੁਨ: । ਦੂਜੇ ਲੱਗੀ ਫਿਰ ਪਛੋਤਾਣੀ ਹਲਤ ਪਲਤੁ ਦੋਵੈ ਗੁਵਾਏ ਸੁਪਨੈ ਸੁਖ ਨ ਪਾਵਣਿਆ ।।"

ਇਸ ਸ਼ਬਦ ਤੇ ਪ੍ਰਗਟ ਹੁੰਦਾ ਹੈ ਕਿ ਦੇਵੀ ਦੇਵਤੇ ਅਤੇ ਸਿੰਮ੍ਰਿਤ ਸ਼ਾਸਤਰ ਆਦਿਕਾਂ ਦਾ ਮੂਲ ਅਗਿਆਨ ਹੈ, ਅਰ ਓਸੇ ਆਗਿਆਨ ਤੇ ਇਨ੍ਹਾਂ ਦੀ ਉਤਪਤੀ ਹੋਈ ਹੈ, ਜਿਸ ਤੇ ਕਾਮ ਕ੍ਰੋਧ ਆਦਿਕ ਗੁਣਾਂ ਵਾਲੇ ਹੋਣੇ ਕਰਕੇ ਸੰਸਾਰ ਵਿੱਚ ਬਾਰ ਬਾਰ ਜਨਮ ਮਰਨ ਨੂੰ ਪ੍ਰਾਪਤ ਹੁੰਦੇ ਹਨ ਅਰ ਇਹ ਸਾਰਾ ਸੰਸਾਰਕ ਪਸਾਰਾ ਜਿਸ ਵਿੱਚ ਇਹ ਦੇਵੀ ਦੇਵਤੇ ਗਿਣੇ ਜਾਂਦੇ ਹਨ ਸੋ ਕਾਮ ਕ੍ਰੋਧ ਆਦਿਕ ਦੀ ਹੀ ਲੀਲਾ ਹੈ ਜਿਸ ਤੇ ਇਨ੍ਹਾਂ ਨੂੰ ਸੁਪਨੇ ਵਿੱਚ ਭੀ ਸੁਖ ਨਹੀਂ ਪਰਾਪਤ ਹੁੰਦਾ ।।

ਇਸ ਵਾਸਤੇ ਜੋ ਉਸ ਅਕਾਲ ਪੁਰਖ ਦਾ ਤਿਆਗਨ ਕਰਕੇ ਦੂਸਰੇ ਦੇਵੀ ਦੇਵ ਆਦਿਕ ਦੇ ਅਰਾਧਨ ਵਿੱਚ ਲੱਗ ਜਾਦਾ ਹੈ ਸੋ ਆਪਨੇ ਲੋਕ ਪਰਲੋਕ ਨੂੰ ਗੁਵਾਕੇ ਪੱਛੋਤਾਉਂਦਾ ਹੈ ਅਤੇ ਉਸ ਨੂੰ ਸੁਪਨੇ ਵਿੱਚ ਭੀ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ, ਇਸ ਤੇ ਸਿੱਧ ਹੁੰਦਾ ਹੈ ਕਿ ਦੇਵੀ ਦੇਵਤਿਆਂ ਦਾ ਅਰਾਧਨ ਲੋਕ ਪਰਲੋਕ ਵਿੱਚ ਦੁਖ ਦਾ ਸਬਬ ਹੈ ।।

ਸਲੋਕ ਮ: ੧

"ਨ ਦੇਵ ਦਾਨਵਾ ਨਰਾ । ਨ ਸਿੱਧ ਸਾਧਕਾ ਧਰਾ ।। ਅਸਤਿ ਏਕ ਦਿਗਰ ਕੁਈ । ਏਕ ਤੁਈ ਏਕ ਤੁਈ ।।"

ਇਸ ਸ਼ਲੋਕ ਦਾ ਭਾਵ ਭੀ ਏਹੋ ਹੈ ਕਿ ਹੇ ਪਰਮਾਤਮਾਂ ਤੇਰੇ ਬਿਨਾਂ ਹੋਰ ਕੋਈ ਦੇਵੀ ਦੇਵਤਾ ਯਾ ਸਿੱਧ ਸਾਧਕ ਅਤੇ ਮਨੁੱਖ ਆਦਿਕ ਪੂਜਨ ਦੇ ਜੋਗ ਨਹੀਂ ਹੈ ਕਿੰਤੂ ਕੇਵਲ ਇੱਕ ਆਪ ਹੀ ਹੋ ।।

ਪੁਨ: ਰਹਾਉ

"ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ । ਬਿਨ ਗੁਰ ਪੰਥ ਨ ਸੂਝਈ ਕਿਤ ਬਿਧ ਨਿਰ ਬਹੀਐ ।।੨।। ਖੋਟੇ ਕੋ ਖਰਾ ਕਹੈ ਖਰੇ ਸਾਰ ਨਾ ਜਾਣੈ । ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ।।੩।। ਸੂਤੇ ਕਉ ਜਾਗਤ ਕਹੈ ਜਾਗਤ ਕਉ ਸੂਤਾ । ਜੀਵਤ ਕਉ ਮੂਆ ਕਹੇ ਮੂਏ ਨਹੀਂ ਰੋਤਾ ।।੪।। ਆਵਦ ਕੋ ਜਾਤਾ ਕਹੈ ਜਾਤੇ ਕੋ ਆਇਆ । ਪਰਕੀਕੋ ਅਪਨੀ ਕਹੇ ਅਪਨੋ ਨਹੀ ਭਾਇਆ ।।੫।। ਮੀਠੇ ਕਉ ਕਉੜਾ ਕਹੈ ਕੜੀਏ ਕਉ ਮੀਠਾ । ਰਾਤੇ ਕੀ ਨਿੰਦਾ ਕਰੈ ਜੈਸਾ ਕਲਮਹਿ ਮੀਠਾ ।।੬।। ਚੇਰੀ ਕੀ ਸੇਵਾ ਕਰੈ ਠਾਕੁਰ ਨਹੀਂ ਦੀਸੈ । ਪੋਖਰ ਨੀਰ ਵਿਰੋਲੀਐ ਮਾਖਨ ਨਹੀਂ ਰੀਸੈ ।।"

ਇਸ ਰਹਾਉ ਵਿੱਚ ਇਨ੍ਹਾ ਸੰਸਾਰਕ ਜੀਵਾਂ ਦੀ ਬੁੱਧਿ ਦੀ ਬਿਪਰਜਤਾ ਦੱਸਕੇ ਇਹ ਕਥਨ ਕੀਤਾ ਹੈ ਕਿ ਜੋ ਪੁਰਖ ਪਰਮਾਤਮਾਂ ਨੂੰ ਤਿਆਗ ਕੇ ਓਸ ਦੀ (ਚੇਰੀ) ਅਰਥਾਤ ਸ਼ਕਤੀ ਯਾ ਮਹਾਂ ਮਾਹਿਆ ਜਿਸ ਨੂੰ ਦੇਵੀ ਭੀ ਆਖਦੇ ਹਨ ਪੂਜਾ ਕਰਦਾ ਹੈ ਸੋ ਪਾਣੀ ਵਿੱਚੋਂ ਰਿੜਕ ਕੇ ਦੁਧ ਦੀ ਰੀਸ ਮੱਖਨ ਕੱਢਦਾ ਹੈ, ਜਿਸ ਪ੍ਰਕਾਰ ਪਾਣੀ ਵਿੱਚੋਂ ਮੱਖਨ ਨਹੀਂ ਨਿੱਕਲਦਾ ਇੱਸੇ ਤਰ੍ਹਾਂ ਅਕਾਲ ਪੁਰਖ ਤੇ ਭਿੰਨ ਦੇਵੀ ਦੇ ਅਰਾਧਨ ਤੇ ਕੋਈ ਫਲ ਸਿੱਧ ਨਹੀਂ ਹੁੰਦਾ ।। ਪੁਨ:

"ਅਨਕ ਦੇਵੀ ਜਾਕਉ ਸੇਵਹਿ ਲਖਮੀ ਅਨਕ ਭਾਂਤੇ"

ਇਸ ਦਾ ਤਾਤਪ੍ਰਜ ਇਹੋ ਹੈ ਕਿ ਅਨੇਕਾਂ ਦੇਵੀਆਂ ਜਿਸ ਪ੍ਰਮਾਤਮਾਂ ਦੇ ਦਰਵਾਜ਼ੇ ਦਾ ਸੇਵਨ ਕਰ ਰਹੀਆਂ ਹਨ ਯਾ ਜਿਸਦਾ ਸਿਮਰਨ ਕਰ ਦੀਆਂ ਹਨ, ਅਤੇ ਲਖਮੀ ਅਰਥਾਤ ਓਹੋ ਦੇਵੀਆਂ, ਕਈ ਪ੍ਰਕਾਰਾਂ ਨਾਲ ਜਿਸਦੇ ਮਹਾਨ ਸਰੂਪ ਨੂੰ ਅਰਾਧਨ ਕਰ ਰਹੀਆਂ ਹਨ ਸੋਈ ਪਰਮਾਤਮਾਂ ਸਭ ਦੇ ਅਰਾਧਨ ਜੋਗ ਹੈ, ਜਿਸਤੇ ਬਿਨਾਂ ਹੋਰ ਕੋਈ ਨਹੀਂ ਹੈ ਜੋ ਪੂਜਨ ਦੇਯੋਗ ਹੋਵੇ ।।

ਰਾਗ ਗਉੜੀ ਬੈਰਾਗਨਿ ਕਬੀਰ ਜੀ

"ਦੇਵੀ ਦੇਵਾ ਪੂਜਹਿ ਡੋਲਹਿ ਪਾਰ ਬ੍ਰਹਮੁ ਨਹੀਂ ਜਾਨਾ । ਕਹਤ ਕਬੀਰੁ ਅਕੁਲੁ ਨਹੀਂ ਚੇਤਿਆ ਬਿਖਿਆ ਸਿਉ ਲਪਟਾਨਾ ।।"

ਇਸਦਾ ਭਾਵ ਇਹ ਹੈ ਕਿ ਜੋ ਲੋਗ ਦੇਵੀ ਯਾ ਦੇਵਤਿਆਂ ਦਾ ਪੂਜਨ ਕਰਦੇ ਹਨ ਸੋ ਭਟਕਦੇ ਫਿਰਦੇ ਹਨ, ਪੁਨ:

"ਮਾਟੀ ਕੇ ਕਰ ਦੇਵੀ ਦੇਵਾ ਤਿਸ ਆਗੈ ਜੀਉ ਦੇਹੀ ।। ਐਸੇ ਪਿਤ੍ਰ ਤੁਮ੍ਹਾਰੇ ਕਹੀਅਹਿ ਆਪਨ ਕਹਿਆ ਨ ਲੇਹੀ ।।"

ਅਰਥਾਤ ਹੇ ਸੰਸਾਰ ਦੇ ਆਗਿਆਨੀ ਜੀਵੋ ਤੁਸੀਂ ਜੋ ਮਿੱਟੀ ਦੇ ਦੇਵੀ ਦੇਵਤੇ ਬਨਾਕੇ ਪੂਜਦੇ ਹੋ ਅਰ ਓਨ੍ਹਾਂ ਦੇ ਅੱਗੇ ਬਲੀ ਦਾਨ ਦੇਂਦੇ ਹੋ ਸੋ ਭੁੱਲ ਕਰਦੇ ਹੋ ਕਿਓਂਕਿ ਉਸ ਅਕਾਲ ਪੁਰਖ ਦੇ ਅਰਾਧਨ ਨੂੰ ਤਯਾਗ ਕੇ ਤੁਸੀਂ ਐਸੇ ਅਪਨੇ ਪਿਤਰਾਂ ਆਦਿਕ ਦੀ ਭੇਟਾ ਕਰਦੇ ਹੋ ਜੋ ਆਪ ਕੁਛ ਭੀ ਮੰਗ ਨਹੀਂ ਕਰਦੇ, ਜਿਸ ਦਾ ਭਾਵ ਇਹ ਹੈ ਕਿ ਦੇਵੀ ਦੇਵਤਿਆਂ ਦੇ ਮੰਦਰਾਂ ਪਰ ਉਨ੍ਹਾਂ ਦੀ ਮੂਰਤੀਆਂ ਸਾਮ੍ਹਨੇ ਜੋ ਬਲੀਦਾਨ ਦੇਨਾ ਹੈ ਸੋ ਇੱਕ ਭਰਮ ਦਾ ਨਿਸ਼ਾਨ ਹੈ ।।

ਭੈਰਉ ਕਬੀਰ ਜੀਉ

"ਕੋਟਿ ਸੂਰ ਜਾਕੈ ਪਰਗਾਸਾ । ਕੋਟਿ ਮਹਾਦੇਵ ਅਰ ਕਵਲਾਸਾ ।। ਦੁਰਗਾ ਕੋਟ ਜਾਕੈ ਮਰਦਨ ਕਰੈ । ਬ੍ਰਮ੍ਹਾ ਕੋਟਿ ਬੇਦ ਉਚਰੈ ।।੧।। ਜਉਂ ਜਾਚਉ ਤਉ ਕੇ

ਵਲ ਰਾਮ । ਆਨ ਦੇਵ ਮੋ ਨਾਹੀਂ ਕਾਮ ।।''

ਅਰਥਾਤ ਜਿਸ ਪਰਮਾਤਮਾ ਦਾ ਕਰੋੜਾਂ ਸੂਰਜ ਜੈਸਾ ਪਰਕਾਸ਼ ਹੈ, ਅਜੇਹੇ ਕਈ ਸੂਰਜ ਜਿਸ ਦੀ ਜੋਤਿ ਵਿੱਚ ਬ੍ਰਾਜਮਾਨ ਹੋਰਹੇ ਹਨ, ਇਸੀ ਪ੍ਰਕਾਰ ਸ਼ਿਵ ਅਤੇ ਬ੍ਰਹਮਾਂ ਜਿਸਦੇ ਚਰਨਾ ਵਿੱਚ ਨਿਵਾਸ ਕਰਦੇ ਹਨ ਇਸੀ ਪਰਕਾਰ ਕਈ ਕਰੋੜ ਦੁਰਗਾ ਜਿਸ ਦੇ ਚਰਨ ਮਰਦਨ ਕਰ ਰਹੀ ਹੈ, ਫਿਰ ਜਿਸ ਪਰਮਾਤਮਾ ਦੇ ਯਸ਼ ਦਾ ਕਰੋੜਾਂ ਹੀ ਬ੍ਰਹਮੇ ਵੇਦਾਂ ਦੁਆਰੇ ਉਚਾਰਨ ਕਰ ਰਹੇ ਹਨ, ਪਰੰਤੁ ਓਹ ਮਹਾਨ ਸ਼ਕਤੀਮਾਨ ਇਨ੍ਹਾਂ ਨੂੰ ਇੱਕ ਤੁੱਛ ਮਾਤ੍ਰ ਜੀਵ ਜਾਨਕੇ ਆਪਨੇ ਉਸ ਸੱਚੇ ਪਰਤਾਪ ਤੇ ਪਰਤਾਪ ਵਾਨ ਕਰ ਰਿਹਾ ਹੈ, ਇਸ ਲਈ ਮੈਂ ਜੇ ਚਾਹੁੰਦਾ ਹਾਂ ਤਾਂ ਓਸੇਦਾ ਨਾਓਂ ਚਾਹੁੰਦਾ ਹਾਂ ਨਹੀਂ ਉਸਤੇ ਬਿਨਾਂ ਕਿਸੇ ਹੋਰ ਦੇਵੀ ਯਾ ਦੇਵਤੇ ਨਾਲ ਮੇਰਾ ਕੋਈ ਕੰਮ ਨਹੀਂ ਹੈ, ਇਸ ਤੇ ਇਹ ਸਿੱਧ ਹੁੰਦਾ ਹੈ ਕਿ ਅਰਾਧਨ ਦੇ ਜੋਗ ਇੱਕ ਅਕਾਲ ਪੁਰਖ ਹੀ ਹੈ ਉਸ ਤੇ ਭਿੰਨ ਕੋਈ ਦੇ ਵੀ ਦੇਵਤਾ ਪੂਜਨ ਦੇ ਯੋਗ ਨਹੀਂ ਹੈ ।।

ਗੌਂਡ ਨਾਮ ਦੇਵ

''ਭੈਰਉ ਭੂਤ ਸੀਤਲਾ ਧਾਵੈ । ਖਰ ਬਾਹਨ ਓਹ ਛਾਰ ਉਡਾਵੈ ।।1।। ਹਉ ਤਉ ਏਕ ਰਾਮਈਆ ਲੈ ਲੈਉ ਹਉ । ਆਨ ਦੇਵ ਬਦਲਾਵਨਿ ਦੈ ਹਉ ।। ਸਿਵ ਸਿਵ ਕਰਿਤੇ ਜੋ ਨਰ ਧਿਆਵੈ ਬਰਦ ਚਢੇ ਡਉਰ ਡਮਕਾਵੈ ।। ਮਹਾਮਾਈ ਕੀ ਪੂਜਾ ਕਰੈ । ਨਰ ਸੈ ਨਾਰ ਹੋਇ ਅਉਤਰੈ ।।3।। ਤੂੰ ਕਹੀਅਤ ਹੀ ਆਦਿ ਭਵਾਨੀ । ਮੁਕਤਿ ਕੀ ਬਰੀਆ ਕਹਾ ਛਪਾਨੀ । ਗੁਰਮਤਿ ਰਾਮ ਨਾਮ ਗਹੁ ਮੀਤਾ ।। ਪ੍ਰਣਵੈ ਨਾਮਾ ਇਉ ਕਹੈ ਗੀਤਾ ।।''

ਇਸ ਸਬਦ ਵਿੱਚ ਨਾਮਦੇਵ ਜੀ ਨੇ ਵੱਡੇ ਜ਼ੋਰ ਨਾਲ ਅਕਾਲ ਪੁਰਖ ਦੇ ਪੂਜਨ ਤੇ ਛੁੱਟ ਦੇਵੀ ਦੇਵਤਿਆਂ ਦਾ ਖੰਡਨ ਕੀਤਾ ਹੈ ਅਰ ਇਹ ਕਥਨ ਕੀਤਾ ਹੈ ਕਿ ਜੋ ਲੋਗ ਭੈਰਉ ਭੂਤ ਅਤੇ ਸੀਤਲਾ ਆਦਿਕ ਦਾ ਸੇਵਨ ਕਰਦੇ ਹਨ ਸੋ ਓਹ ਗਧੇ ਦੀ ਜੂਨ ਨੂੰ ਪਾਕੇ ਖੇਹ ਉਡਾਉਂਦੇ ਫਿਰਨਗੇ, ਇਸ ਵਾਸਤੇ ਮੈਂ ਤਾਂ ਇੱਕ ਅਕਾਲ ਪੁਰਖ ਦਾ ਹੀ ਅਰਾਧਨ ਕਰਦਾ ਹਾਂ ਉਸ ਤੇ ਛੁੱਟ ਕਿਸੇ ਹੋਰ ਦੇਵਤੇ ਦਾ ਪੂਜਨ ਨਹੀਂ ਚਾਹੁੰਦਾ, ਜੋ ਲੋਗ ਸ਼ਿਵ ਦੇ ਧਿਆਨ ਵਿੱਚ ਲੱਗ ਕੇ ਅਪਨੇ ਦੇਵਤਾ ਦੀ ਮੂਰਤੀ ਨੂੰ ਪ੍ਰਾਪਤ ਹੋਨਗੇ ਉਨ੍ਹਾਂ ਨੂੰ ਇਸ ਦਾ ਫਲ ਇਹ ਮਿਲੇਗਾ ਜੋ ਓਹ ਭੀ ਅਪਨੇ ਦੇਵਤੇ ਵਾਂਗ ਬੈਲ ਪਰ ਚੜ੍ਹਕੇ ਡਉਰੂ ਬਜਾਉਨਗੇ, ਫਿਰ ਜੋ ਮਹਾਂਮਾਈ ਅਰਥਾਤ ਦੁਰਗਾ ਦੇ ਉਪਾਸਕ ਹੋ ਕੇ ਉਸ ਦੀ ਪੂਜਾ ਕਰਨਗੇ ਯਾ ਕਰਦੇ ਹਨ ਸੋ ਅਨੰਨਯ ਭਗਤੀ ਦੇ ਕਰਨੇ ਤੇ ਇਸਤ੍ਰੀ ਦੇ ਜਨਮ ਨੂੰ ਪਰਾਪਤ ਹੋਨਗੇ, ਅਤੇ ਦੇਵੀ ਜਿਸ ਨੂੰ ਆਦਿ ਭਵਾਨੀ ਆਖਦੇ ਹਨ ਕੋਈ ਵਸਤੂ ਹੈ ਤਾਂ ਓਹ ਮੁਕਤੀ ਕਾਲ ਵਿੱਚ ਅਰਥਾਤ ਗਿਆਨ ਸਮਯ ਕਿੱਥੇ ਛਿਪ ਜਾਂਦੀ ਹੈ ਅਰਥਾਤ ਇਹ ਅਗਯਾਨ ਵਿੱਚ ਹੀ ਦੇਵੀ ਯਾ ਭਵਾਨੀ ਆਦਿਕ ਅਗਯਾਨੀਆਂ ਦੀ ਦ੍ਰਿਸ਼ਟੀ ਵਿੱਚ ਪ੍ਰਤੀਤ ਹੁੰਦੀਆਂ ਹਨ ਪਰੰਤੂ ਜਦ ਗਯਾਨ ਦੁਵਾਰੇ ਪੁਰਖ ਮੁਕਤਿ ਨੂੰ ਪ੍ਰਾਪਤ ਹੋ ਜਾਂਦਾ ਹੈ ਤਦ ਇਹ ਸਭ ਭਰਮ ਉਠ ਜਾਂਦੇ ਹਨ, ਇਸ ਵਾਸਤੇ ਨਾਮਦੇਵ ਜੀ ਆਖਦੇ ਹਨ ਕਿ ਜੇ ਓਹ ਕੋਈ ਸੱਤ ਵਸਤੂ ਹੋਵੇ ਤਾਂ ਮੁਕਤੀ ਕਾਲ ਵਿੱਚ ਭੀ ਰਹੇ ।।

ਇਸ ਵਾਸਤੇ ਮਹਾਤਮਾਂ ਪੁਰਖਾਂ ਦੇ ਸੱਤ ਉਪਦੇਸ਼ ਤੇ ਅਪਨੀ ਬੁਧਿ ਨੂੰ ਸ਼ੁਧ ਕਰਕੇ ਅਕਾਲ ਪੁਰਖ ਦੇ ਵਿੱਚ ਲਗਾਉਨਾ ਹੀ ਉਤਮ ਹੈ, ਜਿਸਤੇ ਨਾਮਦੇਵ ਜੀ ਨੇ ਸਾਬਤ ਕਰ ਦਿੱਤਾ ਹੈ ਕਿ ਜੋ ਲੋਗ ਦੇਵੀ ਦਾ ਅਰਾਧਨ ਕਰਦੇ ਹਨ ਯਾ ਕਰਨਗੇ ਓਹ ''ਜਹਾਂ ਆਸਾ ਤਹਾਂ ਬਾਸਾ ਦੇ ਅਨੁਸਾਰ'' ਇਸਤ੍ਰੀਆ ਦੇ ਜਨਮ ਨੂੰ ਪ੍ਰਾਪਤ ਹੋਨਗੇ, ਅਰ

ਸਾਥ ਹੀ ਇਹ ਭੀ ਕਥਨ ਕੀਤਾ ਹੈ ਕਿ ਦੇਵੀ ਇੱਕ ਅਗਯਾਨ ਕਾਲ ਵਿੱਚ ਅਗਯਾਨੀ ਜੀਵਾਂ ਦੀ ਕਲਪਨਾ ਹੈ ।।

ਪ੍ਰਭਾਤੀ ਮ: ੧

ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰ ਛੋਡੀ ਮਾਇਆ । ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮ ਨ ਪਾਇਆ " ।।

ਇਸ ਦਾ ਭਾਵ ਇਹ ਹੈ ਕਿ ਜਿਸ ਪਰਮਾਤਮਾ ਦੇ ਗਿਆਨ ਵਾਸਤੇ ਬਰਹਮਾਂ ਨੇ ਵੇਦਾ ਦਾ ਉਚਾਰਨ ਕੀਤਾ ਅਰ ਜਿਸ ਦੇ ਜਾਨਣੇ ਲਈ ਸ਼ਿਵ ਨੇ ਮਾਯਾ ਦਾ ਤਿਆਗ ਕਰਕੇ ਅਰਥਾਤ ਸੰਪੂਰਨ ਸੁਖ ਸੰਪਤੀ ਨੂੰ ਛੱਡਕੇ ਅੱਕ ਅਤੇ ਧਤੂਰੇ ਆਦਿਕ ਦੇ ਪੱਤੇ ਖਾਕੇ ਉਸਦਾ ਧਿਆਨ ਲਗਾਉਣਾ ਚੰਗਾ ਜਾਣਾ, ਇਸੀ ਪ੍ਰਕਾਰ ਜਿਸ ਦੇ ਦੇਖਣੇ ਲਈ ਵੱਡੇ ਵੱਡੇ ਸਿੱਧ ਲੋਗ ਸੰਸਾਰਕ ਸੁਖਾਂ ਤੇ ਉਦਾਸ ਹੋਕੇ ਅੰਤ੍ਰ ਮੁਖੀ ਬਿਰਤੀ ਨਾਲ ਉਸ ਦਾ ਅਰਾਧਨ ਕਰਦੇ ਹਨ ਉਨ੍ਹਾਂ ਨੇ ਭੀ ਉਸ ਮਹਾਨ ਸਰੂਪ ਦਾ ਅੰਤ ਨਹੀਂ ਪਾਇਆ ।।

ਇਸੀ ਤਰ੍ਹਾਂ ਲੋਗ ਸ਼ਾਕਤ ਸਭ ਦੇਵਤਿਆਂ ਨਾਲੋਂ ਸ਼ਕਤੀ ਅਰਥਾਤ ਦੇਵੀ ਦੀ ਹੀ ਉਪਾਸਨਾ ਤੇ ਮੁਕਤੀ ਮੰਨਦੇ ਹਨ ਅਰ ਉਸਨੂੰ ਅਕਾਲ ਪੁਰਖ ਦੀ ਸ਼ਕਤੀ ਜਾਨਕੇ ਪੂਜਦੇ ਹਨ ਕਿੰਤੂ ਉਸ ਦੇਵੀ ਨੇ ਭੀ ਉਸ ਪਰਮਾਤਮਾਂ ਦਾ ਭੇਦ ਨਹੀਂ ਜਾਣਾ, ਅਰਥਾਤ ਸ਼ਿਵ ਜੈਸੇ ਤਪੱਸੀਆਂ ਅਰ ਸਿੱਧਾਂ ਜੈਸੇ ਉਦਾਸੀਆਂ ਅਤੇ ਦੇਵੀ ਜੈਸੀ ਸ਼ਕਤੀਆਂ ਨੇ ਭੀ ਪਰਮਾਤਮਾਂ ਦਾ ਭੇਦ ਨਹੀਂ ਪਛਾਣਾ, ਜਿਸ ਤੇ ਇਹ ਸਿੱਧ ਹੋਇਆ ਕਿ ਉਨ੍ਹਾਂ ਦਾ ਕਿਸੇ ਪਰਕਾਰ ਦੇ ਫਲ ਦੀ ਇੱਛਾ ਰੱਖਕੇ ਪੂਜਨ ਕਰਨਾ ਨਿਰਾ ਆਗਿਆਨਤਾ ਦਾ ਮੂਲ ਹੈ ।।

ਜਪਜੀ ਸਾਹਿਬ

"ਧਰਮ ਖੰਡ ਕਾ ਏਹੋ ਧਰਮ। ਗਿਆਨ ਖੰਡ ਕਾ ਆਖਹੁ ਕਰਮੁ।। ਕੇਤੇ ਪਵਣ ਪਾਣੀ ਬੈਸੰਤ੍ਰ ਕੇਤੇ ਕਾਨ ਮਹੇਸ। ਕੇਤੇ ਬ੍ਰਹਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ।। ਕੇਤੀਆਂ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ । ਕੇਤੇ ਇੰਦ ਚੰਦ ਸੂਰ ਕੇਤੇ ਕੇ ਤੇ ਮੰਡਲ ਦੇਸ।।
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ। ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸੁਮੁੰਦ ।। ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ।। ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤ ਨ ਅੰਤ"।।

ਇਸ ਪਉੜੀ ਵਿੱਚ ਗੁਰੂ ਜੀ ਮਹਾਰਾਜ ਨੇ ਪਰਮਾਤਮਾਂ ਦੇ ਗਿਆਨ ਵਾਲੇ ਹਿੱਸੇ ਦਾ ਵਰਨਨ ਕਰਕੇ ਕਥਨ ਕੀਤਾ ਹੈ, ਕਿ ਉਸ ਪਰਮਾਤਮਾਂ ਵਿੱਚ ਪਵਨ ਪਾਣੀ ਅਤੇ ਅਗਨੀ ਆਦਿਕ ਪੰਜੇ ਤੱਤ ਕਈ ਪ੍ਰਕਾਰ ਨਾਲ ਬ੍ਰਹਮੰਡ ਦੀ ਰਚਨਾਂ ਨੂੰ ਲੈਕੇ ਬ੍ਰਾਜ ਮਾਨ ਹੋ ਰਹੇ ਹਨ, ਏਸੇ ਤਰ੍ਹਾਂ ਓਸ ਵਿੱਚ ਅਨੇਕਾਂ ਕ੍ਰਿਸ਼ਨ ਸ਼ਿਵ ਅਤੇ ਬ੍ਰਮ੍ਹਾਦਿਕ ਪ੍ਰਾਣੀ ਸੁੰਦਰ ਰੂਪ ਅਤੇ ਰੰਗਾਂ ਸਮੇਤ ਪ੍ਰਤੀਤ ਹੁੰਦੇ ਹਨ, ਇਸੀ ਪ੍ਰਕਾਰ ਕਰਮ ਕਾਂਡ ਦੇ ਸਥਾਨ ਅਰ ਪ੍ਰਿਥੀ ਅਤੇ ਪਰਬਤ ਉਸ ਦੀ ਰਚਨਾਂ ਵਿੱਚ ਕਈ ਕੋਟ ਬਿਰਾਜ ਰਹੇ ਹਨ, ਫਿਰ ਧਰੂ ਆਦਿ ਤਾਰਾਗਣ ਅਤੇ ਚੰਦ ਸੂਰਜ ਆਦਿਕ ਜਯੋਤਯਾਂ ਉਸਦੇ ਮਹਾਨ ਜੋਤੀ ਸਰੂਪ ਵਿੱਚ ਚਮਕ ਰਹੀਆਂ ਹਨ ਇਸੇ ਤਰ੍ਹਾਂ ਕੋਟਾਨਕੋਟ ਸਿੱਧ ਬੁੱਧਿਵਾਨ ਅਤੇ ਕਈ ਪਰਕਾਰ ਦੀ ਦੇਵੀਆਂ ਦੇ ਸਰੂਪ ਅਤੇ ਦਾਨਵਾਂ ਦੇ ਅਕਾਰ ਆਪੋ ਆਪਨਾਂ ਭਾਵ ਦਿਖਾ ਰਹੇ ਹਨ, ਜਿਸਤੇ ਕਈ ਰਤਨਾਂ ਵਾਲੇ ਸੁਮੰਦ੍ਰ ਅਤੇ ਚਾਰੇ ਖਾਣਿਆਂ ਦੇ ਚਰਾਚਰ ਜੀਵ ਅਤੇ ਪ੍ਰਤਿਸ਼ਹਿਤ ਰਾਜਿਆਂ ਸਮੇਤ ਸੁਭਾਇਮਾਨ ਹੋ ਰਹੇ ਹਨ ਜਿਨ੍ਹਾਂ ਦੀ ਗਿਨਤੀ ਦਾ ਕੋਈ ਅੰਤ ਨਹੀਂ

ਪਾਹਿ ਸਕਦਾ, ਪ੍ਰੰਤੂ ਇਹ ਸਭ ਵਸਤੂਆਂ ਜਿਨ੍ਹਾਂ ਦੇ ਗਿਆਨ ਵਿੱਚ ਪੁਰਖ ਦੀ ਤੁਛ ਬੁੱਧੀ ਚੱਕ੍ਰ ਖਾ ਜਾਂਦੀ ਹੈ ਸੋ ਇਹ ਸਭ ਉਸਦੇ ਮਹਾਨ ਗਿਆਨ ਦੇ ਅੰਦਰ ਆਪੋ ਆਪਨੀ ਪ੍ਰਭਾ ਨੂੰ ਦਿਖਾ ਰਹੇ ਹਨ, ਜਿਸਤੇ ਉਹ ਅਕਾਲ ਪੁਰਖ ਸਭ ਤੇ ਮਹਾਨ ਗਯਾਤਾ ਹੋਨ ਕਰਕੇ ਸਰਵੱਗਯ ਕਥਨ ਕੀਤਾ ਜਾਦਾ ਹੈ, ਗੁਰੂ ਜੀ ਦੇ ਇਸ ਵਾਕ ਤੇ ਭੀ ਸਿੱਧ ਹੁੰਦਾ ਹੈ ਕਿ ਉਸ ਮਹਾਨ ਗਯਾਨ ਸਰੂਪ ਦੇ ਅੱਗੇ ਦੇਵੀ ਦੇਵਤੇ ਆਦਿਕ ਕੁਛ ਭੀ ਵਸਤੂ ਨਹੀਂ ਹਨ, ਅਰਥਾਤ ਇੱਕ ਤੁਛ ਗਿਆਨ ਵਾਲੇ ਪਤੰਤ੍ਰ ਜੀਵ ਹਨ ।।

ਜਦ ਦਸਮ ਅਤੇ ਆਦਿ ਗੁਰੂ ਦੀ ਬਾਣੀ ਜਿਸਦੇ ਵਿੱਚ ਹੋਰ ਪਾਤਸ਼ਾਹੀਆਂ ਦਾ ਭੀ ਅਧਯਾਹਾਰ ਹੈ ਸਾਨੂੰ ਪੁਕਾਰ ਪੁਕਾਰ ਦੇ ਦੱਸ ਰਹੀ ਹੈ ਕਿ ਅਕਾਲ ਪੁਰਖ ਦੇ ਸਮਾਨ ਯਾ ਉਸਤੇ ਅਧਿਕ ਕੋਈ ਜੀਵ ਨਹੀਂ ਹੈ ਜੋ ਪੁਰਖ ਦੇ ਪੂਜਨ ਜੋਗ ਹੋਵੇ, ਫਿਰ ਅਜੇ ਹੇ ਮਹਾਨ ਸ਼ਕਤੀਵਾਨ ਪਰਮਾਤਮਾਂ ਨੂੰ ਛੱਡਕੇ ਗੁਰੂ ਮਹਾਰਾਜ ਨੂੰ ਕਿਸੇ ਦੇਵੀ ਦੇਵਤੇ ਦੇ ਅਰਾਧਨ ਵਾਲੇ ਦੱਸਨਾਂ ਇੱਕ ਵੱਡਾ ਭਾਰੀ ਅਨਰਥ ਦਾ ਕਰਨਾ ਹੈ ।।

# ਗੁਰੂ ਗ੍ਰੰਥ ਸਾਹਿਬ ਵਿੱਚ ਅਕਾਲਤੇ ਛੁੱਟ ਦੂਜੇ ਦੀ ਉਪਾਸਨਾਂ ਦਾ ਨਖੇਧ

## ਦੋਹਿਰਾ

ਹੁਨ ਮੈਂ ਦੱਸਾਂ ਤੁੱਧ ਨੂੰ ਗੁਰੂ ਗ੍ਰੰਥ ਮਹਾਰਾਜ ।
ਇਕ ਅਕਾਲ ਸੇਵਨ ਕਹੈ ਸਿੱਧ ਕਰਨ ਹਿਤਕਾਜ।।੧੫੬
ਜਿਨ ਪਰ ਸਰਧਾ ਕਰਨ ਤੇ ਪਾਵਤ ਮੋਖ ਉਦਾਰ ।
ਤਾਂਤੇ ਤਿਨ ਕਾ ਮਾਨਨਾ ਹੈ ਸਭ ਕੋ ਅਧਿਕਾਰ ।।੧੫੪।।

ਯਥਾ :- ਸ੍ਰੀ ਰਾਗ ਮ: ੫

''ਮੇਰੇ ਮਨ ਏਕਸ ਸਿਉ ਚਿਤ ਲਾਇ ।। ਏਕਸੁ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ ।। ਪੁਨ :

ਸੁਖ ਦਾਤਾ ਭੈ ਭੰਜਨੋ ਤਿਸ ਆਗੈ ਕਰਿ ਅਰਦਾਸਿ ।। ਮਿਹਰ ਕਰੇ ਜਿਨ ਮਿਹਰਵਾਨ ਤਾਂ ਕਾਰਜ ਆਵੈ ਰਾਸ ।। ਪੁਨ:

ਕਰੇ ਕਰਾਏ ਆਪ ਪ੍ਰਭੁ ਸਭ ਕਿਛੁ ਤਿਸ ਹੀ ਹਾਥਿ । ਮਾਰਿ ਆਪ ਜੀਵਾਲਦਾ ਅੰਤਰਿ ਬਾਹਰਿ ਸਾਥਿ ।।

### ਗਉੜੀ

ਹਰਿ ਇਕੋ ਕਰਤਾ ਇਕ ਇਕੋ ਦੀਬਾਣੁ ਹਰਿ ।। ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤ ਧਰਿ ।। ਹਰਿ ਤਿਸੁ ਬਿਨੁ ਕੋਈ ਨਾਹਿ ਡਰ ਭ੍ਰਮ ਭਉ ਦੂਰਿ ਕਰਿ ।। ਹਰਿ ਤਿਸੈ ਨੋ ਸਾਲਾਹਿ ਜੋ ਤੁਧ ਰੱਖ ਬਾਹਰਿ ਘਰ ।।

### ਆਸਾ ਮ: ੪

ਤੂੰ ਆਪੇ ਕਰਤਾ ਤੇਰਾ ਕੀਆ ਸਭੁ ਹੋਇ । ਤੁਧ ਬਿਨ ਦੂਜਾ ਅਵਰ ਨ ਕੋਇ ।। ਤੂ ਕਰਿ ਕਰਿ ਵੇਖਹਿ ਜਾਣਹਿ ਸੋਇ । ਜਨ ਨਾਨਕ ਗੁਰਮੁਖ ਪ੍ਰਗਟ ਹੋਇ ।।

### ਮਾਝ ਮ: ੫

ਤੂੰ ਮੇਰਾ ਪਿਤਾ ਤੂੰ ਹੈਂ ਮੇਰਾ ਮਾਤਾ । ਤੂੰ ਮੇਰਾ ਬੰਧਪ ਤੂੰ ਮੇਰਾ ਭ੍ਰਾਤਾ ।। ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ।।

### ਆਸਾ ਮ: ੧

ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ । ਨਾਨਕ ਕਾ ਪਾਤਿਸ਼ਾਹੁ ਦਿਸੈ ਜਾਹਰਾ ।।

ਆਸਾ ਮ: ੫

ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ । ਝੂਠਾ ਲਾਹਿ ਮਾਨੁ ਮਨੁ ਤਨੁ ਅਰਪਿ ਧਰਿ ।।

ਆਸਾ ਕਾਫੀ ਮ: ੧

ਚਾਰੇ ਕੁੰਡਾਂ ਢੂਡੀਆਂ ਕੋ ਨੀਮੀ ਮੈਡਾ । ਜੇ ਤੁਧ ਭਾਵੈ ਸਾਹਿਬਾ ਮੈ ਹਉ ਤੈਡਾ ।। 'ਪੁਨ:' ਦਰਬੀਭਾ ਮੈ ਨੀਮ ਕੋ ਕੈ ਕਰੀ ਲਾਮੁ । ਹਿਕੋ ਮੇਡਾ ਤੂ ਧਨੀ ਸਾਚਾ ਮੁਖਿ ਨਾਮੁ ।। ਪੁਨ:

ਸਦਾ ਸਦਾ ਸਾਲਾਹੀਐ ਸੱਚੇ ਕਉ ਬਲਿਜਾਉ । ਨਾਨਕ ਏਕ ਛਡਿ ਦੂਜੇ ਲਗੈ ਸਾ ਜਿਹਵਾ ਜਲ ਜਾਉ ।।

ਸੋਰਠ ਮ: ੧

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣ ਨੁ ਜਾਈ ।। ਤਿਰਸਨਾ ਰਾਚਿ ਨ ਪਰ ਘਰ ਜਾਵਾ ਤਰਿਸ਼ਨਾ ਨਾਮ ਬੁਝਾਈ ।।

ਰਾਗ ਗੂਜਰੀ ਸਲੋਕ ਮ: ੩

ਸਦਾ ਸਦਾ ਸੋ ਸੇਵੀਐ ਜੋ ਸਭਿ ਮਹਿ ਰਹਿਆ ਸਮਾਇ ।। ਅਵਰੁ ਦੂਜਾ ਕਿਉ ਸੇਵੀਐ ਜੰਮੈ ਤੇ ਮਰ ਜਾਇ ।।

ਗਉੜੀ ਅਸਟਪਦੀ ਮ: ੧

ਗੁਰ ਕਹਿਆ ਅਵਰੁ ਨਹੀ ਦੂਜਾ ।। ਕਹੁ ਦੇਖਿ ਕਰਉ ਅਨੁ ਪੂਜਾ ।।

ਮਾਰੂ ਸੋਹਲੇ ਮ: ੩

ਹਰਿਨਾਮ ਚੇਤਾ ਅਵਰਨ ਪੂਜਾ ।। ਏਕੋ ਸੇਵੀ ਅਵਰ ਨ ਦੂਜਾ ।। 'ਪੁਨ:' ਏਕੋ ਸੇਵੀ ਸਦਾ ਥਿਰੁ ਸਾਚਾ ।। ਦੂਜੈ ਲਾਗਾ ਸਭਿ ਜਗ ਕਾਚਾ ।।

ਗਉੜੀ ਕਬੀਰ ਜੀ

ਰੇ ਜੀਅ ਨਿਲੱਜ ਲਾਜ ਤੋਹਿ ਨਾਹੀ। ਹਰਿ ਤਜ ਕਤ ਕਾਹੂ ਕੇ ਜਾਹੀ ।।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਨ੍ਹਾਂ ਸਾਰੇ ਪ੍ਰਮਾਣਾਂ ਤੇ ਅੱਛੀ ਤਰ੍ਹਾਂ ਨਾਲ ਸਿੱਧ ਹੁੰਦਾ ਹੈ ਜੋ ਅਕਾਲ ਪੁਰਖ ਤੇ ਬਿਨਾਂ ਕਿਸੇ ਹੋਰ ਦੀ ਉਪਾਸਨਾਂ ਯਾ ਪੂਜਾ ਕਰਨੀ ਮਹਾਂ ਅਜੋਗ ਹੈ, ਇਸਤੋ ਅੱਗੇ ਜਦ ਦਸਮੇਂ ਗੁਰੂ ਜੀ ਮਹਾਰਾਜ ਨੇ ਅੰਤ ਦੇ ਸਮਯ ਪਰ ਭੀ ਖਾਲਸਾ ਨੂੰ ਗੁਰੂ ਗ੍ਰੰਥ ਸਾਹਿਬ ਦਾ ਪੱਲਾ ਪਕੜਾਇਆ ਅਰ ਇਸੇ ਨੂੰ ਗੁਰੂ ਮੰਨਨ ਦੀ ਆਗਿਆ ਦਿੱਤੀ ਫਿਰ ਕਿਸ ਤਰ੍ਹਾਂ ਹੋ ਸਕਦਾ ਹੈ ਜੋ ਕਲਗੀਧਰ ਜੀ ਨੇ ਆਪ ਆਦਿ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਨੂੰ ਤੋੜਕੇ ਕਿਸੇ ਹੋਰ ਦਾ ਪੂਜਨ ਕੀਤਾ ਹੋਵੇ, ਇਸ ਵਾਸਤੇ ਖਾਲਸਾ ਨੂੰ ਗੁਰੂ ਮਹਾਰਾਜ ਪਰ ਕਦੇ ਭੀ ਅਜੇਹਾ ਅਛੇਪ ਲਗਾਉਣਾ ਜੋਗ ਨਹੀਂ ਹੈ ।।

### ਦੋਹਿਰਾ

ਦਸਮ ਗ੍ਰਥ ਅਰ ਆਦਿ ਜੂ ਤੈਂ ਸਭ ਲਏ ਨਿਹਾਰ ।
ਕੈਸਾ ਭਰਮ ਨਿਵਾਰਤੇ ਕਹਿ ਪੂਜਨ ਕਰਤਾਰ ।।੧੫੫।।
ਤਾਤੇ ਭਰਮ ਨਿਵਾਰ ਮਨ ਹੋਹੁ ਨਿਧੜਕ ਨ ਸੰਗ ।
ਦੇਵੀ ਭੂਤ ਪਰੇਤ ਤੇ ਭੁੱਲ ਨ ਤੂੰ ਵਰ ਮੰਗ ।।੧੫੬।।

## ਦੁਰਗਾ ਭਗਤ

## ਦੋਹਿਰਾ

ਮੈਂ ਸਭ ਤੇਰੇ ਸੁਨ ਲਏ ਜੋ ਗੁਰਵਾਕ ਪ੍ਰਮਾਨ ।
ਪਰ ਇਕ ਹੋਰ ਪ੍ਰਮਾਨ ਮੈਂ ਤੈਨੂੰ ਕਰਾਂ ਬਖਾਨ ।।੧੫੭।।

## ਚੌਪਈ

ਜੈਸੇ ਗ੍ਰੰਥ ਪ੍ਰਮਾਣ ਪਿਆਰੇ। ਹੈ ਮਾਨਨ ਕਾ ਹਮ ਅਧਕਾਰੇ।।
ਤੈਸੇ ਲੌਕਕ ਜੋ ਪਰਮਾਨ । ਮਾਨਤ ਹੈ ਸਗਲੇ ਸੁਰ ਗਯਾਨ ।।
ਤਾਂਤੇ ਸਕਲ ਲੋਗ ਯਹ ਗਾਵਤ। ਦਸਮ ਗੁਰੂ ਥੇ ਦੇਵੀ ਧਿਆਵਤ ।।
ਬਾਲ ਬ੍ਰਿਧ ਅਰ ਜੁਵਾ ਬਤਾਵੇ। ਨਾਰੀ ਭੀ ਯਹ ਕਥਾ ਸੁਨਾਵੇ ।।
ਤਾਂਤੇ ਜੋ ਪ੍ਰਸਿੱਧ ਕਹਾਨੀ। ਜੋ ਤੈ ਚਾਹੀ ਮੂਲ ਛਪਾਨੀ ।।
ਯਹ ਪ੍ਰਗਟ ਹੈ ਜਗਤ ਮਝਾਰੇ। ਸੋ ਕੈਸੇ ਹਮ ਦੇਹਿੰ ਵਿਸਾਰੇ।।
ਜਾਂਤੇ ਜੋ ਸਭ ਲੋਗ ਬਤਾਵੈਂ।। ਸਾਚੀ ਬਾਤ ਵਹੀ ਹਮ ਪਾਵੈਂ ।।
ਤਾਂਤੇ ਪੂਜਨ ਦੇਵੀ ਕੀਆ। ਤਿਸਤੇ ਥੋ ਗੁਰ ਜੀ ਵਰ ਲੀਆ।।੧੫੮।।

# ਤੱਤ ਖਾਲਸਾ

## ਦੋਹਿਰਾ

ਇਸ ਪਰ ਭੀ ਕਰਨਾਂ ਬਨੇ ਰੰਚਕ ਮਨਹਿ ਵਿਚਾਰ।
ਕਿਨ ਲੋਗਨ ਕੀ ਬਾਤ ਹੈ ਕਰਨ ਜੋਗ ਇਤਬਾਰ ।।੧੫੯।।
ਵਿਦਵਾਨ ਅਰ ਸੁਘੜ ਜਨ ਕਹੇ ਸਰਬਦਾ ਸੱਤ।
ਤਿਨ ਕੀ ਬਾਨੀ ਮਾਨੀਓ ਯਹੀ ਸੁਧਨ ਕੀ ਮੱਤ ।।੧੬੦।।
ਪੁਨ ਮੂਰਖ ਪ੍ਰਲਾਪ ਕੋ ਜੋ ਮਾਨੇ ਨਰ ਕੋਇ।
ਅਪਨੀ ਬੁੱਧ ਭੀ ਸਗਲ ਬੈਠਤ ਹੈ ਤਬ ਖੋਇ ।।੧੬੧।।
ਹੁਨ ਮੈ ਤੈਨੂੰ ਦੱਸਦਾ ਜੋ ਕੁਝ ਆਖਨ ਲੋਗ।
ਫਿਰ ਤੂੰ ਦੱਸੀ ਓਸ ਵਿੱਚ ਸੱਤ ਕਹਾਂ ਤਕ ਹੋਗ ।।੧੬੨।।

ਦ੍ਵੈਯਾ

ਪਹਲੇ ਤਾਂ ਇਹ ਲੋਗ ਜਗਤ ਦੇ ਬਾਤਾਂ ਬੈਠ ਬਨਾਉਣ।। ਰਾਤ ਸਮਯ ਬਹਿ ਕੋਠਿਆਂ ਉੱਪਰ ਬਚਿਆਂ ਨੂੰ ਸਮਝਾਉਨ।। ਆਖਨ ਖੱਚਾ ਕਾਲੇ ਕਾਲੇ ਦਾਗ ਚੰਦ ਦੇ ਜਿਹੜੇ ਮਾਇ ਚੰਦ ਦੀ ਚਰਖਾ ਕੱਤਦੀ ਬੈਠੀ ਹੈ ਵਿਚ ਵਿਹੜੇ।।੧੬੩।। ਸੁਨ ਸੁਨ ਮੁੰਡੇ ਰਾਜ਼ੀ ਹੁੰਦੇ ਹਾਸਾ ਕੱਢਨ ਲੰਮਾਂ। ਨਾਲ ਹੱਥ ਦੇ ਕਰਨ ਇਸ਼ਾਰੇ ਓਹ ਚੰਦ੍ਰ ਦੀ ਅੰਮਾ।। ਬੈਠੀ ਪਾਸ ਚੰਦ ਦੇ ਕੱਤੇ ਚੰਦ ਰੋਟੀਆਂ ਖਾਂਦਾ। ਕਹੁਖਾਂ ਇਹ ਜੋ ਵੱਡਾ ਗਪੌੜਾ ਕਿੱਥੋ ਲੋਗਾਂ ਆਂਦਾ।।੧੬੪।। ਫਿਰ ਇਕ ਹੋਰ ਗੱਪ ਜੋ ਮਾਰੀ ਵਿੱਚ ਪੁਰਾਨਾਂ ਭਾਰੀ। ਇਸੇ ਚੰਦ ਦੇ ਦਾਗਾਂ ਉੱਪਰ ਸੋ ਭੀ ਸੁਨ ਮੈ ਸਾਰੀ।। ਆਖਨ ਇਕ ਦਿਨ ਇੰਦ੍ਰ ਨੇ ਸੀ ਸੂਰਜ ਨੂੰ ਫੁਰਮਾਇਆ।। ਸਭ ਤੇ ਸੁੰਦ੍ਰ ਨਾਰੀ ਦਾ ਨਾਂ ਤੈਂ ਕੁਛ ਪਤਾ ਬਤਾਇਆ।।੧੬੫।। ਸੋ ਤੂੰ ਦੱਸ ਕੌਨ ਹੈ ਐਸੀ ਰੂਪਾਵੰਤੀ ਨਾਰੀ।। ਜਿਸਕੇ ਦੇਖਨ ਤਾਈਂ ਚਾਹੇ ਝਬਦੇ ਸੁਰਤ ਹਮਾਰੀ। ਇਸ ਪਰ ਸੂਰਜ ਨੇ ਸੀ ਆਖਿਆ ਜਦ ਮੈਂ ਚੜ੍ਹਦਾ ਰਾਈ। ਮੇਰਾ ਤੇਜ ਸਹਾਰਨ ਨਾਹੀਂ ਸੂਖਮ ਬਦਨ ਲੁਗਾਈ।।੧੬੬।। ਤਾਂਤੇ ਜੇ ਹੈ ਪਤਾ ਕੱਢਨਾ ਤਾਂ ਤੁਮਚੰਦ ਬੁਲਾਓ । ਉਸਦੇ ਪਾਸੋਂ ਸਭੀ ਹਾਲ ਇਹ ਬਹਕੇ ਪਾਸ ਪੁਛਾਓ।। ਕਿਉਂ ਜੋ ਉਸਦੇ ਚੜਨੇ ਵੇਲੇ ਜਿਤਕ ਮਨੋਹਰ ਬਾਮਾਂ। ਸੁੰਦਰ ਸੇਜ ਬਿਛਾਇ

ਸੌਂਦੀਆ ਆਪਨੇ ਉੱਪਰ ਧਾਮਾਂ।।੧੬੭।। ਇਤਨਾ ਸੁਨਕੇ ਇੰਦ੍ਰ ਨੇ ਸੀ ਮੁੜਕੇ ਚੰਦ ਬੁਲਾਇਆ।। ਏਹੋ ਫੇਰ ਸੁਨੇਹਾ ਉਸ ਨੂੰ ਪਾਸ ਬਠਾਇ ਸੁਨਾਇਆ। ਜਿਸ ਨੂੰ ਸੁਨਕੇ ਕਹੀ ਚੰਦ ਨੇ ਹੇ ਰਾਜਨ ਕੇ ਰਾਜਾ । ਗੌਤਮ ਰਿਖ ਦੀ ਨਾਰ ਅਹੱਲਯਾ ਜੋ ਸਭ ਦੀ ਸਿਰ ਤਾਜਾ ।।੧੬੮।। ਉਸ ਦੇ ਜੈਸੀ ਹੋਰ ਨ ਦੇਖੀ ਮੈਂ ਹੈ ਸੁੰਦ੍ਰ ਨਾਰੀ। ਨਿਸਚੈ ਕਰ ਮੈਂ ਜਾਨ ਲਿਆ ਹੈ, ਹੈ ਵਹੁ ਜੋਗ ਤੁਮਾਰੀ।। ਤਦ ਇੰਦ੍ਰ ਨੇ ਪੁੱਛਿਆ ਉਸ ਤੇ ਕਿੱਕੁਰ ਉਸ ਨੂੰ ਪਾਈਏ। ਅਰ ਕਿਸ ਵੇਲੇ ਸੁੰਨੇ ਘਰ ਵਿੱਚ ਪਾਸ ਓਸ ਦੇ ਜਾਈਏ ।।੧੬੯।। ਜਿਸ ਪਰ ਕਹੀ ਚੰਦ ਨੇ ਰਾਜਨ ਉਹ ਰਿਖਵਰ ਵੱਡ ਗਿਆਨੀ।। ਪਿਛਲੀ ਰਾਤ ਗੰਗ ਪਰ ਜਾਂਦਾ ਹੈ ਨਿਯਮੀ ਇਸ਼ਨਾਨੀ।। ਪਰ ਉਸ ਪਾਸ ਰਹੇ ਇੱਕ ਮੁਰਗਾ ਜਦੋਂ ਬਾਂਗ ਉਹ ਦੇਂਦਾ। ਸੁਨਕੇ ਰਿਖੀ ਜਾਨ ਦਿਨ ਚੜਿਆ ਗੰਗਾ ਰਸਤਾ ਲੈਂਦਾ।।੧੭੦।। ਸੋ ਇਸਦਾ ਮੈ ਥੋੜੇ ਅੰਦਰ ਇਹੋ ਇਲਾਜ ਬਤਾਊਂ।। ਹੋਕੇ ਮੁਰਗਾ ਪਹਿਲੀ ਰਾਤੇ ਕੁੱਕੜ ਕੂੰ ਕਰਵਾਊਂ।। ਸੁਨਕੇ ਬਾਂਗ ਤੁਰਤ ਓਹ ਜਾਊ ਖਾਲੀ ਘਰ ਦੇ ਮਾਹੀ।। ਜਾਇਧਸੀ ਤੂੰ ਨਾਰ ਓਸਦੀ ਅੱਗੋਂ ਬੋਲੂ ਨਾਹੀ ।।੧੭੧।। ਸੁਨਕੇ ਇੰਦ੍ਰ ਰਾਜੀ ਹੋਇਆ ਏਹੋ ਮਤਾ ਪਕਾਇਆ।। ਮੁਰਗਾ ਹੋਕੇ ਚੰਦ ਤਦੋਂ ਘਰ ਗੌਤਮ ਜੀ ਕੇ ਆਇਆ। ਦਿੱਤੀ ਬਾਂਗ ਕੁਬੇਲੇ ਉਸਨੇ ਸੁਨਕੇ ਰਿਖੀ ਵਿਚਾਰਾ। ਨਾਵਨ ਨੂੰ ਤੁਰ ਗਿਆ ਸਿਤਾਬੀ ਘਰ ਤੇ ਕਰਾ ਕਨਾਰਾ।।੧੭੨।। ਓਸੇ ਵੇਲੇ ਇੰਦ੍ਰ ਨੇ ਆ ਅਪਨਾ ਦਾਉ ਲਗਾਇਆ। ਨਾਰ ਰੀਖੀ ਦੀ ਕੱਲੀ ਪਾਕੇ ਅਪਨਾ ਮਨ ਪਰਚਾਇਆ । ਪਰ ਓਧਰ ਜਦ ਰਿਖ ਨੇ ਜਾਕੇ ਗੰਗਾ ਮੈਂ ਹੱਥ ਡਾਰਾ।। ਬੋਲੀ ਗੰਗਾ ਕੌਣ ਅਹੇ ਤੂੰ ਪਾਪੀ ਲੋਗ ਨਕਾਰਾ ।।੧੭੩।। ਮੈਂ ਤਾਂ ਨਗਨ ਪਈ ਸਾਂ ਸੁੱਤੀ ਤੈ ਹਾਂ ਆਨ ਜਗਾਈ । ਦੱਸ ਸ਼ਤਾਬ ਸਰਾਪ ਨਾਲ ਮੈ ਦੇਸਾਂ ਹੁਣੇ ਜਲਾਈ ।। ਹੱਥ ਜੋੜ ਕੇ ਕਹੀ ਰਿਖੀ ਨੇ ਮੈਂ ਗੌਤਮ ਹਾਂ ਮਾਈ। ਏਸੇ ਵੇਲੇ ਨਿੱਤ ਆਂਵਦਾ ਮੇਰਾ ਦੋਸ਼ ਨ ਰਾਈ।।੧੭੪।।ਸੁਨਦੇ ਸਾਰ ਕਹੀ ਤਦ ਗੰਗਾ ਝਬਦੇ ਘਰ ਨੂੰ ਦੌੜੋ। ਘਰ ਵਿੱਚ ਚੋਰ ਲਗਾ ਹੈ ਤੇਰੇ ਹੇਤ ਅਹੱਲਯਾ ਹੌੜੋ।। ਅਪਨ੍ਹਾਤਹ ਹੀ ਪਿਛਲੇ ਪੈਰੀ ਜਦੋਂ ਨੱਸ ਘਰ ਆਇਆ। ਨਾਮ ਅੰਜਨੀ ਅਪਨੀ ਬੇਟੀ ਬੂਹੇ ਬੈਠੀ ਪਾਇਆ।।੧੭੫।। ਜਿਸ ਨੂੰ ਕਿਹਾ ਕੌਨ ਹੈ ਅੰਦਰ ਦੱਸ ਸ਼ਿਤਾਬ ਪੁਕਾਰਾ। ਅੱਗੋ ਲੜਕੀ ਆਖਨ ਲੱਗੀ ਅੰਦ੍ਰ ਅਹੇ ਮਝਾਰਾ।। ਇਸ ਪਦ ਦਾ ਜਦ ਅਰਥ ਰਿਖੀ ਮਨ ਸੋਚਨ ਲਗਾ ਵਿਚਾਰਾ।। ਬਿੱਲੀ ਹੈ ਯਾ ਚੋਰ ਕਿਧੋ ਇਹ ਦੱਸੋ ਮਾਂ ਦਾ ਯਾਰਾ।।੧੭੬।। ਇਤਨੇ ਅਰਸੇ ਵਿੱਚ ਅੰਦਰੋਂ ਇਦ੍ਰ ਸਮਾਂ ਤਕਾਇਆ। ਮਾਰ ਛਾਲ ਓਹ ਸ੍ਵਰਗ ਪੁਰੀ ਨੂੰ ਓਸੇ ਵਕਤ ਸਿਧਾਇਆ। ਪਰ ਪਹਚਾਨ ਲਿਯਾ ਰਿਖ ਗੌਤਮ ਦਿੱਤਾ ਸਰਾਪ ਅਜੇਹਾ। ਸਹਸ ਹਜ਼ਾਰ ਪਈ ਭਗ ਪਿੰਡੇ ਕੋੜ੍ਹ ਹਮੇਸ਼ਾ ਰੇਹਾ ।।੧੭੭।। ਫਿਰ ਲੜਕੀ ਨੂੰ ਕਿਹਾ ਪਾਪਨੀ ਤੈ ਨਾਂ ਸੱਚ ਬਤਾਇਆ। ਕੁਆਰੀ ਧੱਚਾ ਪੈਦਾ ਕਰਸੇਂ ਇਹੋ ਸਰਾਪ ਸੁਨਾਇਆ।। ਫਿਰ ਨਾਰੀ ਨੂੰ ਪੱਥਰ ਕੀਤਾ ਜਦ ਦੁਰਮੀਸ ਸਨਾਈ। ਓੜਕ ਵਾਰੀ ਚੰਦ ਮੁਰਗ ਦੀ ਓਸੇ ਵੇਲੇ ਆਈ ।।੧੭੮।। ਲੱਗਾ ਉਡਨ ਚੰਦ ਜਦ ਓਥੋ ਤਦ ਰਿਖ ਲੈ ਮ੍ਰਿਗਛਾਲਾ।। ਮਾਰੀ ਜਾਂਦੇ ਦੇ ਇੱਕ ਪੁੱਠੀ ਜਿੱਧਰ ਸੀ ਰੰਗ ਕਾਲਾ।। ਓਹੋ ਦਾਗ ਲਗੇ ਹਨ ਇਸ ਨੂੰ ਅੱਜਤੀਕ ਦਿਸ ਆਵਨ। ਏਹੁ ਕਲੰਕ ਚੰਦ ਨੂੰ ਤਦ ਦਾ ਲੋਗ ਪੁਰਾਨੀ ਗਾਉਨ।।੧੭੯।। ਹੁਣ ਤੂੰ ਸੋਚ ਰਿਦੇ ਵਿੱਚ ਅਪਨੇ ਕਥਾ ਇਹ ਸਭੋ ਕਹਾਨੀ । ਹੈ ਸੱਚੀ ਯਾ ਰਚੀ ਬਨਾਵਟ ਜੋ ਹਨ ਲੋਗ ਤੁਫਾਨੀ।। ਫਿਰ ਆਖਨ ਜਦ ਗ੍ਰਹਨ ਲਗਦਾ ਤਾਂ ਕਰਜਾਈ ਮਾਰਨ। ਅਪਨੀ ਅੰਮਾਂ ਦਾ ਜੋ ਕਰਜਾ ਚੰਦ੍ਰ ਸੂਰ ਉਤਾਰਨ।। ੧੮੦।। ਕਿਆ ਇਹ ਗੱਲਾਂ ਜੋ ਹਨ ਲੋਗਾਂ ਰਚੀਆਂ ਚਾ ਮਨ ਘੜੀਆਂ।। ਵਿੱਚ ਗ੍ਰੰਥਾਂ ਖੂਬ ਸਜਾਕੇ ਹੀਰੇ ਵਾਂਗਰ ਜੜੀਆਂ।। ਮੰਨੇ ਸੱਚ ਇਨ੍ਹਾਂ ਨੂੰ ਜੇਕਰ ਤਾਂ ਓਹ ਭੀ ਸੱਚ ਹੋਊ।। ਜਿਸ ਨੂੰ ਸੁਨਕੇ ਬੁਧਿਮਾਨ ਜਨ ਨਾ

ਅਪਨੀ ਪਤ ਖੋਊ।।੧੮੧।। ਫਿਰ ਇੱਕ ਆਖਨ ਹੋਰ ਬਾਤ ਜੋ ਪੜ੍ਹਕੇ ਆਵੇ ਹਾਸੀ। ਦਸਨ ਧਰਤੀ ਹੇਠ ਬੈਲ ਇਕ ਖੜਾ ਨ ਹੋਇ ਖਲਾਸੀ। ਜਿਸ ਨੇ ਸਿੰਗਾਂ ਉੱਪਰ ਚੁੱਕੀ ਇਹ ਸਾਰੀ ਹੈ ਧਰਤੀ। ਏਸ ਬਾਤ ਪਰ ਨਿਸਚਾ ਅਪਨਾ ਸਾਰੀ ਲੋਕੀ ਕਰਤੀ।।੧੮੨।। ਆਖਨ ਜਦ ਓਹ ਇੱਕ ਸਿੰਗ ਤੇ ਦੂਜੇ ਉੱਪਰ ਕਰਦਾ।। ਤਦੋਂ ਭੂਚਾਲ ਆਂਵਦਾ ਭਾਰੀ ਦੇਖ ਜਿਸੇ ਮਨ ਡਰਦਾ।। ਦੱਸ ਭਲਾ ਇਹ ਗੱਲਾਂ ਪਯਾਰੇ ਕਦੋਂ ਸੱਚ ਹਨ ਸਾਰੀ। ਜੋ ਲੋਗਾਂ ਨੇ ਕਥਾ ਬਨਾਈਆ ਵਿੱਚ ਪੁਰਾਨਾਂ ਭਾਰੀ।।੧੮੩।। ਤਾਂਤੇ ਲੋਕ ਪ੍ਰਮਾਣਾ ਉੱਪਰ ਐਵੇ ਭੁੱਲ ਨ ਜਾਈਂ। ਜਿਨ ਪਰ ਹੋ ਮਤਵਾਲਾ ਇਤਨਾ ਦੋਖ ਗੁਰੂ ਪਰ ਲਾਈਂ।। ਸੱਚੀ ਬਾਤ ਓਹੋ ਹੈ ਭਾਈ ਜੋ ਇਹ ਸਿਆਨੇ ਦੱਸਨ ਹੋਰ ਮੂਰਖਾਂ ਦੇ ਜੋ ਢੰਗੇ ਸੁਨਕੇ ਮੂਰਖ ਹੱਸਨ।।੧੮੪।। ਜੈਸੀ ਇਹ ਬਾਤਾਂ ਹਨ ਭਾਈ ਨਿਰੀ ਪੁਰੀ ਬਕਵਾਸਾ। ਤੈਸੇ ਗੁਰ ਪਰ ਦੁਰਗਾ ਪੂਜਨ ਮੰਨਨ ਕਰ ਭਰਵਾਸਾ।। ਇਹ ਭੀ ਏਹੋ ਜੇਹਾ ਲੋਗਾਂ ਮਨ ਘੜਤੀ ਲਿਖ ਮਾਰੀ।। ਅਰ ਬੇਸਮਝ ਅਗਯਾਨੀ ਇਸ ਪਰ ਹੋ ਬੈਠੇ ਇਤਬਾਰੀ।। ੧੮੫।।

## ਦੁਰਗਾ ਭਗਤ

### ਦੋਹਿਰਾ

ਅਜ ਤੀਕ ਜੋ ਮੰਨਦੇ ਸਾਰੇ ਲੋਗ ਮਹਾਨ।
ਸੋ ਕਿਆ ਮੂਰਖ ਹਨ ਸਗਲ ਇਕ ਤੂੰਹੇ ਸੁਰ ਗਯਾਨ।।੧੮੬।।
ਅਕਬਰ ਜੈਸੇ ਪਾਤਸ਼ਾਹ ਗਏ ਪ੍ਰਤੱਗਯਾ ਲੈਣ।
ਕਰਾਮਾਤ ਜਿਨ ਸੀ ਪਿਖੀ ਭਾਰੀ ਅਪਨੇ ਨੈਨ।।੧੮੭।।
ਨੰਗੀ ਪੈਰੀਂ ਚੱਲਕੇ ਗਿਆ ਭਵਨ ਦੇ ਪਾਸ।
ਸੁਇਨੇ ਛੱਤ੍ਰ ਚੜ੍ਹਾਇ ਕੇ ਕੀਨੀ ਬਹੁ ਅਰਦਾਸ।।੧੮੮।।
ਰਾਜੇ ਮਹਾਰਾਜੇ ਜਿਸੇ ਪੂਜਨ ਮਨ ਚਿਤ ਲਾਇ।
ਅਰ ਸਾਰੇ ਜਗ ਲੋਗ ਭੀ ਲੈਂਦੇ ਸੁੱਖ ਮਨਾਇ।।੧੮੯।।
ਇਸਤੇ ਕਿੱਕਰ ਮੰਨੀਏ ਨਾ ਦੇਵੀ ਕੁਝ ਬਾਤ।
ਜਿਸਨੂੰ ਕਰਨ ਕੜਾਹੀਆਂ ਜੈ ਅੰਬੇ ਕਹਿ ਮਾਤ।।੧੯੦।।

## ਤੱਤ ਖਾਲਸਾ

### ਦੋਹਿਰਾ

ਲੋਕਾਂ ਦੀ ਤਾਂ ਛੱਡਦੇ ਕੀ ਕਰਦਾ ਹੈਂ ਗੱਲ।
ਸਾਰਾ ਹਾਲ ਬਤਾਇਸਾਂ ਨਾਲ ਅਸਾਡੇ ਚੱਲ।।੧੯੧।।

### ਚੌਪਈ

ਲੋਕਾਂ ਪਰ ਨਾ ਭੁੱਲ ਪਿਆਰੇ। ਇਹ ਤਾਂ ਡਿੱਗੇ ਪਏ ਨਿਕਾਰੇ।।
ਜੋ ਪੱਥਰ ਨੂੰ ਰੱਬ ਬਨਾਉਨ। ਖੀਰਿਆਂ ਵਿੱਚੋਂ ਚਾਇ ਜਮਾਊਨ।
ਫਿਰ ਇਹ ਰੁੱਖਾਂ ਨੂੰ ਪੈ ਪੈਰੀ। ਚਾਹੁਨ ਮੁੰਡਿਆਂ ਦੀ ਹਨ ਖੈਰੀ।
ਫਿਰ ਚੌਰਸਤੇ ਅੰਦਰ ਜਾਕੇ। ਕਾਲੀ ਹਾਂਡੀ ਤਹਾਂ ਟਿਕਾ ਕੇ।
ਰੱਖਨ ਉੱਪਰ ਪਿੰਨੇ ਸੁਆਹ। ਜੇਹੜੇ ਉਸਦੇ ਹੋਨ ਗੁਵਾਹ।।
ਟੇਕਨ ਮੱਥੇ ਹੱਥਾਂ ਜੋੜਨ। ਉਸਦੇ ਕੋਲੋਂ ਪੁੱਤ੍ਰ ਲੋੜਨ।।
ਫਿਰ ਇਕ ਹੋਰ ਅਨਰਥ ਕੁਮਾਉਨ। ਸੰਢੇਦਾ ਸਿਰ ਚੁੱਕ ਲਿਆਉਨ।
ਉਸ ਪਰ ਤਿਲਕ ਸੰਧੂਰ ਲਗਾਕੇ। ਮੱਥੇ ਟੇਕਨ ਦੇਵ ਬਨਾਕੇ।।

ਫਿਰ ਇਕ ਰੋੜੂ ਹੁੰਦਾ ਰੁੱਖ। ਆਖਨ ਉਸਨੂੰ ਪੌਂਦਾ ਦੁੱਖ।।
ਜਿਸਤੇ ਪਾੜ ਕਪੜੇ ਲੀਰਾਂ। ਆਖਨ ਲੈਲੈ ਲਰੀਏ ਪੀਰਾਂ।।
ਜੋ ਇਸ ਜਗ ਦੇ ਲੋਗ ਵਿਚਾਰੇ । ਐਥੋਂ ਤਕ ਗਿਰ ਗਏ ਨਿਕਾਰੇ।
ਕਾਵਾਂ ਗਧਿਆਂ ਸੱਪਾਂ ਮੰਨਨ। ਜਾਇ ਚੁਰਾਹੇ ਭਾਂਡਾ ਭੰਨਨ।।
ਤਾਤੇ ਜਾਕੇ ਵਿੱਚ ਪਹਾੜਾਂ। ਮਿਲਕੇ ਮੂਰਖ ਲੋਗਾਂ ਧਾੜਾਂ।।
ਪੂਜਨ ਕਿਸੇ ਦਾਸਤ ਨੂੰ ਜਾਈ। ਤਾਂ ਕਿਆ ਵਡੀ ਬਾਤ ਹੈ ਭਾਈ।।੧੯੨।।

## ਦੋਹਿਰਾ

ਫਿਰ ਅਕਬਰ ਦੀ ਛੱਡਦੇ ਬਾਤ ਪਿਆਰੇ ਲਾਲ।
ਉਹ ਤਾਂ ਹੈਸੀ ਦੱਸਦਾ ਡਾਢੀ ਉਸਦੀ ਚਾਲ ।।੧੯੩।।

## ਚੌਪਈ

ਸੀ ਅਕਬਰ ਇਕ ਵਡਾ ਚਲਾਕ । ਨਾਲ ਢੰਗ ਕੇ ਕਰੇ ਹਲਾਕ।
ਜਹਾਰ ਜੁਲਮ ਦਿਖਾਵੈ ਨਾਹੀਂ। ਵਢੀ ਜਾਂਦਾ ਰਾਹੀਂ ਰਾਹੀਂ।।
ਪਹਿਲੇ ਦਾੜ੍ਹੀ ਚੁੱਕ ਮੁਨਾਈ। ਵਾਂਗ ਹਿੰਦੂਆਂ ਸ਼ਕਲ ਬਨਾਈ।
ਅਰ ਜਾ ਜ੍ਵਾਲਾ ਦੇਵੀ ਪਾਸ। ਕੁਛਕ ਰੁਪੱਈਆ ਦੇ ਅਰਦਾਸ।।
ਏਹੋ ਜੇਹੇ ਲੋਗ ਰਿਝਾਏ। ਘਰ ਬੈਠੇ ਡੋਲੇ ਮੰਗਵਾਏ।।
ਰਾਜਪੂਤ ਰਾਜਿਆਂ ਦੀ ਕੰਨਯਾ। ਜਿਨਕਾ ਧਰਮ ਓਸਨੇ ਭੰਨਿਆ।।
ਬਾਹਰ ਮੂਲ੍ਹਾਂ ਦਿਖਾਕੇ ਚੰਗੀ। ਅੰਦਰ ਕਰੀ ਗੱਲ ਬੇਢੰਗੀ।।
ਭੋਲੀ ਹਿੰਦੂ ਪਰਜਾ ਸਾਰੀ। ਕੁੱਝ ਨ ਸਮਝੀ ਚਾਲ ਵਿਚਾਰੀ।।
ਲੈ ਡੋਲੇ ਜਾ ਹਾਜ਼ਰ ਕੀਤੇ। ਮਹੱਲੀ ਰੱਖ ਉਸਨੇ ਲੀਤੇ।।
ਅਜ ਤੀਕ ਓਹ ਲੋਗ ਇਆਣੇ। ਅਪਨੇ ਤਾਈਂ ਕਹਿਣ ਸਿਆਣੇ।।
ਵੱਡੇ ਫਖਰ ਦੇ ਨਾਲ ਬਤਾਂਦੇ। ਅਕਬਰ ਦੇ ਸਨ ਡੋਲੇ ਜਾਂਦੇ।।
ਜਿਸ ਪਰ ਗਦਰ ਹੋਨ ਤੇ ਡਰਦਾ। ਬਨਾ ਪਯਾਰਾ ਹਿੰਦੂ ਘਰ ਦਾ।।
ਪਰ ਉਹ ਸੀ ਉਸਦੀ ਬਿਭਚਾਰੀ। ਕਰਦਾ ਸੀ ਜੋ ਨਾਲ ਮਕਾਰੀ।
ਤਾਂਤੇ ਉਸ ਪਰ ਭੁੱਲੀਂ ਨਾਹਿ। ਜਾਨ ਅਨੀਤ ਵਡੀ ਮਨ ਮਾਹਿਂ।
ਇਸੇ ਤਰ੍ਹਾਂ ਤਿਨ ਇਹੋ ਵਿਚਾਰੀ। ਹਿੰਦੂ ਜਾਨਨ ਦੇਵੀ ਪਿਆਰੀ।
ਤਾਂਤੇ ਦਰਸਨ ਉਸ ਦਾ ਕਰੀਏ। ਥੋੜੀ ਬਹੁਤੀ ਭੇਟਾਂ ਧਰੀਏ।।
ਹੋਵਨ ਲੋਗ ਅਨੰਦ ਘਨੇਰੇ। ਜੋ ਦੇਵੀ ਪਰ ਵਿਕੇ ਵਧੇਰੇ।
ਮੇਰਾ ਐਬ ਸਗਲ ਛਿਪ ਜਾਊ। ਹਿੰਦੂ ਪਰਜਾ ਸ਼ੋਰ ਨ ਪਾਊ।।
ਇਹ ਸਾਰੀ ਸੀ ਉਸਦੀ ਚਾਲ। ਲਿਆ ਕੰਮਜਿਨ ਹਿਕਤਮਨਾਲ।
ਤੂੰ ਇਸ ਪਰ ਕਿਆ ਹੋਯਾ ਰਾਜ਼ੀ। ਜੋ ਸੀ ਘਾਟੇਵਾਲੀ ਬਾਜ਼ੀ।।੧੯੪।।

## ਦੋਹਿਰਾ

ਫਿਰ ਰਾਜੇ ਮਹਾਰਾਜ ਜੋ ਪੂਜਨ ਓਥੇ ਜਾਇ।
ਸੱਤ ਹੋਨ ਦੀ ਮਿੱਤ੍ਰਾ ਏਹੁ ਦਲੀਲ ਨ ਕਾਇ।।੧੯੫।।

## ਚੌਪਈ

ਉਹ ਭੀ ਤਾਂ ਇਕ ਪੁਰਖ ਮਹਾਨ । ਪਰਜਾ ਪਾਲਨ ਹਿਤ ਪਰਧਾਨ।
ਦੁਸ਼ਟਨ ਕੇ ਦੰਡਨ ਕੇ ਹੇਤਾ। ਹੈ ਅਧਿਕਾਰ ਤਿਨੋਂ ਕਾ ਜੇਤਾ।।
ਜਾਂਤੇ ਧਰਾ ਨਾਥ ਵਹੁ ਕਹੀਐ। ਜਿਨਕੇ ਬਲ ਮਹਿਂ ਸੁਖ ਸੇ ਰਹੀਐ।

ਪਰ ਇਯ ਰਾਜ ਭਾਗ ਕਾ ਭਾਈ। ਨਹੀਂ ਸਬੰਧ ਗਯਾਨ ਮਹਿ ਰਾਈ।
ਗਯਾਨ ਪਦਾਰਥ ਸੌ ਹੈ ਮੀਤਾ। ਰਾਜ ਤਿਆਗ ਭੂਪਨ ਜੋ ਲੀਤਾ।
ਦੇਖੋ ਕਥਾ ਜਨਕ ਨ੍ਰਿਪ ਕੇਰੀ। ਜੋ ਥਾ ਨਯਾਇ ਨੀਤ ਅਤਿ ਹੇਰੀ।
ਤਿਨ ਇਕ ਅਸ਼ਟ ਵਿੰਗ ਤਨ ਜਾਂਕੇ। ਹੁਤੋ ਗਯਾਨੀ ਜੋ ਦ੍ਵਿਗ ਤਾਂਕੇ।
ਅਸ਼ਟਾਵੱਕਰ ਨਾਮ ਜਿਸ ਗਾਵਤ। ਸੋ ਰਾਜਾ ਕੋ ਗਯਾਨ ਦਿੜਾਵਤ।
ਸੋ ਜੇ ਰਾਜ ਗਯਾਨ ਕੋ ਕਰਤਾ। ਤੌ ਕਿਉਂ ਭੂਪ ਗੁਰੂ ਤਿਹ ਧਰਤਾ।
ਬਹੁਰ ਦੇਖ ਰਾਘਵ ਮਹਾਰਾਜਾ। ਜਾਨਤ ਲੋਗ ਜਿਸੇ ਸਿਰਤਾਜਾ।
ਤਿਨ ਵਸ਼ਿਸ਼ਟ ਤ੍ਰੈਲੀਨੌ ਗਯਾਨ। ਪਾਇ ਜਿਸੇ ਨਿਜਕਰੀ ਕਲਿਆਨ।
ਤਾਂਤੇ ਰਾਜ ਨੀਤ ਪਤਿ ਰਾਜਾ। ਕਰਤ ਸਿੱਧ ਜਗ ਕੇ ਸਭ ਕਾਜਾ।
ਪਰ ਵਹੁ ਗਯਾਨ ਹੇਤ ਸੁਨ ਪਿਆਰੇ। ਚਹਤ ਮਹਾਤਮ ਪੁਰਖਉਦਾਰੇ।
ਜਾਕੇ ਬੈਨ ਕਿਰਨ ਸਮ ਪਾਕੇ। ਰਿਦੇ ਅਗਯਾਨ ਤਮ ਦੂਰ ਮਿਟਾਕੇ।
ਲਹਤ ਮੁਕਤ ਤਬ ਗਯਾਨ ਦੁਆਰੇ। ਇਹ ਮਾਰਗ ਹੈ ਔਰ ਪਿਆਰੇ।
ਤਾਂਤੇ ਜੋ ਰਾਜਨ ਮਹਾਰਾਜੇ। ਮਾਨਤ ਦੇਵੀ ਦੇਵਲ ਸਾਜੇ।।
ਸੋ ਅਗਯਾਨ ਕਾਲ ਮਹਿੰ ਸਾਰੀ। ਕਰਤ ਨੀਤ ਮਨ ਲੇਹੁ ਵਿਚਾਰੀ।
ਪੁਨ ਜਬ ਕਹੂੰ ਪੁੰਨ ਪ੍ਰਤਾਪ। ਪਾਇ ਗਯਾਨ ਸਭ ਤਜੇ ਕਲਾਪ।।
ਤਬ ਨਿਰਸੰਸ ਹੋਇ ਜਗ ਮਾਹੀਂ। ਕਰਹਿ ਅਨੰਦ ਸੰਕ ਕੁਛ ਨਾਹੀਂ।
ਯਹੀ ਭੇਦ ਹੈ ਅਵਰ ਨ ਕੋਈ । ਜਾਨ ਰਿਦੇ ਮਹਿ ਨੀਕੇ ਸੋਈ।।੧੯੬।।

## ਦੁਰਗਾ ਭਗਤ

### ਦੋਹਿਰਾ

ਇਹ ਤਾਂ ਤੂੰ ਐਵੇਂ ਕਹੇਂ ਹੈ ਇਨਕਾ ਅਗਯਾਨ।
ਜਦ ਅਜ਼ਮਤ ਹਨ ਦੇਖਦੇ ਤਦ ਆਪੇ ਢਲ ਜਾਨ।।੧੯੭।।

### ਚੌਪਈ

ਅਗਯਾਨ ਗਯਾਨ ਦੀ ਗੱਲ ਨ ਐਥੇ। ਮੈਂ ਇਹ ਗੱਲ ਪੁਛੱਦਾ ਤੈਥੇ ।
ਭਲਾ ਬਿਨਾਂ ਓੜਕ ਦੇ ਲੀਤੇ। ਕਿਸਨੇ ਸਿਦਕ ਉਨ੍ਹਾਂ ਪਰ ਕੀਤੇ।
ਜਦ ਜੁਵਾਲਾ ਜੀ ਭੌਨ ਮਝਾਰੀ। ਲਾਟਾਂ ਦੱਸਨ ਅਜ਼ਮਤ ਭਾਰੀ।
ਲੱਟ ਲੱਟ ਬਲਦੀ ਹੈ ਜੁਵਾਲਾ। ਨਹੀਂ ਕੰਮ ਇਹ ਦੇਖ ਸੁਖਾਲਾ।।
ਜਿਸ ਨੂੰ ਦੇਖ ਜੋਤ ਜਗ ਜਾਗੇ। ਆਪੇ ਪੂਜਨ ਤਿਸਕੋ ਲਾਗੇ।।
ਜੇ ਓਥੇ ਕਛੁ ਸੱਤ ਨ ਹੋਵੇ। ਕਿਉਂ ਲਾਟਾਂ ਦਾ ਦਰਸ਼ਨ ਜੋਵੇ।
ਜਿਸ ਤੇ ਉਹ ਦੇਵੀ ਦਾ ਰੂਪ। ਪ੍ਰਗਟ ਹੁੰਦਾ ਵੱਡਾ ਅਨੂਪ।।
ਇਸ ਨੂੰ ਤੂੰ ਕਹੁ ਕਿੱਕਰੁ ਖੰਡੇ। ਨਹੀਂ ਕੜਾਈ ਜਾਕੇ ਵੰਡੇ।।੧੯੮।।

### ਦੋਹਿਰਾ

ਕਾਲਾ ਲੈਕੇ ਬੱਕਰਾ ਭੇਟਾ ਓਥੇ ਦੇਹੁ।
ਖੂਬ ਕੜਾਈ ਵੰਡਕੇ ਮੂਹਿ ਮੰਗਯਾ ਵਰ ਲੇਹੁ।।੧੯੯।।
ਏਹੋ ਜੇਹੀਆਂ ਛੱਡਦੇ ਗੱਲਾਂ ਕਰਨੀ ਅੱਜ।
ਡਰਦਾ ਪੈਂਡਾ ਕਰਨ ਥੋਂ ਐਂਵੇ ਲਾਵੈਂ ਪੱਜ।।੨੦੦।।

## ਦੋਹਿਰਾ

ਡਾਢਾ ਗੁੱਟ ਹੋਇਆ ਲਾਟਾਂ ਜਗਦੀ ਦੇਖ।
ਦਰਸ਼ਨ ਕਰਕੇ ਅੱਗ ਦਾ ਜਾਗੇ ਤੇਰੇ ਲੇਖ।।੨੦੧।।
ਚੁੱਲੇ ਵਿੱਚ ਜਗਾਇਕੇ ਕਰੇਂ ਰਸੋਈ ਨਿੱਤ।
ਉਸਨੂੰ ਦੇਖਨ ਪਰਚਿਆ ਤੇਰਾ ਐਡਾ ਚਿੱਤ।।੨੦੨।।
ਫਿਰ ਜੋ ਆਵਾ ਚਾੜਕੇ ਇੱਟਾ ਦਏ ਪਕਾਇ।
ਉਸ ਪਰ ਭੀ ਨਾ ਸੱਜਨਾਂ ਤੇਰਾ ਮਨ ਪਤੀਆਇ।।੨੦੩।।
ਫਿਰ ਜਿਨ ਲਾਟਾਂ ਤੁੱਧ ਨੂੰ ਦਿੱਤਾ ਨਹੀਂ ਅਰਾਮ।
ਨਾ ਸੇਕਿਆ ਨਾ ਪੱਕਿਆ ਕੁਝ ਨਾ ਕੀਤਾ ਕਾਮ।।੨੦੪।।
ਅਰ ਓਹ ਬੱਤੀ ਰਾਲ ਦੀ ਦਿੱਤੀ ਪਾਂਡੇ ਰੱਖ।
ਕਿਆ ਜਾਣਾ ਤੈ ਓਸ ਪਰ ਕਿਉਂ ਹੈ ਰੱਖੀ ਅੱਖ।।੨੦੫।।
ਭੀੜ ਆਦਮੀ ਦਸਕ ਦੀ ਜੇ ਓਥੇ ਹੋ ਜਾਇ।
ਤਦ ਓਹ ਲਾਟਾਂ ਤੁਰਤ ਹੀ ਦਿੰਦੀ ਚਾਇ ਬੁਝਾਇ।।੨੦੬।।
ਜਿਸ ਪਰ ਪਾਂਡੇ ਆਖਦੇ ਪਾਪੀ ਵੜਿਆ ਆਨ।
ਜਿਸ ਦੇ ਪਾਪਾਂ ਕਾਰਨੇ ਲਾਟਾਂ ਲੱਗੀ ਬੁਝਾਨ।।੨੦੭।।
ਸਭਨਾਂ ਬਾਹਰ ਕੱਢਕੇ ਤੀਲੀ ਲਾਵਨ ਫੇਰ।
ਆਖਨ ਦੇਵੀ ਬਾਹੁੜੀ ਜ਼ਰਾ ਨ ਕੀਤੀ ਦੇਰ।।੨੦੮।।
ਏਸ ਪਖੰਡਨ ਅਗਨ ਦਾ ਤੂੰ ਬਣ ਬੈਠਾ ਦਾਸ।
ਪਿਆ ਵਡਾਈ ਦੱਸਦਾ ਆਕੇ ਮੇਰੇ ਪਾਸ।।੨੦੯।।

## ਚੌਪਈ

ਐਵੇਂ ਨਾ ਘਰ ਪਿਆ ਉਜਾੜ। ਇਸ ਧਰਤੀ ਪਰ ਕਈ ਪਹਾੜ।
ਗੰਧਕ ਸ਼ੋਰੇ ਵਾਲੇ ਮਿੱਤ। ਲਾਟਾਂ ਮਾਰ ਜਲਦੇ ਨਿੱਤ।।
ਇੱਟਲੀ ਦੇ ਵਿੱਚ ਪਰਬਤ ਭਾਰਾ। ਅਗਨੀਂ ਦਾ ਓਹ ਜਲਦਾ ਸਾਰਾ।
ਕਈ ਕੋਹ ਤਕ ਲਾਟਾਂ ਮਾਰੇ। ਉਠਦੇ ਧੂੰਏ ਧੂੰਦ ਕਾਰੇ।
ਪੜ੍ਹਕੇ ਦੇਖ ਜਰਾ ਭੂਗੋਲ। ਫੇਰ ਪਹਾੜਾ ਅੱਗ ਦੇ ਟੋਲ।।
ਦੇਖ ਕਹੀ ਜੁਵਾਲਾ ਚਮਕਾਉਨ। ਲਾਟਾਂ ਮਾਰਨ ਚਿੱਤ ਡਰਾਉਨ।
ਫਿਰ ਜਾ ਦੇਖ ਸਿਵੀ ਤੇ ਅੱਗੇ। ਜਿਸ ਦਾ ਪਤਾ ਤੁੱਧ ਨੂੰ ਲੱਗੇ।
ਧੋਸਟ ਅਹੇ ਸਟੇਸ਼ਨ ਚੰਗਾ। ਖਾਨ ਕੋਇਲੇ ਦੀ ਮਹਿ ਰੰਗਾ ।।
ਓਥੇ ਇੱਕ ਪਹਾੜ ਵਿਚਾਰਾ।। ਸਾੜ ਅਗਨ ਨੇ ਕੀਤਾ ਛਾਰਾ।।
ਭੁੱਬਲ ਪਈ ਧੁਖੇ ਜਿਉ ਧੂੰਆਂ । ਸਾੜ ਰਹੀ ਪਿੰਡੇ ਦੇ ਲੂਆਂ।।
ਤੇਰੀ ਜਵਾਲਾ ਨਾਲੋਂ ਓਹ। ਪਰਬਤ ਜਾਲੇ ਕਈ ਕੋਹ।।
ਤਾਂਤੇ ਇਹ ਕੁਛ ਨ ਪਯਾਰੋ। ਜਿਸ ਪਰ ਤੂੰ ਜਾਂਦਾ ਬਲਹਾਰੋ।।
ਇਸ ਵਿੱਚ ਦੇਵੀ ਦਾ ਕਯਾ ਕੰਮ। ਜਿਸਨੂੰ ਦੇਖ ਲੁਟਾਵੇਂ ਦੰਮ।।੨੧੦।।

## ਦੋਹਿਰਾ

ਅਗਨੀ ਲਾਟਾਂ ਦੇਖਕੇ ਮਨ ਵਿੱਚ ਨਾਹੀ ਭੁਲ।

ਪੂਜਨ ਕਰਨਾ ਓਸ ਦਾ ਹੈ ਇਹ ਡਾਢੀ ਭੁੱਲ।।੨੧੧।।

# ਦੁਰਗਾ ਭਗਤ

## ਦੋਹਿਰਾ

ਜੇ ਚੰਡੀ ਦਾ ਪੂਜਨਾ ਸਾਨੂੰ ਬਣਦਾ ਨਾਹਿ।
ਤਾਂ ਕਿਉਂ ਹੁੰਦੀ ਮੂਰਤੀ ਸੱਚ ਖੰਡ ਦੇ ਮਾਂਹਿ।।੨੧੨।।
ਅਬਚਲ ਨਗਰ ਹਜੂਰ ਮਹਿ ਸ੍ਰੀ ਸਾਚਾ ਦਰਬਾਰ।
ਤਿਸ ਮਹਿ ਲੋਹੇ ਪ੍ਰਿਤਮਾਂ ਦੇਵੀ ਲੇਹੁ ਨਿਹਾਰ।।੨੧੩।।
ਜਿਸ ਗੁਰ ਪਿਛੇ ਝਗੜਦਾ ਕਹੈਂ ਨ ਪੂਜਨ ਸੋਇ।
ਫਿਰ ਤਿਨ ਪੁਰੀ ਅੰਗਮ ਮਹਿ ਕਿਉਂ ਰਖੀਹੈ ਸੋਇ।।੨੧੪।।
ਮੈ ਤਾਂ ਭਲਾ ਅਗਿਆਨ ਤੇ ਮੰਨ ਲਈ ਇਹ ਗੱਲ।
ਗਿਆਨ ਖੰਡ ਵਿੱਚ ਓਸਦੀ ਦੇਖ ਮੂਰਤੀ ਚੱਲ।।੨੧੫।।
ਤਾਂਤੇ ਕਾਹਨੂੰ ਏਤਨਾ ਕਰਦਾ ਪਿਆ ਵਿਵਾਦ ।
ਓੜਕ ਦੇਵੀ ਪੂਜਨੀ ਤਜਕੇ ਸਗਲ ਵਿਖਾਦ।।੨੧੬।।

# ਤੱਤ ਖਾਲਸਾ

## ਦੋਹਿਰਾ

ਇਹ ਤਾਂ ਤੈਂ ਸਾਚੀ ਕਹੀ ਸੱਚ ਖੰਡ ਕੇ ਮਾਂਹਿ।
ਧਰੀ ਪ੍ਰਿਤਮਾਂ ਲੋਹਿ ਕੀ ਜਹਾਂ ਚਾਹੀਏ ਨਾਂਹਿ।।੨੧੭।।

## ਚੋਪਈ

ਅਹੋ ਅਬਚਲਾ ਨਗਰ ਮਝਾਰੀ। ਸੱਖ ਖੰਡ ਜਹਿ ਕਲਗੀਧਾਰੀ।
ਨਿਜ ਪੁਰ ਮਾਂਹਿ ਕਰਾ ਜਿਹ ਬਾਸਾ। ਅਹੇ ਸਥਾਨ ਮਹਾਂ ਸੁਖਰਾਸਾ।।
ਤਹਿ ਨਿਰਬੰਧ ਖਾਲਸਾ ਕੀਨਾ। ਦਾਨ ਅਭੈ ਸਤਗੁਰ ਨੇ ਦੀਨਾ।
ਅਰ ਉਪਦੇਸ਼ ਕਰਾ ਗੁਰ ਐਸਾ। ਧਰਮ ਧੁਜਾ ਕੋ ਚਹੀਏ ਜੈਸਾ।।
ਕਹੀ ਹਮਾਹੀ ਯਹਾਂ ਸਮਾਧ। ਕਰਨੀ ਨਹੀਂ ਜਾਨ ਅਪਰਾਧ।
ਪੁਨ ਮੂਰਤ ਪੂਜਾ ਨਹਿ ਕਰਨੀ। ਤੁਮ ਅਕਾਲ ਕੀ ਪਾਏ ਸਰਨੀ।
ਗੁਰੂ ਗ੍ਰੰਥ ਅਰ ਪੰਥ ਬਨਾਯਾ। ਸਗਲ ਭੇਦ ਮੈਂ ਚਾਇ ਉਠਾਯਾ।
ਜਿਸ ਪਰ ਭਰਮ ਸਗਲ ਗੁਰ ਖੋਏ। ਆਪ ਅਮਰਪੁਰ ਮਾਹਿਸੋਏ।
ਤਹਾਂ ਸਿੰਘ ਵਡ ਰਹੇ ਭੁਜੰਗੀ। ਧਰਮੀ ਕਰਮੀ ਸੂਰੇ ਜੰਗੀ।
ਬਿਨ ਅਕਾਲ ਤੇ ਦੂਸਰ ਔਰ। ਜੋ ਨਹਿ ਮਾਨਤ ਥੇ ਕਤ ਠੌਰ।।
ਨਹਿ ਮੂਰਤ ਥੀ ਕੋ ਤਿਸ ਜਾਗਾ।ਜਿਸਕੇ ਪੂਜਨ ਮਹਿ ਮਨ ਲਾਗਾ।।
ਪਰ ਇਸ ਦੇਸੀ ਮੂਰਖ ਤਾਈ।ਉਸ ਪਾਸੇ ਭੀ ਕਰੀ ਚੜ੍ਹਾਈ।।
ਜਿਸਤੇ ਯਹੀ ਉਪਦ੍ਰਵ ਕੀਆ। ਵਾਸਾ ਆਨ ਮੂਰਤੀ ਲੀਆ।।੨੧੭।।
ਲੋਹੇ ਦੀ ਇਕ ਸ਼ਕਲ ਬਨਾਕੇ। ਰਾਜ਼ੀ ਹੋਏ ਤਹਾਂ ਟਕਾਕੇ।
ਇਸਦਾ ਕਾਰਨ ਤੈਨੂੰ ਦੱਸਾਂ। ਸਿੰਘਾਂ ਦੀ ਅਕਲਾਂ ਪਰ ਹੱਸਾਂ।।

## ਦੋਹਿਰਾ

ਇੱਕ ਸਮਯ ਵਿਚ ਆਖਦੇ ਬਵਾ ਪਈ ਸੀ ਆਇ।

ਨਾਲ ਉਗਾਦੇ ਆਪਣੀ ਝਟਕਾ ਮੂਲ ਨ ਖਾਇ।।੨੧੮।।

## ਚੌਪਈ

ਜਦ ਮੁਰਦੇ ਡਿੱਠੇ ਖਪ ਮਰਤੇ। ਡੋਲ ਗਏ ਨਿਸਚੇ ਗੁਰ ਘਰਤੇ।
ਲਗੇ ਸਿੰਘ ਫਿਰ ਢੂੰਡਨ ਹੋਰ । ਜਿਵੇਂ ਅੰਧੇਰੇ ਢੂੰਡੇ ਚੋਰ।
ਓੜਕ ਮਨ ਵਿੱਚ ਖਿਆਲ ਪਕਾਯਾ। ਦੇਵੀ ਦੀ ਮੂਰਤ ਵੱਲ ਆਯਾ।
ਕਰਕੇ ਲੋਹੇ ਦੀ ਇਕ ਮੂਰਤ। ਜੈਸੀ ਦਿੱਸੇ ਦੇਵੀ ਸੂਰਤ।।
ਅੱਗੇ ਤਖਤ ਧਰੀ ਤਿਨ ਲਿਆ ਕੇ। ਬੈਠੇ ਗੁਰੂ ਕੀ ਓਟ ਭੁਲਾਕੇ।
ਜਿਸਤੇ ਮਹਾਂ ਸ਼ੋਕ ਹੈ ਭਾਰੀ। ਗੁਰ ਕੀ ਸ਼ਕਤੀ ਸਗਲ ਵਿਸਾਰੀ।।
ਜਾਂਤੇ ਭਏ ਦੀਨ ਜਾ ਦੇਵੀ। ਲੋਸ਼ਟ ਦੀ ਜਿਨ ਕਰਕੇ ਸੇਵੀ।
ਬਵਾ ਗੁਰੂ ਤੇ ਨਾ ਸਹੀ ਹਟਦੀ। ਅਰ ਇਹ ਸ਼ਕਤ ਨ ਗੁਰਮਹਿ ਘਟਦੀ।
ਜਾਂਤੇ ਜਾਕੇ ਦੇਵੀ ਲਿਆਏ। ਜਿਸਤੇ ਅਪਨੇ ਪ੍ਰਾਨ ਬਚਾਏ।
ਜਿਸਤੇ ਸਿੱਧ ਬਾਤ ਇਹ ਹੋਈ । ਨਹਿ ਗੁਰੁ ਆਗਿਆ ਤੇ ਹੈ ਸੋਈ।
ਅਰ ਨਹਿ ਪਰੰਪਰਾ ਤੇ ਆਈ। ਕੁਛਕ ਸਾਲ ਤੇ ਚਾਇ ਟਿਕਾਈ।
ਸੋ ਭੀ ਧਰੀ ਤਦੋਂ ਹੀ ਆਇ। ਜਦ ਥੋਂ ਨਿਸਚਾ ਗਿਆ ਡੁਲਾਇ।
ਪਰ ਹੁਣ ਆਸ਼ਾ ਪੈਂਦੀ ਸਾਨੂੰ। ਦਿਖਰਾਵਹਿਗੇ ਏਹੁ ਤੁਸਾਨੂੰ।
ਜਿੱਕਰ ਰੱਖੀ ਨਾਲ ਅਗਿਆਨ। ਉੱਠ ਜਾਇ ਜਦ ਹੋਸੀ ਗਿਆਨ।
ਸਿਦਕੀ ਸਿੰਘ ਹਜ਼ੂਰੀ ਪਿਆਰੇ। ਜਦ ਗੁਰ ਬਚਨ ਰਿਦੇਮਹਿਧਾਰੇ।
ਤਬੀ ਉਠਾਇ ਦੇਨ ਨਿਸ ਭਰਮਾ। ਜਾਨ ਰੀਤ ਨਹਿ ਗੁਰ ਕੇ ਘਰਮਾ।
ਤਾਂਤੇ ਇਹ ਜੋ ਤੇਰੀ ਬਾਨੀ। ਸੱਚੀ ਕਰੀ ਪੁਰਖ ਅੱਗਯਾਨੀ।
ਇਸ ਮਹਿ ਗੁਰ ਦਾ ਦੋਸ ਨਾ ਕੋਈ। ਸੱਚ ਖੰਡ ਮਹਿ ਭਰਮ ਨ ਹੋਈ।
ਯਹ ਤੋ ਭਰਮ ਖਾਲਸੇ ਕੇਰਾ। ਜੋ ਕਰਤਾ ਹੈ ਤਹਾਂ ਬਸੇਰਾ।
ਤਾਂਤੇ ਕਥਨ ਤੁਮ੍ਹਾਰਾ ਜੋਈ। ਨਹਿ ਗੁਰ ਉਪਰ ਆਵਤ ਸੋਈ।
ਏਹ ਹਜ਼ੂਰੀ ਸਿੰਘਾ ਹਾਲ। ਨਹਿ ਕੀਨਾ ਕੁਛ ਗੁਰੂ ਦਿਆਲ।।੨੧੯।।
ਜਬ ਗੁਰਕ੍ਰਿਪਾ ਤਿੰਨ ਪਰ ਕਰਹੈਂ। ਤੁਰਤ ਉਠਾਉਨ ਮੂਲ ਨ ਡਰਹੈਂ।

## ਦੋਹਿਰਾ

ਮਿੱਥਯਾ ਭਰਮ ਨਿਵਾਰ ਕੇ ਸੁਣੋ ਗੁਰੂ ਦੀ ਸਿੱਖ।
ਜਿਸਦੀ ਕ੍ਰਿਪਾ ਪਾਇ ਭੌਂਦੇ ਫਿਰੋ ਨ ਭਿੱਖ।।੨੨੦।।
ਤਾਂਤੇ ਸ੍ਰੀ ਹਜ਼ੂਰ ਦਾ ਤੈਂ ਜੋ ਦੱਸਯਾ ਹਾਲ।
ਸੋ ਫਲ ਹੈ ਇਕ ਭਰਮ ਦਾ ਹੋਯਾ ਥੋੜਾ ਕਾਲ।।੨੩੧।।

'ਗੁਰੂਆਂ ਦੇ ਜੀਵਨ ਚਰਿਤਾਂ ਵਿੱਚ ਦੇਵੀ ਪੂਜਨ ਦਾ ਨਿਖੇਧ'

## ਦੁਰਗਾ ਭਗਤ

ਕਿਆ ਗੁਰ ਦੇਵੀ ਦੇਵਤੇ ਨ ਸੀ ਮੰਨਦੇ ਠੀਕ।
ਇਸ ਪਰ ਹੈ ਪ੍ਰਮਾਨ ਜੋ ਸੋ ਕਹੁ ਅਤਿ ਰਮਨੀਕ।।੨੨੧।।

## ਤੱਤ ਖਾਲਸਾ

## ਦੋਹਿਰਾ

ਚੰਗੀ ਆਖੀ ਗੱਲ ਤੈਂ ਕਰੂੰ ਨਬੇੜਾ ਜੋਇ।

ਮੇਹਾ ਤੇਰਾ ਝਗੜਨਾ ਏਥੇ ਪੂਰਾ ਹੋਇ।।੨੨੨।।
ਆਦਿ ਗੁਰੂ ਦੀ ਏਸ ਵਿੱਚ ਸਾਖੀ ਅਹੇ ਗੁਵਾਹੁ।
ਲਾਹਣੇ ਨੇ ਸੀ ਛੱਡਿਆ ਦੇਵੀ ਸੰਦਾ ਰਾਹੁ।।੨੨੩।।

ਭਾਵ: - ਗੁਰੂ ਮਹਾਰਾਜਿਆਂ ਦੇ ਜੀਵਨ ਚਰਤਾਂ ਚ ਦੇਖਨ ਤੇ ਹੀ ਇਹ ਝਗੜਾ ਦੂਰ ਹੋ ਜਾਂਦਾ ਹੈ ਜਿੰਨ੍ਹਾਂ ਵਿੱਚੋਂ ਪਹਲੇ ਆਦਿ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜੀਵਨ ਚਰਤ ਤੋਂ ਸਿੱਧ ਹੋ ਜਾਂਦਾ ਹੈ ਜੋ ਓਹ ਦੇਵੀ ਆਦਿਕ ਦਾ ਪੂਜਨਾਂ ਅੱਛਾ ਨਹੀ ਜਾਨਦੇ ਸੇ, ਜਿਸ ਦੀ ਗੁਵਾਹੀ ਜਨਮਸਾਖੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਏਸ ਤਰ੍ਹਾਂ ਨਾਲ ਦੇਂਦੀ ਹੈ।।

ਉਸ ਵਿੱਚ ਲਿਖਯਾ ਹੈ ਕਿ ਲਹਣਾ ਨਾਮੇਂ ਖੱਤ੍ਰੀ ਖਡੂਰ ਤੇ ਅਪਨਾ ਪਰਵਾਰ ਨਾਲ ਲੈ ਕੇ ਦੇਵੀ ਦੇ ਦਰਸ਼ਨ ਨੂੰ ਜਾਂਦਾ ਸਾ ਰਸਤੇ ਵਿੱਚ ਗੁਰੂ ਨਾਨਕ ਦੇਵ ਜੀ ਬਾਬਤ ਏਹ ਸੁਣਕੇ ਕਿ ਵੱਡੇ ਮਹਾਤਮਾਂ ਸੰਤ ਹਨ, ਉਨ੍ਹਾਂ ਦੇ ਦਰਸ਼ਨ ਲਈ ਓਹ ਗਿਆ, ਜਦ ਉਸ ਜਗ੍ਹਾਂ ਜਾਕੇ ਗੁਰੂ ਮਹਾਰਾਜ ਦਾ ਦਰਸ਼ਨ ਕੀਤਾ ਅਰ ਬਚਨ ਸੁਨੇ ਤਦ ਉਸਨੇ ਓਸੇ ਸਮਯ ਦੇਵੀ ਦੇ ਦਰਸ਼ਨ ਲਈ ਜਾਣਾ ਛੱਡ ਦਿੱਤਾ ਅਰ ਸਬੰਧੀਆਂ ਨੂੰ ਸਾਫ ਜਵਾਬ ਦੇ ਦਿੱਤਾ ਕਿ ਮੈਨੂੰ ਹੁਣ ਓਸਦੇ ਚਾਲੈ ਜਾਣ ਦੀ ਕੋਈ ਲੋੜ ਨਹੀ ਹੈ, ਮੈਨੂੰ ਇਸ ਜਗ੍ਹਾਂ ਪਰ ਹੀ ਪੂਰੇ ਸਤਿਗੁਰੂ ਮਿਲ ਗਏ ਹਨ ਜਿਨ੍ਹਾਂ ਦੇ ਅੱਗੇ ਦੇਵੀ ਇੱਕ ਝਾੜੂ ਬਰਦਾਰਾਂ ਜਿਤਨਾ ਦਰਜਾ ਰੱਖਦੀ ਹੈ।।

ਇਸ ਸਾਖੀ ਤੇ ਸਿੱਧ ਹੋ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਪਦੇਸ਼ ਦੇਵੀ ਪੂਜਨ ਅਰ ਉਸਦੇ ਚਾਲੇ ਜਾਕੇ ਦਰਸ਼ਨ ਕਰਨ ਦੇ ਬਹੁਤ ਹੀ ਵਿਰੁੱਧ ਸੇ ਜਿਨ੍ਹਾਂ ਪਰ ਵਿਸ਼ਵਾਸ਼ ਕਰਕੇ ਲਹਣੇ ਜੀ ਨੇ ਉਸਦੇ ਦਰਸ਼ਨ ਦਾ ਸੰਕਲਪ ਅਜੇਹਾ ਬੰਦ ਕੀਤਾ ਜੋ ਸਬੰਧੀਆਂ ਨੂੰ ਭੀ ਜਵਾਬ ਦੇ ਦਿੱਤਾ, ਅਰ ਦੇਵੀ ਦਾ ਪੂਜਨਾਂ ਛੱਡ ਦੇਨਾ ਹੀ ਉਨ੍ਹਾਂ ਨੂੰ ਗੁਰੂ ਅੰਗਦ ਜੀ ਬਨਾਕੇ ਸੰਸਾਰ ਪਰ ਦੂਸਰੀ ਪਾਤਸਾਹੀ ਬਨਾਉਨ ਦਾ ਕਾਰਨ ਸੀ, ਜਿਸਤੇ ਇਨ੍ਹਾਂ ਦੋਨਾਂ ਪਾਤਸ਼ਾਹੀਆਂ ਦੀ ਇਤਨੀ ਕਥਾ ਪ੍ਰਗਟ ਕਰਦੀ ਹੈ ਕਿ ਦੇਵੀ ਅਤੇ ਦੇਵਤਯਾਂ ਦਾ ਪੂਜਨਾਂ ਉਨ੍ਹਾਂ ਦੇ ਮਤ ਵਿੱਚ ਠੀਕ ਨਹੀਂ ਸੀ।।

ਇਸਤੇ ਅੱਗੇ ਤੀਜੀ ਪਾਤਸ਼ਾਹੀ ਦੇ ਜੀਵਨ ਚਰਤ ਵਿੱਚ ਇਹ ਬਾਤ ਵੱਡੀ ਪ੍ਰਸਿੱਧ ਹੈ ਜੋ ਓਹ ਦੇਵੀ ਦੁਆਰੇ ਅਤੇ ਠਾਕੁਰ ਦੁਆਰਿਆਂ ਦੇ ਵੱਡੇ ਹੀ ਵਿਰੁੱਧ ਸਨ ਜਿਸਤੇ ਉਨ੍ਹਾਂ ਦੀ ਜਗ੍ਹਾਂ ਧਰਮਸ਼ਾਲਾ ਬਨਾਉਂਦੇ ਹੁੰਦੇ ਸਨ ਜਿਨ੍ਹਾਂ ਦੇ ਹੱਥੋਂ ਤੰਗ ਆਕੇ ਬ੍ਰਹਮਨਾਂ ਅਰ ਹੋਰ ਹਿਦੂੰਆਂ ਨੇ ਪਾਤਸ਼ਾਹ ਅੱਗੇ ਫਰਯਾਦ ਕੀਤੀ ਸੀ ਕਿ ਇਹ ਦੇਵੀ ਦੇਵਤਯਾਂ ਅਰ ਦੇਵੀ ਦੁਆਰਯਾਂ ਨੂੰ ਨਹੀਂ ਮੰਨਦੇ ਅਤੇ ਨਵਾ ਰਸਤਾ ਚਲਾਕੇ ਧਰਮਸ਼ਾਲਾ ਬਨਾਉਂਦੇ ਹਨ, ਜਿਸ ਪਰ ਬਾਦਸ਼ਾਹੀ ਫੈਸਲਾ ਇਹ ਹੋਇਆ ਸਾ ਕਿ ਇਹ ਗੁਰੂ ਨਾਨਕ ਦੀ ਗੱਦੀ ਪਰ ਬੈਠੇ ਹਨ ਇਸ ਵਾਸਤੇ ਇਨ੍ਹਾਂ ਦਾ ਮਤ ਹਿੰਦੂਆਂ ਤੇ ਜੁਦਾ ਹੈ, ਤਦ ਹਿੰਦੂ ਝੂਠੇ ਹੋ ਗਏ ਸਨ, ਜਿਸਤੇ ਇਹ ਸਾਬਤ ਹੁੰਦਾ ਹੈ ਕਿ ਤੀਸਰੀ ਪਾਤਸ਼ਾਹੀ ਗੁਰੂ ਅਮਰ ਦੇਵ ਜੀ ਭੀ ਦੇਵੀ ਆਦਿਕ ਦੇ ਪੂਜਨੇ ਅਤੇ ਉਨ੍ਹਾਂ ਦੇ ਮੰਦਰ ਬਨਾਉਨੇ ਤੇ ਬਹੁਤ ਵਿਰੁੱਧ ਸੇ।।

ਇਨ੍ਹਾਂ ਤੇ ਅੱਗੇ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਸਭ ਤੇ ਨਿਰਾਲਾ ਮਕਾਨ ਬਨਾਕੇ ਉਸ ਜਗ੍ਹਾ ਅਕਾਲ ਪੁਰਖ ਦਾ ਅਰਾਧਨ ਕਰਨਾਂ ਅਰੰਭ ਦਿੱਤਾ ਸਾ ਜਿਸਦੀ ਸੂਰਤ ਨਾ ਦੇਵੀ ਦੁਵਾਰੇ ਦੀ ਅਰ ਨਾ ਕਿਸੇ ਠਾਕੁਰ ਦੁਵਾਰੇ ਦੀ ਸੀ ਕਿੰਤੂ ਸਭ ਤੇ ਨਯਾਰੀ ਬਨਾਵਟ ਦਾ ਮੰਦਰ ਰਖਦੇ ਇਸਦਾ ਨਾਮ ਹਰਿ ਮੰਦਰ ਰਖਿਆ ਜਿਸਤੇ

ਸਾਫ ਸਿੱਧ ਹੁੰਦਾ ਹੈ ਜੋ ਉਹ ਕਿਸੇ ਦੇਵੀ ਦੁਵਾਰ ਯਾ ਠਾਕੁਰ ਦੁਵਾਰੇ ਦੇ ਬਨਾਉਨ ਦਾ ਯਤਨ ਨਹੀਂ ਕਰਦੇ ਸੇ ਸਗੋਂ ਉਸਤੇ ਉਲਟ ਗੁਰ ਦੁਆਰੇ ਬਨਾਕੇ ਉਨ੍ਹਾਂ ਦਾ ਨਾਉਂ ਹਰਿ ਮੰਦਰ ਰਖਦੇ ਸਨ, ਜਿਨ੍ਹਾ ਵਿੱਚ ਕੋਈ ਮੂਰਤੀ ਅਜ ਤੱਕ ਨਹੀਂ ਹੈ।।

ਪੰਜਮੇਂ ਪਾਤਸ਼ਾਹਿ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਗੁਵਾਹੀ ਤਾਂ ਗੁਰੂ ਗ੍ਰੰਥ ਸਾਹਿਬ ਹੀ ਦੇ ਰਿਹਾ ਹੈ ਜਿਸ ਵਿੱਚ ਸਾਰੇ ਦੇਵੀ ਦੇਵਤਿਆਂ ਦੇ ਪੂਜਨ ਦਾ ਨਖੇਧ ਖੁਦ ਉਨ੍ਹਾਂ ਦੇ ਸ੍ਰੀ ਮੁਖ ਵਾਕਾਂ ਤੋਂ ਬਹੁਤ ਹੀ ਪਾਇਆ ਜਾਂਦਾ ਹੈ, ਇਨ੍ਹਾਂ ਤੇ ਮਗਰੋਂ ਗੁਰੂ ਹਰਿ ਗੋਬਿੰਦ ਜੀ ਮਹਾਰਾਜ ਦੇ ਜੀਵਨ ਚਰਤ ਨੂੰ ਜਦ ਪੜ੍ਹੀਦਾ ਹੈ ਤਦ ਏਹੋ ਪਾਈਦਾ ਹੈ ਜੋ ਉਹ ਇਨ੍ਹਾਂ ਪਖੰਡਾਂ ਤੇ ਬਹੁਤ ਹੀ ਨਫਰਤ ਕਰਦੇ ਸਨ, ਗੁਰੂ ਤਾਂ ਆਪ ਜਾਣੀ ਜਾਣ ਸੇ ਕਿੰਤੂ ਗੁਰੂ ਜੀ ਦੇ ਸੇਵਕ ਭੀ ਦੇਵੀ ਆਦਿਕ ਨੂੰ ਕੋਈ ਵਸਤੂ ਨਹੀਂ ਮੰਨਦੇ ਸਨ, ਸਗੋਂ ਉਨ੍ਹਾਂ ਨੂੰ ਭੰਨ ਤੋੜਕੇ ਰਾਜ਼ੀ ਹੁੰਦੇ ਹਨ, ਯਥਾ :-

ਗੁਵਾਹੀ ਦਬਿਸਤਾਨਿਮਜ਼ਾਹਬ ਮੁਹਸਨਫ਼ਾਨੀ

ਮੁਹਸਨ ਫਾਨੀ ਜੋ ਇਕ ਵਡਾ ਭਾਰੀ ਤਾਰੀਖ ਦੇ ਲਿਖਨੇ ਵਾਲਾ ਮੁਸਲਮਾਨ ਸੀ ਅਰ ਜਿਸਨੇ ਹਰ ਇੱਕ ਮਜ਼ਹਬ ਦਾ ਹਾਲ ਫਾਰਸੀ ਭਾਸ਼ਾ ਵਿੱਚ ਲਿਖਯਾ ਹੈ ਉਹ ਸ਼ਾਹਜਹਾਂ ਬਾਦਸ਼ਾਹ ਦੇ ਵਕਤ ਵਿੱਚ ਸਾ, ਜਿਸਨੇ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਮਹਾਰਾਜ ਦਾ ਹਾਲ ਅਪਨੀ ਅੱਖੀਂ ਦੇਖਿਆ ਲਿਖਯਾ ਹੈ।।

ਉਹ ਲਿਖਦਾ ਹੈ ਕਿ ਇਕ ਵੇਰ ਗੁਰੂ ਹਰਿ ਗੋਬਿੰਦ ਜੀ ਸੈਰ ਕਰਦੇ-2 ਪਹਾੜ ਪਰ ਗਏ ਅਰ ਉਸ ਜਗ੍ਹਾ ਪਰ ਉਨ੍ਹਾਂ ਦੇ ਇਕ ਫੇਰੂ ਨਾਮੇਂ ਖਿਦਮਤਗਾਰ ਨੇ ਦੇਵੀ ਦੀ ਮੂਰਤ ਦਾ ਨੱਕ, ਤੋੜ ਦਿੱਤਾ, ਇਸ ਜੁਰਮ ਪਰ ਰਾਜਾ ਤਾਰਾਚੰਦ ਬਲਾਸ ਪੁਰ ਵਾਲੇ ਦੇ ਸਪਾਹੀਆਂ ਨੇ ਉਸਨੂੰ ਪਕੜ ਲੀਤਾ, ਅਰ ਪੁੱਛਨ ਤੇ ਗੁਰੂ ਜੀ ਦਾ ਨੌਕਰ ਮਾਲੂਮ ਹੋਇਆ ਜਿਸ ਪਰ ਉਸ ਨੂੰ ਗੁਰੂ ਜੀ ਪਾਸ ਲੈਕੇ ਆਏ ਅਰ ਸ਼ਕਾਇਤ ਕੀਤੀ ਕਿ ਆਪ ਦੇ ਆਦਮੀ ਨੇ ਦੇਵੀ ਦਾ ਨੱਕ ਤੋੜ ਦਿੱਤਾ ਹੈ, ਜਿਸਨੂੰ ਸੁਨਕੇ ਗੁਰੂ ਜੀ ਨੇ ਉਸ ਫੇਰੂ ਨੂੰ ਪੁੱਛਿਆ ਕਿ ਤੈਂ ਇਨ੍ਹਾਂ ਦੇ ਦੇਵਤੇ ਦਾ ਨੱਕ ਕਿਉਂ ਤੋੜਿਆ ਹੈ, ਇਸ ਹੁਕਮ ਨੂੰ ਸੁਨਕੇ ਉਸਨੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਨਹੀਂ ਤੋੜਿਆ, ਜਿਸ ਪਰ ਉਨ੍ਹਾਂ ਸਪਾਹੀਆਂ ਨੇ ਫਿਰ ਕਿਹਾ ਕਿ ਮਹਾਰਾਜ ਇਹ ਝੂਠ ਬੋਲਦਾ ਹੈ ਅਸੀਂ ਖੁਦ ਤੋੜਦਾ ਦੇਖਯਾ ਹੈ।।

ਫੇਰੂ ਨੇ ਕਿਹਾ ਕਿ ਮਹਾਰਾਜ ਜਿਤਨਾ ਚਿਰ ਦੇਵੀ ਖੁਦ ਆਕੇ ਨਹੀਂ ਕਹਿੰਦੀ ਕਿ ਮੇਰਾ ਇਸਨੇ ਨੱਕ ਤੋੜਿਆ ਹੈ ਉਤਨਾ ਚਿਰ ਇਨ੍ਹਾਂ ਦਾ ਆਖਨੇ ਪਰ ਹਜ਼ੂਰ ਮੈਨੂੰ ਗੁਨਾਹਗਾਰ ਨਾ ਠਹਰਾਉਂਨਾ ਜਿਸ ਪਰ ਉਨ੍ਹਾਂ ਨੇ ਕਿਹਾ ਕਿ ਹੇ ਮੂਰਖ ਦੇਵੀ ਕਦ ਤੁਰ ਯਾ ਬੋਲ ਸਕਦੀ ਹੈ, ਜਿਸ ਪਰ ਫੇਰੂ ਨੇ ਉੱਤਰ ਦਿੱਤਾ ਕਿ ਭਾਈ ਜੇ ਦੇਵੀ ਵਿੱਚ ਇਤਨੀ ਸ਼ਕਤੀ ਨਹੀਂ ਜੋ ਆਕੇ ਅਪਨੇ ਨੱਕ ਦਾ ਹਾਲ ਦੱਸ ਸਕੇ ਯਾ ਅਪਨੇ ਤਾਈਂ ਬਚਾ ਸਕੇ ਤਾਂ ਤੁਹਾਨੂੰ ਓਹ ਕਦ ਬਚਾ ਸਕੇਗੀ, ਇਸ ਬਾਤ ਨੂੰ ਸੁਨਕੇ ਉਹ ਚੁੱਪ ਹੋ ਗਏ ਅਤੇ ਗੁਰੂ ਜੀ ਹੱਸ ਪਏ।।

ਉਸ ਤਾਰੀਖ ਦੇ ਇਸ ਪ੍ਰਸੰਗ ਤੇ ਇਹ ਬਾਤ ਸਾਬਤ ਹੋ ਜਾਂਦੀ ਹੈ ਕਿ ਗੁਰੂ ਛੇਵੇਂ ਪਾਤਸ਼ਾਹ ਦੇਵੀ ਆਦਿਕ ਕਾ ਮੰਨਨਾ ਬਹੁਤ ਹੀ ਬੁਰਾ ਜਾਨਦੇ ਸੇ ਕਿਉਂਕਿ ਜੇ ਗੁਰੂ ਚੰਗਾ ਜਾਨਦੇ ਤਾਂ ਉਨ੍ਹਾਂ ਦਾ ਇੱਕ ਟਹਲ ਵਾਲਾ ਆਦਮੀ ਇਤਨੀ ਜੁਰਤ ਨਾ ਕਰਦਾ ਜੋ ਮੰਦਰ ਵਿੱਚ ਜਾਕੇ ਮੂਰਤਿ ਦਾ ਨੱਕ ਤੋੜ ਆਉਂਦਾ।।

ਇਸਤੇ ਅੱਗੇ ਗੁਰੂ ਹਰਿ ਰਾਇ, ਹਰਿ ਕ੍ਰਿਸ਼ਨ ਅਤੇ ਨੌਮੇਂ ਪਾਤਸ਼ਾਹ ਦੇ ਜੀਵਨ ਚਰਤ ਵਿੱਚ ਕੋਈ ਐਸੀ ਕਥਾ ਨਹੀਂ ਮਿਲਦੀ ਜਿਸਥੋਂ ਕਿਸੇ ਦੇਵੀ ਦੇਵਤੇ ਦੇ ਅਰਾਧਨ

ਦਾ ਖਿਆਲ ਪਾਇਆ ਜਾਏ, ਇਸੀ ਤੇ ਨੌਂਦਾ ਗੁਰੂਆਂ ਦਾ ਸਿਧਾਂਤ ਕੇਵਲ ਅਕਾਲ ਪੁਰਖ ਦੇ ਅਰਾਧਨ ਦਾ ਹੀ ਸਾ।।

## ਦਸਮੇਂ ਪਾਤਸ਼ਾਹ ਦਾ ਤਾਰੀਖੀ ਬਿਰਤਾਂਤ

### ਦੋਹਿਰਾ

ਕਲਗੀਧਰ ਮਹਾਰਾਜ ਦਾ ਜੋ ਕੁਛ ਉੱਦਮ ਮੀਤ।
ਸੋ ਸਾਰਾ ਮਨ ਦੇ ਸੁਨੀਂ ਕਰਕੇ ਅਧਿਕ ਪ੍ਰੀਤ ।।੨੨੪।।
ਓਸ ਭਿਆਨਕ ਸਮੇਂ ਮਹਿ ਜੋ ਕਲਗੀਧਰ ਕੀਨ।
ਸਦਾ ਅਟਲ ਜਗ ਮਹਿੰ ਰਹੇ ਮੱਧਮ ਹੋਇ ਕਬੀਨ।।੨੨੫।।
ਮੁਸਲਮਾਨਾਂ ਦੇ ਲਿਖੇ ਦੱਸ ਰਹੇ ਇਤਹਾਸ।
ਕਿਸ ਸ਼ਕਤੀ ਦੇ ਨਾਲਸਾ ਕੀਤਾ ਗੁਰੂ ਬਲਾਸ।।੨੨੬।।
ਪੰਥ ਸਾਜਨੇ ਦੇ ਸਮਯ ਕੈਸੇ ਭਏ ਦਲੇਰ।
ਕਾਣ ਨਾ ਰਾਖੀ ਕਿਸੇ ਦੀ ਦਸਮ ਗੁਰੂ ਪ੍ਰਭ ਸ਼ੇਰ।।੨੨੭।।
ਦੂਰ ਦੂਰ ਤੇ ਸੰਗਤਾਂ ਦਿਵਸ ਬਸਾਖੀ ਮਾਹਿੰ।
ਰਾਣੇ ਰਾਜੇ ਬੋਲ ਸਭ ਹੁਕਮ ਸੁਨਾਓ ਤਾਹਿੰ।।੨੨੮।।

ਭਾਵ: - ਮੁਨਸ਼ੀ ਗੁਲਾਮ, ਮੁਹੱਈਯੁਦ ਦੀਨ ਅਪਨੀ ਤਾਰੀਖ ਵਿੱਚ ਲਿਖਦਾ ਹੈ ਕਿ ਦਸਮ ਗੁਰੂ ਜੀ ਮਹਾਰਾਜ ਨੇ ਜਦ ਅਪਨਾ ਤੀਸਰਾ ਖਾਲਸਾ ਪੰਥ ਸਾਜਨਾ ਚਾਹਿਯਾ ਤਦ ਦਾ ਹਾਲ ਉਸ ਵਕਤ ਦੇ ਉਸ ਵਕੀਲ ਯਾ "ਗੁਪਤ ਸਮਾਚਾਰਕ" ਅਰਥਾਤ ਖੁਫੀਆ ਰਿਪੋਰਟਰ ਨੇ ਪਾਤਸ਼ਾਹ ਪਾਸ ਦਿੱਲੀ ਵਿੱਚ ਇਸ ਤਰ੍ਹਾਂ ਲਿਖਕੇ ਭੇਜਿਆ ਸਾ, ਅਰ ਦੱਸਯਾ ਕਿ ਅੱਜ ਦਸਮੇਂ ਗੁਰੂ ਨੇ ਸਾਰੀ ਸੰਗਤ ਰਾਜੇ ਅਤੇ ਪਹਾੜੀ ਰਾਣਿਆਂ ਸਮੇਤ ਕੱਠੀ ਕਰਕੇ ਇਸ ਤਰ੍ਹਾਂ ਦਾ ਹੁਕਮ ਦਿੱਤਾ ਹੈ।

ਯਥਾ : ਮੁਨਸ਼ੀ ਗੁਲਾਮ ਮਹਈਯੁੱਦੀਨ ਦੀ ਤਾਰੀਖ ਫਾਰਸੀ

"ਹਮਹ ਦਾ ਦਰ ਯਕ ਮਜ਼ਾਹਬ ਦਰ ਆਨੀਦ, ਕਿ ਦੂਈ ਅਜ਼ਮਿਆਂ ਬਰਖੇਜ਼ਦ। ਵਾ ਹਰ ਚਹਾਰ ਬਰਨ ਕੌਮ ਹਨੂਦ ਅਜ਼ ਬ੍ਰਹਮਨ ਵ ਛੱਤ੍ਰੀ, ਵ ਸ਼ੂਦ੍ਰ ਵ ਵੈਸ਼ ਕਿ ਹਰ ਯੱਕਰਾ ਦਰ ਧਰਮ ਸ਼ਾਸਤ੍ਰ ਦੀਨੀ ਇਲਾਹਦਹ ਮੁਕਰ ਰਾਸਤ, ਆਂਰਾ ਤਰਕ ਦਾਦਹ ਬਰ ਯਕ ਤਰੀਕ ਸਲੂਕ ਨਮਾਂਇੰਦ। ਵ ਹਮਹ ਬਰਾਬਰੰਦ, ਦਾ ਯਕੇ ਖੁਦਰਾ ਬਰ ਦੀਗਰੇ ਤਰਜੀਹ ਨਦਹਦ, ਵ ਆਂ ਅਮਲ ਕੇਸ਼ ਅਜ਼ਮਿਆਂ ਬਰਦਾਸ਼ਤਹ ਤਰਾਕੀਮਆਬਦ।।

ਵ ਤੀਰਥ ਹਾਏ ਮਾਨਿੰਦ ਗੰਗ ਵਗੈਰ ਆਂਕੇ ਦਰ ਵੇਦ ਵ ਸ਼ਾਸਤ੍ਰ ਤਾਲੀਮ । ਆਂਹਾ ਤਾਕੀਦ ਰਫਤਹ ਅਸਤ, ਅਜ਼ ਖਾਤਰ ਬਦਰ ਕੁਨੰਦ। ਵਸਵਾਏ ਅਜ਼ ਗੁਰੂ ਨਾਨਕ ਵ ਖਿਲਫਾਏਓ ਬਦੀਗਰ ਅਜ਼ ਸਨਾ ਵੇਦ ਹਨੂਦ ਮਸਲ ਰਾਮ, ਕਿਸ਼ਨ, ਵ ਬ੍ਰਹਮਾ ਵ ਦੇਵੀ ਐਤਕਾਦ ਨੂੰ ਨਮਾਇੰਦ।।

ਵ ਪਾਹੁਲ ਮਨ ਗ੍ਰਿਫਤਾ ਮਰਦਮਾਂਨ ਹਰ ਚਹਾਰ ਬਰਨ ਦਹ ਯਕ ਜ਼ਰਫ ਬਖੁੰਰਦ, ਵ ਅਜ਼ ਯਕ ਦਿਗਰ ਇਸਲਾ ਨ ਬੁਰੰਦ, ਹਮਚੁਨੀ ਸੁਖਨਾਨ ਬਿਸਿਆਰ ਗੁਫਤੰਦ ਚੂੰਗ ਮਰਦਮਾਨ ਬਸ਼ਨੀਦੰਦ ਬਿਸ਼ਯਾਰੀ ਅਜ਼ ਬ੍ਰਹਮਨਾਂ ਵ ਛੱਤ੍ਰੀਆਂ ਬਰਖਾਸਤੰਦ ਵ ਗੁਫਤੰਦ, ਕਿ ਮਾ ਮਜ਼ਹਬੇ ਕਿ ਗੁਰੂ ਨਾਨਕ ਵ ਹਮਹ ਗੁਰਵਾਂ ਬਦਾਂ ਕਾਇਲ ਸ਼ੁਦਹ ਬਾਸ਼ੰਦ।।

ਵ ਮਜ਼ਹਬ ਕੇ ਮੁਖਾਲਫ ਵੇਦ ਸ਼ਾਸਤ੍ਰ ਬੂਦ, ਹਰਗਿਜ਼ ਕਬੂਲ ਨਮੇ ਕੁਨੇਮ, ਵਾਮਜ਼ਹਬ ਕੁਹਨਾਰਾ ਕੇ ਪੇਸ਼ੀਨਾਨ ਬਰਆਂ ਅਕਦਾਮ ਨਮੂਦਹ ਅੰਦ, ਬਗੁਫਤਹ, ਕੂਦਕੇ ਅਜ਼ਾ ਦਸਤ ਨਦਹੇਮ, ਈਂ ਬਗੁਫਤੰਦ ਮਗਰ ਬਿਸਤ ਹਜ਼ਾਰ ਕਸ ਰਜ਼ਾ ਦਾਦੰਦ ਵ

ਮੁਤਾਬਿਘਤ ਬਰ ਜ਼ਬਾਂ ਆਵ੍ਰਨਿੰਦ''।।
ਭਾਵ:- ਇਸ ਮੁਲਕ ਦੇ ਲੋਗ ਸਾਰੇ ਇੱਕ ਧਰਮ ਵਾਲੇ ਹੋ ਜਾਣ ਅਰ ਦਵੈਤ ਅਪਨੇ ਵਿੱਚੋਂ ਉਠਾ ਦੇਨ, ਚਾਰੇ ਬਰਨਹਿੰਦੂਆਂ ਦੇ ਜੈਸਾ ਬ੍ਰਹਮਨ, ਛੱਤ੍ਰੀ, ਸ਼ੂਦ੍ਰ ਅਤੇ ਵੈਸ਼ ਜਿਨ੍ਹਾਂ ਦਾ ਜੁਦਾ-2 ਧਰਮ ਸ਼ਾਸਤ੍ਰ ਮੁਕਰਰ ਹੈ, ਉਹ ਸਭ ਉਨ੍ਹਾਂ ਨੂੰ ਛੱਡਕੇ ਇੱਕ ਪ੍ਰੇਮ ਦਾ ਰਸਤਾ ਅੰਗੀਕਾਰ ਕਰਨ ਅਤੇ ਆਪਸ ਵਿੱਚ ਭਾਈ ਹੋ ਜਾਨ ਅਰ ਇੱਕ ਆਦਮੀ ਅਪਨੇ ਤਾਈਂ ਦੂਜੇ ਤੇ ਵੱਡਾ ਖਿਆਲ ਨਾ ਕਰੇ, ਅਰ ਇਸ ਅਮਲ ਨੂੰ ਉਠਾਕੇ ਗੰਗਾ ਆਦਿਕ ਤੀਰਥ ਜਿਨ੍ਹਾਂ ਦਾ ਵੇਦ ਸ਼ਾਸਤ੍ਰ ਵਿੱਚ ਵੱਡਾ ਅਦਬ ਹੈ ਦਿਲ ਤੇ ਦੂਰ ਕਰਨ, ਅਤੇ ਸਵਾਇ ਗੁਰੂ ਨਾਨਕ ਅਰ ਦੂਸਰੇ ਗੁਰੂਆਂ ਦੇ ਕਿਸੇ ਅਵਤਾਰ ਜੈਸਾ ਕਿ ਰਾਮ, ਕ੍ਰਿਸ਼ਨ ਅਤੇ ਬ੍ਰਹਮਾਂ ਅਰ ਦੇਵੀ ਆਦਿਕ ਨੂੰ ਨਾ ਮੰਨਨ ਅਤੇ ਮੇਰੀ ਪਾਹੁਲ ਲੈਕੇ ਚਾਰੇ ਬਰਨਾਂ ਦੇ ਆਦਮੀ ਇੱਕ ਬਰਤਨ ਵਿੱਚ ਭੋਜਨ ਛੱਕਨ, ਅਰ ਇੱਕ ਦੂਜੇ ਤੋਂ ਨਫਰਤ ਨਾ ਕਰਨ।

ਜਦ ਅਜੇਹੇ ਬਹੁਤ ਸਾਰੇ ਬਚਨ ਕਹੇ ਅਤੇ ਜਦ ਸਿੱਖਾਂ ਨੇ ਸੁਨੇ ਤਦ ਬਹੁਤ ਸਾਰੇ ਬ੍ਰਹਮਨ ਅਤੇ ਛੱਤ੍ਰੀ ਉਠ ਖੜੇ ਹੋਏ ਅਰ ਆਖਨ ਲੱਗੇ ਕਿ ਅਸੀਂ ਗੁਰੂ ਨਾਨਕ ਅਰ ਦੂਸਰੇ ਗੁਰੂਆਂ ਦੇ ਧਰਮ ਦੇ ਕਾਇਲ ਹਾਂ ਅਤੇ ਜੋ ਮਜ਼ਹਬ ਵੇਦ ਸ਼ਾਸ਼ਤ੍ਰ 'ਤੇ ਉਲਟ ਹੈ ਉਸ਼ ਨੂੰ ਹਰਗਿਜ਼ ਨਹੀਂ ਮੰਨੇਗੇ, ਅਰ ਉਸ ਪੁਰਾਣੇ ਧਰਮ ਨੂੰ ਜੋ ਵੱਡਿਆਂ ਦੇ ਵੇਲੇ ਥੋਂ ਚਲਿਆ ਆਉਂਦਾ ਹੈ, ਇੱਕ ਬਾਲਕ ਦੇ ਆਖੇ ਨਹੀਂ ਛੱਡੇਂਗੇ।।

ਭਾਵੇਂ ਬਹੁਤ ਆਦਮੀ ਇਨਕਾਰੀ ਹੋ ਗਏ ਪਰੰਤੂ ਫਿਰ ਭੀ ਬੀਹ ਹਜ਼ਾਰ ਆਦਮੀਆਂ ਨੇ ਖੜੇ ਹੋਕੇ ਆਖਿਆ ਕਿ ਅਸੀਂ ਗੁਰੂ ਦੀ ਅਗਿਆ ਪਰ ਖੁਸ਼ੀ ਹਾਂ, ਜਿਸ ਤੇ ਉਹ ਸਰਧਾਲੂ ਹੋ ਗਏ।।

ਇਹ ਦੂਸਰੇ ਮਜ਼ਹਬ ਵਾਲੇ ਦੀ ਗੁਵਾਹੀ ਸਾਨੂੰ ਅੱਛੀ ਤਰ੍ਹਾਂ ਦੱਸਦੀ ਹੈ ਕਿ ਅੰਮ੍ਰਿਤ ਛਕਾਉਨ ਅਤੇ ਪੰਥ ਸਾਜਨੇ ਦੇ ਸਮਯ ਪਰ ਕਲਗੀਧਰ ਜੀ ਮਹਾਰਾਜ ਨੇ ਉਸ ਸਮਯ ਬੇਸ਼ੁਮਾਰ ਆਦਮੀਆਂ ਵਿੱਚ ਕਿਸ ਤਰ੍ਹਾਂ ਵਡੇ ਜ਼ੋਰ ਨਾਲ ਅਪਨਾ ਹੁਕਮ ਸੁਨਾਇਆ ਸਾ, ਜਿਸ ਵਿੱਚ ਅੱਛੀ ਤਰ੍ਹਾਂ ਪ੍ਰਗਟ ਕਰ ਦਿੱਤਾ ਸ ਕਿ ਤੁਸੀਂ ਹਿੰਦੂ ਧਰਮ ਨੂੰ ਉਸ ਦੇ ਵੇਦ ਸ਼ਾਸ਼ਤ੍ਰਾਂ ਸਮੇਤ ਇੱਕੋ ਵੇਰ ਛੱਡ ਦੇਵੋ, ਅਰ ਚਾਰੇ ਬਰਨਾਂ ਦਾ ਰਸਤਾ ਮੇਟ ਕੇ ਇੱਕੋ ਜੇਹੇ ਭਾਈ ਬਨਕੇ ਇੱਕ ਥਾਲ ਵਿੱਚ ਭੋਜਨ ਛਕੋ।।

ਇਸੇ ਤਰ੍ਹਾਂ ਰਾਮ ਕਿਸ਼ਨ ਅਤੇ ਦੇਵੀ ਆਦਿਕ ਕਾ ਮੰਨਨਾ ਛੱਡਕੇ ਕੇਵਲ ਗੁਰੂਆਂ ਪਰ ਭਰੋਸਾ ਰੱਖੋ।।

ਇਸ ਵਾਸਤੇ ਸਾਫ ਪਾਇਆ ਜਾਂਦਾ ਹੈ ਕਿ ਜੇ ਗੁਰੂ ਜੀ ਮਹਾਰਾਜ ਦੇਵੀ ਦਾ ਪੂਜਨ ਕਰਦੇ ਅਰ ਉਸਤੇ ਵਰ ਮੰਗਦੇ ਤਾਂ ਜ਼ਰੂਰੀ ਸਾ ਕਿ ਆਖਦੇ ਜੋ ਤੁਸੀਂ ਦੇਵੀ ਦਾ ਪੂਜਨ ਕਰਨਾ, ਪ੍ਰੰਤੂ ਦੂਸਰੇ ਮਜ਼ਹਬ ਵਾਲੇ ਦੀ ਤਾਰੀਖ ਇਸ ਬਾਤ ਦੀ ਬਿਨ੍ਹਾਂ ਕਿਸੇ ਪੱਖਪਾਤ ਦੇ ਗੁਵਾਹੀ ਦੇਂਦੀ ਹੈ ਕਿ ਗੁਰੂ ਜੀ ਨੇ ਸਿੱਖਾਂ ਨੂੰ ਦੇਵੀ ਦੇ ਪੂਜਨ ਤੇ ਹਟਾਇਆ ਸਾ ।।

## ਦੋਹਿਰਾ

ਪੜ੍ਹਿਆ ਵਿੱਚ ਤਰੀਖ ਦੇ ਜੋ ਗੁਰ ਦਾ ਫਰਮਾਨ।
ਦੇਵੀ ਦੇਵ ਨਾਂ ਪੂਜਨਾ ਚਹੀਏ ਪੰਥ ਸੁਜਾਨ।।੨੨੯।।
ਹੁਣ ਤਾਂ ਤੇਰੇ ਮਨ ਵਿਖੇ ਹੋਇ ਗਿਆ ਵਿਸ਼੍ਵਾਸ।
ਗੁਰ ਦੇ ਦੇਵੀ ਮੰਨਣੋਂ ਤੁੱਟ ਗਈ ਹੈ ਆਸ।।੨੩੦।।

# ਦੁਰਗਾ ਭਗਤ

### ਦੋਹਿਰਾ

ਮੈਂ ਸਾਰਾ ਸੁਣ ਲਿਆ ਹੈ ਜੋ ਦੱਸਯਾ ਤੈਂ ਹਾਲ।
ਪਰ ਇਹ ਹਵਨ ਕਰਾਨ ਵਿੱਚ ਕਯਾ ਸੀ ਗੁਰ ਦਾਖਯਾਲ।।੨੩੧।।
ਇਤਨਾ ਚਿਰ ਮਾਘਾ ਪਿਆ ਨੈਨਾਂ ਦੇਵੀ ਜਾਇ।
ਜੰਤ੍ਰ ਮੰਤ੍ਰ ਵੇਦ ਵਿਧ ਕਿਉਂ ਕੀਨੀ ਜਗਰਾਇ ।।੨੩੨।।

ਭਾਵ:- ਭਾਵੇਂ ਮੈਂ ਇਹ ਸਾਰਾ ਹਾਲ ਜੋ ਸਿੱਧ ਕਰਦਾ ਹੈ ਕਿ ਗੁਰੂ ਜੀ ਨੇ ਦੇਵੀ ਦਾ ਅਰਾਧਨ ਨਹੀਂ ਕੀਤਾ ਸਾ ਸੋ ਸੁਨ ਲੀਤਾ ਹੈ ਪ੍ਰੰਤੂ ਫਿਰ ਭੀ ਇਹ ਸੰਸਯ ਜ਼ਰੂਰ ਪੈਦਾ ਹੁੰਦਾ ਹੈ ਕਿ ਜੇ ਮਹਾਰਾਜ ਦਾ ਅਪਨਾ ਨਿਸਚਾ ਨਹੀਂ ਸਾ ਤਾਂ ਇਤਨਾ ਚਿਰ ਬ੍ਰਹਮਨਾ ਕੱਠੇ ਕਰਕੇ ਹਵਨ ਕਯੋਂ ਕਰਾਇਆ, ਅਰ ਜੰਤ੍ਰ ਮੰਤ੍ਰ ਅਤੇ ਵੇਦ ਵਿਧੀ ਨਾਲ ਸਾਰੀ ਮ੍ਰਯਾਦਾ ਕਿਸ ਵਾਸਤੇ ਕੀਤਾ ਅਰ ਕਈ ਲੱਖ ਰੁਪੱਯਾ ਬਿਅਰਥ ਕਿਯੋਂ ਖਰਚ ਕੀਤਾ, ਇਸ ਖਿਆਲ ਤੇ ਫਿਰ ਏਹੋ ਨਿਸ਼ਚਾ ਹੁੰਦਾ ਹੈ ਕਿ ਜ਼ਰੂਰ ਗਰੂ ਮਹਾਰਾਜ ਦਾ ਦੇਵੀ ਪ੍ਰਗਟ ਕਰਨ ਦਾ ਮਨੋਰਥ ਸੀ ।।

## ਤੱਤ ਖਾਲਸਾ

### ਦੋਹਿਰਾ

ਦੁਰਜਨ ਤੋਖ ਨਯਾਇਤੇ ਜਦ ਤੂੰ ਦੇਖੈਂ ਮਿੱਤ ।
ਤਦ ਇਹ ਸਾਰੀ ਕਲਪਤਾ ਮੇਟ ਦਏਗਾ ਚਿਤ।।੨੩੩।।

ਭਾਵ: - ਦੁਰਜਨ ਤੋਖ ਨਯਾਇ ਉਸ ਨੂੰ ਆਖਦੇ ਹਨ ਕੇ ਜਦ ਕਿਸੇ ਸ਼ੱਤ੍ਰ ਯਾ ਪ੍ਰਤਿ ਪੱਖੀ ਨਾਲ ਮੁਕਾਬਲਾ ਹੋਵੇ ਤਦ ਉਸਨੂੰ ਆਨੰਦ ਕਰਨ ਲਈ ਉਸਦਾ ਵਾਰ ਪਹਿਲਾ ਕਰਨਾਂ ਅੰਗੀਕਾਰ ਕੀਤਾ ਜਾਏ ਯਾ ਉਸ ਨੂੰ ਇਹ ਕਿਹਾ ਜਾਏ ਕਿ ਜੋ ਤੇਰੀ ਇੱਛਾ ਹੈ ਸੋ ਤੂੰ ਕਰਲੈ ਅਰ ਫਿਰ ਮਗਸੋਂ ਅਸੀਂ ਅਪਨੀ ਇੱਛਾ ਕਰੇਂਗੇ।।

ਇਸ ਵਾਸਤੇ ਇਸ ਜਗ੍ਹਾ ਪਰ ਭੀ ਗੁਰੂ ਜੀ ਨੇ ਓਨ੍ਹਾਂ ਪ੍ਰਤਿ ਪੱਖੀ ਬ੍ਰਾਹਮਨਾਂ ਨੂੰ ਜੋ ਆਖਦੇ ਸੇ ਕਿ ਮੰਤ੍ਰਾਂ ਜੰਤ੍ਰਾਂ ਵਿੱਚ ਸਿੱਧ ਹੈ ਅਰ ਉਨ੍ਹਾਂ ਦੇ ਬਲ ਤੇ ਦੇਵਤਾ ਪ੍ਰਤੱਖ ਹੋ ਜਾਂਦਾ ਹੈ ਜਿਸ ਨੂੰ ਗੁਰੂ ਜੀ ਨਹੀਂ ਮੰਨਦੇ ਸੇ ਸੋ ਪੂਰਾ ਕਰਕੇ ਦਿਖਾਇਆ ਸਾ, ਜਿਸ ਪਰ ਉਨ੍ਹਾਂ ਨੂੰ ਇਹ ਕਿਹਾ ਕਿ ਤੁਸੀਂ ਸਾਰੀ ਸਾਮੱਗ੍ਰੀ ਸਾਥੋਂ ਲੇਵੋ ਅਰ ਜਿਸ ਤਰ੍ਹਾਂ ਮਨ ਭਾਵੇ ਸੋ ਕਰੋ ਪ੍ਰੰਤੂ ਮਾਨੂੰ ਦੇਵਤਾ ਪ੍ਰਤੱਖ ਕਰਕੇ ਦਿਖਾਓ, ਗੁਰੂ ਜੀ ਦਾ ਕੇਵਲ ਇਤਨ ਹੀ ਹਾਲ ਸਾ ਜਿਸ ਦਾ ਫਲ ਬ੍ਰਹਮਨਾਂ ਦਾ ਸਦਾ ਦੇ ਲਈ ਤਿਆਗ ਅਤੇ ਦੇਵੀ ਦੇਵਤੇ ਆਦਿਕ ਦੇ ਪੂਜਨ ਥੋਂ ਖਾਲਸਾ ਦਾ ਰੋਕਨਾ ਸੀ, ਇਸਤੇ ਸਿੱਧ ਹੁੰਦਾ ਹੈ ਜੋ ਗੁਰੂ ਜੀ ਦਾ ਅਪਨਾ ਮਨੋਰਥ ਦੇਵੀ ਯਾ ਕਿਸੇਂ ਦੇਵਤੇ ਦੇ ਪੂਜਨ ਦਾ ਨਹੀਂ ਸਾ ਕੇਵਲ ਬ੍ਰਾਹਮਣਾਂ ਦਾ, ਜੋ ਪ੍ਰਗਟ ਕਰਨ ਦਾ ਦਾਹਵਾ ਕਰਦੇ ਸਨ, ਗੁਮਾਨ ਤੋੜਕੇ ਉਨ੍ਹਾਂ ਨੂੰ ਝੂਠੇ ਕਰਨਾ ਸਾ।।

## ਦੁਰਗਾ ਭਗਤ

### ਦੋਹਿਰਾ

ਇਹ ਕਿੱਕੁਰ ਤੂੰ ਜਾਣਦਾ ਬ੍ਰਹਮਣ ਕਰਨ ਬਿਖਾਦ।
ਮੰਤ੍ਰ ਜੰਤ੍ਰ ਗੁਰੂ ਜੀ ਆਖਨ ਝੂਠ ਬਿਬਾਦ।।੨੩੪।।

ਭਾਵ: - ਤੇਰੇ ਇਸ ਕਥਨ ਦਾ ਕੋਈ ਭੀ ਸਬੂਤ ਨਹੀਂ ਹੈ ਜੋ ਗੁਰੂ ਜੀ ਨਾਲ ਬ੍ਰਹਮਨ

ਦੇਵਤੇ ਦੇ ਪੂਜਨ ਪਰ ਝਗੜਦੇ ਹੁੰਦੇ ਸਨ ਅਰ ਜੰਤ੍ਰਾਂ ਨਾਲ ਪ੍ਰਤੱਖ ਕਰਨ ਦਾ ਇਕਰਾਰ ਕਰਦੇ ਸਨ, ਪ੍ਰੰਤੂ ਗੁਰੂ ਜੀ ਇਸ ਨੂੰ ਝੂਠਾ ਜਾਨਦੇ ਸਨ। ਇਹ ਬਾਤ ਨਾਤਾਂ ਕਿਸੇ ਗੁਰ ਬਿਲਾਸ ਵਿੱਚ ਹੀ ਲਿਖੀ ਹੈ ਅਤੇ ਨਾ ਦਸਮ ਗ੍ਰੰਥ ਵਿੱਚ ਹੀ ਪਾਈ ਜਾਂਦੀ ਹੈ ਜਿਸਤੇ ਪ੍ਰਤੀਤ ਹੁੰਦਾ ਹੈ ਕਿ ਇਹ ਤੇਰਾ ਹੀ ਮਨ ਕਲਪਤ ਢੰਗਾ ਲਾਇਆ ਹੋਇਆ ਹੈ, ਜਿਸਤੇ ਮੰਨਨੇ ਦੇ ਜੋਗ ਨਹੀਂ ਹੈ।।

## ਤੱਤ ਖਾਲਸਾ

### ਦੋਹਿਰਾ

ਮੈਂ ਮਨ ਢੰਗੇ ਲਾਇਕੇ ਕਿਆ ਲੈਣਾ ਹੈ ਦੁੱਧ ।
ਮੈਂ ਤਾਂ ਏਹੋ ਚਾਹੁੰਦਾ ਸੁੱਧ ਹੋਇ ਤਵ ਬੁੱਧ।।੨੩੫।।
ਇਸ ਦਾ ਮਿਲੇ ਸਬੂਤ ਸਭ ਦਸਮ ਗ੍ਰੰਥ ਮਹਿ ਸੱਚ।
ਪੜ੍ਹਕੇ ਓਥੇ ਦੇਖ ਲੇ ਐਵੇਂ ਪਯਾ ਨ ਨੱਚ।।੨੩੬।।
ਦੋ ਸੌ ਛਿਆਸਠ ਦੇਖ ਤੂੰ ਆਪ ਚਰਿੱਤ੍ਰ ਜਾਇ।
ਰਾਜਕੁਮਾਰੀ ਤੇ ਗੁਰੂ ਕਿਆ ਕੁਛ ਦਿਆ ਕਹਾਇ।।੨੩੭।।

ਭਾਵ: - ਭਾਈ ਦੁਰਗਾ ਭਗਤ ਜੀ ਮੈਨੂੰ ਮਨ ਘੜਤ ਬਾਤਾਂ ਆਖ ਕੇ ਕੀ ਲੈਣਾ ਹੈ, ਕਿੰਤੂ ਮੇਰਾ ਤਾਂ ਇਹ ਪਰਯੋਜਨ ਹੈ ਕਿ ਤੇਰਾ ਸੰਸ਼ਾਂ ਦੂਰ ਹੋਕੇ ਨਿਰਮਲ ਬੁੱਧਿ ਹੋ ਜਾਏ, ਨਹੀਂ ਮੈਂ ਇਸ ਕਜ਼ੀਏ ਵਿੱਚੋਂ ਕਿਆ ਕੱਢਨਾ ਹੈ।

ਪ੍ਰੰਤੂ ਤੈਂ ਜੋ ਇਸ ਪਰ ਪ੍ਰਮਾਨ ਪੁੱਛਿਆ ਹੈ ਸੋ ਗੁਰੂ ਬਿਲਾਸਾਂ ਵਿੱਚੋਂ ਦੱਸਨ ਦੀ ਮੈਨੂੰ ਕੋਈ ਇੱਛਾ ਨਹੀਂ ਹੈ ਇਸ ਵਾਸਤੇ ਮੈਂ ਤੈਨੂੰ ਦਸਮੇਂ ਗੁਰੂ ਜੀ ਮਹਾਰਾਜ ਦੇ ਗ੍ਰੰਥ ਸਾਹਿਬ ਵਿੱਚੋਂ ਹੀ ਦੋ ਸੌ ਛਿਆਸਠਵਾਂ ਚਰਿੱਤ੍ਰ ਜੋ ਰਾਜ ਕੰਨਿਆ ਨੇ ਇੱਕ ਬ੍ਰਹਮਨ ਦੇ ਸ਼ਿਵ ਪੂਜਨ ਅਤੇ ਦੇਵਤਾ ਪ੍ਰਤੱਖ ਹੋਨ ਦੀ ਨਖੇਧੀ ਵਿੱਚ ਆਖਯਾ ਹੈ ਸੋ ਪ੍ਰਗਟ ਕਰਦਾ ਹਾਂ, ਜਿਸਦੇ ਪੜ੍ਹਨ ਤੇ ਸਾਫ ਪਰਗਟ ਹੋ ਜਾਏਗਾ ਜੋ ਦੇਵਤੇ ਦਾ ਪ੍ਰਤੱਖ ਕਰਨਾ ਅਰ ਜੰਤ੍ਰ ਮੰਤ੍ਰ ਦਾ ਸਾਧਨਾ ਸਭ ਨਿਰੇ ਪਖੰਡ ਹੀ ਹਨ।।

ਦਸਮ ਗ੍ਰੰਥ ੨੬੬ ਵੇਂ ਚਰਿੱਤ੍ਰ ਵਿੱਚੋਂ

ਯਥਾ : ਬਿਪਰ ਵਾਚ।।

### ਚੌਪਈ

"ਕਹਾ ਬਿਪਰ ਸੁਨ ਰਾਜ ਦੁਲਾਰੀ।। ਤੈ ਸ਼ਿਵ ਕੀ ਮਹਿਮਾ ਨ ਬਿਚਾਰੀ।।
ਬ੍ਰਹਮਾ ਵਿਸ਼ਨ ਰੁੱਦ੍ਰ ਜ੍ਰ ਦੇਵਾ। ਇਕਲੀ ਸਦਾ ਕੀਜੀਯੇ ਸੇਵਾ।।੨੬।।
ਤੈਂ ਯਾਕੋ ਨਹਿ ਭੇਵ ਪਛਾਨੈ। ਮਹਾਂ ਮੂੜ ਇਹ ਭਾਂਤ ਬਖਾਨੈ।।
ਇਨਕੋ ਪਰਮ ਪੁਰਾਤਨ ਜਾਨੋ। ਪਰਮ ਪੁਰਖ ਮਨ ਮੋ ਪਹਚਾਨੋ।।੨੭।।
ਹਮ ਹੇ-ਕੁਆਰਿ ? ਵਿਪ੍ਰ ਬਰਤ ਧਾਰੀ । ਊਚ ਨੀਚ ਸਭ ਕੇ ਹਿਤਕਾਰੀ।।
ਜਿਸੀ ਕਿਸੀ ਕਹਿ ਮੰਤ੍ਰ ਸਿਖਾਵਹਿੰ। ਮਹਾਂ ਕ੍ਰਿਪਣ ਤੇ ਦਾਨ ਕਰਾਵਹਿੰ। ੨੮।।

ਰਾਜ ਸੁਤਾ ਵਾਚ

ਮੰਤ੍ਰ ਦੇਖ ਸਿਖ ਅਪਨ ਕਰਨ ਹਿਤ। ਜਯੋਂ ਤਯੋਂ ਭੇਟ ਲੇਤ ਤਾਂਤੇ ਬਿਤ। ਸੱਤ ਬਾਤ ਤਾਕੋ ਨਾ ਸਿਖਾਵਹੁ। ਤਾਹਿੰ ਲੋਕ ਪਰਲੋਕ ਗਵਾਹਹੁ।।੨੯।। ਸੁਨਹੁ ਬਿਪਰ ਤੁਮ ਮੰਤ੍ਰ ਦੇਤ ਜਿਹ। ਲੂਟ ਲੇਤ ਤਿਹ ਘਰ ਬਿਧ ਜਿਹ ਕਿਹ। ਤਾਂਕੋ ਕਛੂ ਗਯਾਨ ਨਹਿ ਆਵੈ। ਮੂਰਖ ਅਪਨਾ ਮੂੰਡ ਮੁੜਾਵੈ।।੩੦।। ਤਿਹ ਤੁਮ ਕਹੋ ਮੰਤ੍ਰ ਸਿੱਧ ਹ੍ਵੈ ਹੈ। ਮਹਾਂ ਦੇਵ ਤੋਕੋ ਬਰ ਦੈਹੈ। ਜਬ ਤਾਂਤੇ ਨਹਿੰ ਮੰਤ੍ਰ ਹੋਤ ਸਿੱਧ। ਤਬ ਤੁਮ ਬਚਨ ਕਹਿਤ ਹੋ

ਇਹ ਸਿਧ।।੩੧।। ਕੁਛਕ ਕਰਮ ਤੁਮ ਤੇ ਰਹਿ ਗਯੋ। ਤਾਤੇ ਦਰਸ ਨ ਸ਼ਿਵਜੂ ਦਯੋ। ਅਬ ਤੈਂ ਪੁੰਨ ਦਾਨ ਦਿਜ ਕਰਰੇ। ਪੁਨ ਸ਼ਿਵਕੇ ਮੰਤ੍ਰਹਿ ਅਨੁਸਰ ਰੇ।।੩੨।। ਉਲਟੋ ਡੰਡ ਤਿਸੀ ਤੇ ਲੇਹੀਂ। ਪੁਨ ਤਿਹ ਮੰਤਰ ਰੁੱਦ੍ਰ ਕੋ ਦੇਹੀਂ।। ਭਾਂਤ ਭਾਂਤ ਤਾਂਕੋ ਭਟਕਾਵੈਂ। ਅੰਤ ਬਾਰ ਇਮਭਾਖ ਸੁਨਾਵੈਂ।।੩੩।। ਤੋਤੇ ਕਛੁ ਅੱਛਰ ਰਹਿ ਗਯੋ। ਕੈ ਕੁਛ ਭੰਗ ਕ੍ਰਿਯਾ ਮੇ ਭਯੋ।। ਤਾਂਤੇ ਤੁਹਿ ਬਰ ਰੁੱਦ੍ਰ ਨ ਦੀਨਾ। ਪੁੰਨ ਦਾਨ ਚਹੀਯਤ ਪੁਨ ਕੀਨਾ।।੩੪।। ਇਹ ਬਿਧਿ ਮੰਤਰ ਸਿਖਾਵਤਤਾਂਕੋ। ਲੂਟ ਰਹਿਤ ਬਿਪਰ ਘਰ ਜਾਂਕੋ।। ਜਬ ਵਹ ਦਰਬ ਰਹਿਤੁ ਹ੍ਵੈ ਜਾਈ। ਔਰ ਧਾਮ ਤਬ ਚਲਤ ਤਕਾਈ।।੩੫।।"

## ਦੋਹਿਰਾ

ਮੰਤ੍ਰ ਜੰਤ੍ਰ ਅਰ ਤੰਤ੍ਰ ਸਿਧਿ ਜੋ ਇਨਮੇ ਕੁਛ ਹੋਯ।
ਹਰਜਰਤ ਹ੍ਵੈ ਆਪਹਿ ਰਹੈ ਮਾਂਗਤ ਫਿਰਤ ਨ ਕੋਇ।।੩੬।।

ਭਾਵ:- ਇਸ ਪ੍ਰਸਨ ਉਤਰ ਤੇ ਸਿਧੱ ਹੋ ਗਿਆ ਕਿ ਬਰਹਮਣ ਉਸ ਰਾਜ ਕੰਨਯਾਂ ਨੂੰ ਇਹ ਭਰਮ ਪਾਉਂਦਾ ਸੀ ਕਿ ਜੋ ਸਾਨੂੰ ਧਨ ਦੇਂਦਾ ਹੈ ਅਰ ਅਸੀਂ ਉਸਤੇ ਮੰਤਰ ਜੰਤਰਾਂ ਦਾ ਵਿਧੀ ਵਤ ਜਾਪ ਕਰਾਉਂਦੇ ਹਾਂ ਤਦ ਉਹ ਦੇਵਤੇ ਨੂੰ ਪਰਤੱਖ ਕਰ ਲੈਂਦਾ ਹੈ, ਇਸ ਵਾਸਤੇ ਹੇ ਰਾਜ ਦੁਲਾਰੀ ਤੂੰ ਇਸ ਭੇਦ ਨੂੰ ਨਹੀਂ ਪਛਾਨਦੀ।।

ਪਰੰਤੂ ਉਹ ਰਾਜ ਕੰਨਯਾਂ ਜੋ ਗਯਾਨਵਾਨ ਥੀ ਉਸਨੇ ਇਸਦੇ ਉੱਤਰ ਵਿੱਚ ਇਹੋ ਕਥਨ ਕੀਤਾ ਕਿ ਹੇ ਬਿੱਪਰ ਤੁਸੀਂ ਜੋ ਮੰਤਰ ਲੋਕਾਂ ਨੂੰ ਦੇਂਦੇ ਹੋ, ਸੋ ਸਿੱਖ ਬਨਾਕੇ ਉਨ੍ਹਾਂ ਤੇ ਧਨ ਹੀ ਲੁਟਦੇ ਹੋ। ਪਰੰਤੂ ਹੇ ਬਹਰਮਣ ਜੋ ਤੁਹਾਡੇ ਜੰਤਰ ਮੰਤਰ ਕਰਾਉਂਦਾ ਹੈ ਉਸ ਨੂੰ ਹੋਰ ਗਯਾਨ ਤਾਂ ਕੁਛ ਭੀ ਪਰਾਪਤ ਨਹੀਂ ਹੁੰਦਾ ਕਿੰਤੂ ਉਸ ਮੂਰਖ ਦਾ ਸਗੋਂ ਤੁਸੀਂ ਘਰ ਬਾਰ ਲੁੱਟ ਲੈਂਦੇ ਹੋ, ਕਿਉਂਕਿ ਤੁਸੀਂ ਉਸਨੂੰ ਇਹ ਲਾਲਚ ਦਖਾਉਂਦੇ ਹੋ ਕਿ ਜਦ ਮੰਤਰ ਦੇ ਅਰਾਧਨ ਪਰ ਦੇਵਤਾ ਪਰਸੰਨ ਹੋ ਗਿਆ ਤਾਂ ਤੈਨੂੰ ਵਰ ਦੇਵੇਗਾ ਜਿਸ ਪਰ ਉਹ ਭੁੱਲ ਜਾਂਦਾ ਹੈ ਜੋ ਤੁਹਾਡੇ ਕਹਨੇ ਕਰਕੇ ਓਹੋ ਕਰਮ ਕਰਨੇ ਆਰੰਭ ਕਰਦਾ ਹੈ।।

ਜਦ ਉਸਨੂੰ ਮੰਤਰ ਜੰਤਰ ਸਾਧਦੇ-2 ਕੁਝ ਭੀ ਨਹੀਂ ਮਿਲਦਾ ਤਦ ਤੁਸੀਂ ਆਖਦੇ ਹੋ ਕਿ ਤੈਥੋਂ ਕੁਝ ਮ੍ਰਯਾਦਾ ਕਰਨ ਵਿੱਚ ਭੁਲ ਹੋ ਗਈ ਹੈ, ਇਸ ਵਾਸਤੇ ਦੇਵਤਾ ਪ੍ਰਗਟ ਨਹੀਂ ਹੋਇਆ ਯਾ ਤੈਨੂੰ ਵਰ ਨਹੀਂ ਦਿੱਤਾ, ਜਿਸ ਪਰ ਉਹ ਫਿਰਦੁਬਾਰਾ ਧਨ ਲੁਟਾਉਂਦਾ ਹੈ, ਜਿਸਦਾ ਫਲ ਅੰਤ ਨੂੰ ਇਹ ਹੁੰਦਾ ਹੈ ਜੋ ਉਹ ਕੰਗਾਲ ਹੋ ਜਾਂਦਾ ਹੈ, ਅਰ ਤੁਸੀਂ ਉਸਦਾ ਪਿਛਾ ਛੱਡਕੇ ਕਿਸੇ ਹੋਰ ਧਨੀ ਦੇ ਮਗਰ ਪੈ ਜਾਂਦੇ ਹੋ।।

ਪਰੰਤੂ ਹੇ ਬ੍ਰਹਮਨ ਤੂੰ ਇਤਨਾ ਤਾਂ ਸੋਚ ਕਿ ਜੇ ਇਨ੍ਹਾਂ ਮੰਤਾਂ ਯੰਤ੍ਰਾਂ ਅਤੇ ਤੰਤ੍ਰਾਂ ਵਿੱਚ ਕੁਝ ਭੀ ਸੱਤ ਹੋਵੇ ਤਾਂ ਇਨ੍ਹਾਂ ਦੇ ਕਰਨੇ ਵਾਲਾ ਆਪ ਹੀ ਬਾਦਸ਼ਾਹ ਹੋਕੇ ਬੈਠੇ ਜਾਏ ਅਰ ਜੋ ਚਾਹੇ ਸੋ ਕਰੇ, ਫਿਰ ਉਹ ਦਰ-2 ਭੀਖ ਕਯੋਂ ਮੰਗਦਾ ਫਿਰੇ, ਇਸ ਵਾਸਤੇ ਇਨ੍ਹਾਂ ਜੰਤ੍ਰਾਂ ਮੰਤ੍ਰਾਂ ਵਿੱਚ ਕੁਝ ਭੀ ਨਹੀ ਹੈ ਕੇਵਲ ਲੋਗਾਂ ਦੇ ਠਗਨ ਲਈ ਪਖੰਡ ਰਚਨਾ ਹੈ, ਜਿਸਤੇ ਮੈਂ ਇਸਨੂੰ ਬੁਰਾ ਜਾਨਦੀ ਹਾਂ।।

ਇਸ ਜਗ੍ਹਾਂ ਜਦ ਅਸੀਂ ਇਸੇ ਰਾਜਕੁਮਾਰੀ ਦੇ ਦੇਵਤਾ ਪ੍ਰਤੱਖ ਕਰਨ ਵਾਲੇ ਝਗੜੇ ਪਰ ਗੁਰੂ ਜੀ ਦੇ ਦੇਵੀ ਪੂਜਨ ਦਾ ਵਿਚਾਰ ਕਰਦੇ ਹਾਂ ਅਰ ਦੇਖਦੇ ਹਾਂ ਕਿ ਉਹ ਕਿਹੜਾ ਸੰਮਤ ਸਾ ਤਦ ਹਿਸਾਬ ਕਰਨ ਤੇ ਓਹੋ ਸਾਲ ਆ ਜਾਂਦਾ ਹੈ ਜਦ ਗੁਰੂ ਜੀ ਨੇ ਬ੍ਰਹਮਣਾ ਤੇ ਹਵਨ ਕਰਾਇਆ ਸਾ, ਕਿਉਂਕਿ ਸੰਮਤ ੧੭੫੩ ਬਿ: ਵਿੱਚ ਇਹ ਚਰਿੱਤ੍ਰ ਬਨਾਏ ਹਨ ਅਰ ਉਸੇ ਸਾਲ ਬ੍ਰਹਮਣਾਂ ਨੇ ਦੇਵੀ ਪਰਗਟ ਕਰਨ ਲਈ ਸਮਗ੍ਰੀ ਤਿਆਰ ਕਰਾਉਨ ਦੀ

ਬੇਨਤੀ ਕੀਤੀ ਸੀ। ਬਲਕਿ ਭਾਈ ਸੁੱਖਾ ਸਿੰਘ ਦੇ ਕਥਨਾਨੁਸਾਰ ਤਦ ਹਵਨ ਹੁੰਦਾ ਸੀ ਕਿਉਂਕਿ ਉਹ ਢਾਈ ਸਾਲ ਮਗਰੋਂ ਦਸਦੇ ਹਨ ਕਿ ਗੁਰੂ ਜੀ ਨੇ ਹਵਨ ਕੁੰਡ ਪਾਸ ਜਾਕੇ ਪੁੱਛਿਆ ਜੋ ਦੇਵੀ ਕਿਉਂ ਪਰਗਟ ਨਹੀਂ ਹੋਈ, ਸੋ ਜਦ ੧੭੫੫ ਵਿੱਚੋਂ ਢਾਈ ਸਾਲ ਕੱਢ ਦਈਏ ਤਦ ਉਹੋ ਭਾਦੋਂ ਦਾ ਮਹੀਨਾ ਅਰ ੧੭੫੩ ਸੰਮਤ ਆ ਜਾਂਦਾ ਹੈ ਜਿਸਤੇ ਸਿੱਧੇ ਹੁੰਦਾ ਹੈ ਕਿ ਉਸ ਵੇਲੇ ਗੁਰੂ ਜੀ ਇਸ ਤਰ੍ਹਾਂ ਦੀਆਂ ਕੁਤਰਕਾਂ ਦੀ ਰਚਨਾਂ ਕਰਕੇ ਬ੍ਰਹਮਣਾ ਦੇ ਦੇਵਤੇ ਪਰਤੱਖ ਕਰਨ ਲਈ ਪਖੰਡ ਦੱਸਦੇ ਸੇ।।

## ਦੋਹਿਰਾ

ਆਦਿ ਅੰਤ ਜਦ ਦੇਖੀਏ ਅੱਛੀ ਤਰ੍ਹਾਂ ਵਿਚਾਰ।
ਦੁੱਧੋਂ ਪਾਣੀ ਓਸ ਤੇ ਪਲ ਵਿੱਚ ਲੇਤ ਨਿਤਾਰ।।੨੩੮।।
ਇਸੀ ਚਰਿੱਤ੍ਰ ਸਮ ਕਰੀ ਲੀਲ੍ਹਾ ਗੁਰ ਕੇ ਸਾਥ।
ਮੰਤ੍ਰ ਜੰਤਰ ਧਨ ਬੰਚ ਮਹਿ ਖੂਬ ਦਖਾਏ ਹਾਥ।।੨੩੯।।

ਭਾਵ: - ਜਦ ਅਸੀਂ ਗੁਰੂ ਜੀ ਦੇ ਵਿਰਤਾਂਤਾ ਨੂੰ ਅੱਛੀ ਤਰ੍ਹਾਂ ਵਿਚਾਰਦੇ ਹਾਂ ਤਦ ਇਸ ਰਾਜ ਕੁਮਾਰੀ ਵਾਲਾ ਸਾਰਾ ਹਾਲ ਠੀਕ ਪਾਉਂਦੇ ਹਾਂ ਅਰ ਜਾਣ ਸਕਦੇ ਹਾਂ ਕਿ ਗੁਰੂ ਜੀ ਨੇ ਇਹ ਪੇਸ਼ੀਨ ਗੋਈ ਜਾਣ ਕੇ ਕੀਤੀ ਸੀ ਕਿਉਂਕਿ ਪਹਿਲੇ ਤਾਂ ਗੁਰੂ ਜੀ ਨਾਲ ਇਹ ਝਗੜਾ ਕਰਦੇ ਰਹੇ ਕਿ ਦੇਵਤਾ ਬਿਧਵਤ ਕ੍ਰਿਆ ਕਰਨ ਤੇ ਪਰਗਟ ਹੋ ਜਾਂਦਾ ਹੈ ਜਦ ਗੁਰੂ ਜੀ ਨੇ ਆਖਿਆ ਕਿ ਕਰਕੇ ਦਿਖਾਓ ਤਦ ਸਿੱਧ ਕਰਨ ਵਾਲੇ ਵੱਡੇ ਵਿੱਦਯਾਵਾਨ ਪੰਡਤਾਂ ਦੇ ਹੋਨੇ ਦੀ ਢੁੱਚਰ ਡਾਹੀ ਜਦ ਉਹ ਭੀ ਆਗਏ ਤਦ ਸਵਾ ਲੱਖ ਰੁਪੱਏ ਦੀ ਸਾਮੱਗ੍ਰੀ ਮੰਗੀ ਜੋ ਇੱਕ ਵੱਡੀ ਭਾਰੀ ਰਕਮ ਸੀ।।

ਫਿਰ ਜਦ ਉਹ ਭੀ ਮਨਜ਼ੂਰ ਹੋਈ ਤਦ ਸਵਾ ਲੱਖ ਰੁਪੱਯਾ ਦੱਖਨਾਂ ਦਾ ਮੰਗਯਾ ਅਰ ਮਨਜ਼ੂਰ ਕਰਾਇਆ ਫਿਰ ਸਵਾ ਲੱਖ ਦਾ ਬ੍ਰਹਮਣਾਂ ਨੂੰ ਯੱਗ ਦੱਸਯਾ ਜਿਸ ਵਿੱਚ ਮਾਸ ਔਰ ਖੀਰ ਦੀ ਪਰੀਖਯਾ ਹੋਈ, ਉਸਤੇ ਮਗਰੋਂ ਨਦੀ ਦੇ ਕਨਾਰੇ ਹਵਨ ਕਰਨ ਦੀ ਜਗ੍ਹਾਂ ਬਨਾਉਨਾ ਆਖਿਆ ਜੋ ਬਨਵਾ ਲਈ।।

ਉਸ ਜਗ੍ਹਾ ਪਰ ਜਦ ਹਵਨ ਹੋਨ ਲੱਗਾ ਅਤੇ ਢਾਈ ਸਾਲ ਗੁਜ਼ਰੇ ਕੁਝ ਨਾ ਹੋਇਆ ਤਦ ਓਥੋਂ ਇਹ ਬਹਾਨਾ ਕਰਕੇ ਕਿ ਏਥੇ ਰੌਲਾ ਪੈਂਦਾ ਹੈ ਕਿਤੇ ਇਕਾਂਤ ਸਥਾਨ ਚਲੀਏ ਨੈਨਾ, ਦੇਵੀ ਦੇ ਟਿੱਲੇ ਪੁੱਜੇ ਓਥੇ ਜਾਕੇ ਗੁਰੂ ਜੀ ਦਾ ਸ਼ਕਾਰ ਖੇਲਨਾ ਹਟਾਇਆ ਅਤੇ ਅਹਿੰਸਾ ਪਰਮ ਧਰਮ ਬਤਾਇਆ।।

ਇਸਤੇ ਮਗਰੋਂ ਗੁਰੂ ਜੀ ਨੂੰ ਭੀ ਇਹ ਕਿਹਾ ਕਿ ਸਾਰੇ ਇੰਦਰੇ ਮਨ ਸਮੇਤ ਵਸ ਅਤੇ ਪਵਿੱਤਰ ਕਰਕੇ ਜਾਪ ਕਰੋ ਤਾਂ ਪਰਗਟੇਗੀ ਸੋ ਭੀ ਕਰਨਾ ਪਿਆ ਅਰ ਪਿਰਥੀ ਪਰ ਆਸਨ ਕੀਤੇ ਘਰ ਬਾਰ ਛੱਡ ਦਿੱਤਾ ਅਰ ਐਥੋਂ ਤਕ ਦੁੱਖ ਦਿੱਤਾ ਜੋ ਭੋਜਨ ਭੀ ਛੁਡਾ ਦਿੱਤਾ ।।

ਅੰਤ ਨੂੰ ਜਦ ਕੁਝ ਨਾ ਬਣਿਆ ਤਦ ਪੁੱਤਰਾਂ ਦੇ ਸੀਸ ਮੰਗੇ ਜੋ ਇੱਕ ਓੜਕ ਦੀ ਗੱਲ ਸੀ, ਜਿਸ ਪਰ ਗੁਰੂ ਜੀ ਨੇ ਸਮਝ ਲੀਤਾ ਕਿ ਇਹ ਇਨ੍ਹਾਂ ਦਾ ਸਾਰਾ ਪਖੰਡ ਹੈ ਅਰ ਭਾਈ ਸੁਖਾ ਸਿੰਘ ਦੇ ਕਥਨਾਨੁਸਾਰ ਇਹ ਆਖਿਆ ਕਿ ਆਪ ਜਿਤਨੇ ਸਿੱਖਾਂ ਦੇ ਸੀਸ ਚਾਹੁੰਦੇ ਹੋ ਸੋ ਲੈ ਲੇਵੋ।।

ਜਦ ਅੰਤ ਨੂੰ ਕੁਝ ਨਾ ਹੋਇਆ ਤਦ ਬੱਦਲਾਂ ਦੀ ਘਨ ਘੋਰ ਅਰ ਪੌਣ ਦਾ ਜ਼ੋਰ ਜੋ ਚੇਤਰ ਦੇ ਮਹੀਨੇ ਅਕਸਰ ਹੁੰਦਾ ਹੈ ਦੇਖਕੇ ਇਹ ਬਹਾਨਾ ਕਰਕੇ ਕਿ ਸਾਥੋਂ ਦੇਵੀ ਦਾ ਪਰਤਾਪ ਨਹੀਂ ਝੱਲਯਾ ਜਾਏਗਾ। ਪਹਾੜ ਦੇ ਹੇਠਾਂ ਉਤਰ ਆਏ ਜਿਸਤੇ ਗੁਰੂ ਜੀ

ਹੀ ਕੱਲੇ ਰਹ ਗਏ, ਜਿਨ੍ਹਾਂ ਦੇ ਇਸ ਛਲ ਪਰ ਗੁਰੂ ਜੀ ਮਹਾਰਾਜ ਨੂੰ ਅਤਯੰਤ ਹੀ ਕ੍ਰੋਧ ਆਇਆ ਅਰ ਤੇਗ ਹੱਥ ਵਿੱਚ ਲੈਕੇ ਪਹਾੜੀ ਤੋਂ ਨੀਚੇ ਉਤਰ ਆਏ ਅਤੇ ਸਭ ਡੇਰਾ ਭੀ ਉਸ ਜਗ੍ਹਾਂ ਤੇ ਉਠਾਕੇ ਆਨੰਦਪੁਰ ਲੈ ਆਂਦਾ।।

ਪਰੰਤੂ ਸਿੱਖਾਂ ਨੂੰ ਉਸ ਬਿਅਰਥ ਕੰਮ ਕਰਨ ਦੇ ਦਿਨਾਂ ਵਿੱਚ ਬਹੁਤ ਕਸ਼ਟ ਹੋਇਆ ਸਾ ਇਸ ਵਾਸਤੇ ਓਹ ਸਾਰਾ ਰ੍ਰਦਾਮ ਜੋ ਉਸ ਡੇਰਾ ਦਾ ਬਾਕੀ ਸਾ ਹੁਕਮ ਦਿੱਤਾ ਕਿ ਸਿੱਖਾਂ ਨੂੰ ਲੰਗਰ ਛਕਾ ਦੋ ਜਿਸ ਪਰ ਵੱਡਾ ਭਾਰੀ ਯਗ ਹੋ ਗਿਆ ਅਰ ਅਪਨੀ ਸੰਗਤਾਂ ਨੂੰ ਛਕਾਇਆ ਪਰੰਤੂ ਓਹ ਬਰਹਮਣ ਜੋ ਹਵਨ ਕਰਾਉਂਦੇ-2 ਡਰ ਦੇਕੇ ਹੇਠਾਂ ਉਤਰ ਆਏ ਸਨ ਸੋ ਬਾਗ ਵਿੱਚ ਜਿੱਥੇ ਓਨਾ ਦਾ ਅਮਲੀ ਡੇਰਾ ਸਾ ਭੁੱਖੇ ਬੈਠੇ ਰਹੇ ਜਿਨ੍ਹਾਂ ਨੂੰ ਗੁਰੂ ਜੀ ਨੇ ਬੁਲਾਉਨਾ ਤਾਂ ਕਿਧਰੇ ਰਿਹਾ ਪੁੱਛਿਆ ਭੀ ਨਾ।

## ਦੋਹਿਰਾ

ਐਸੀ ਦਸ਼ਾ ਦਿਸ ਦੇਖਕੇ ਤਦ ਓਹ ਬਿਪ੍ਰ ਲੋਗ।
ਮਹਾਂ ਦੁਖੀ ਮਨ ਮਹਿ ਭਏ ਵਰਤ ਗਿਆ ਮਨਸੋਗ।।੨੪੦।।
ਲੱਗੇ ਕਰਨ ਵਿਚਾਰ ਮਨ ਭਯਾ ਨਿਰਾਦਰ ਭਾਰ।
ਸਾਨੂੰ ਤਾਂ ਪੁੱਛਿਆ ਨਹੀ ਦੇਵਨ ਅੰਨ ਅਹਾਰ।।੨੪੧।।
ਮਨ ਵਿੱਚ ਗੁੱਸਾ ਖਾਇਕੇ ਗਏ ਗੁਰੂ ਦੇ ਪਾਸ।
ਰੋਣਾ ਰੋਇਆ ਆਪਨਾ ਹੋਕੇ ਖਰੇ ਉਦਾਸ।।੨੪੨।।

ਭਾਵ:- ਜਦ ਗੁਰੂ ਜੀ ਮਹਾਰਾਜ ਨੇ ਉਨ੍ਹਾਂ ਨੂੰ ਭੋਜਨ ਲਈ ਭੀ ਨਾ ਪੁੱਛਿਆ ਤਦ ਓਹ ਗੁਰੂ ਜੀ ਦੇ ਪਾਸ ਜਾਕੇ ਸ਼ਕਾਇਤ ਕਰਨ ਲੱਗੇ ਕਿ ਮਹਾਰਾਜ ਆਪਨੇ ਗੁਵਾਰਾ ਸ਼ੂਦਰ ਅਤੇ ਵੈਸ਼ਾਂ ਨੂੰ ਤਾਂ ਵੱਡ ਆਦਰ ਨਾਲ ਭੋਜਨ ਛਕਾਏ ਅਰ ਅਸੀਂ ਬ੍ਰਹਮਨ ਜੋ ਭਗਵਾਨ ਦਾ ਮੁਖ ਹਾਂ ਭੁੱਖੇ ਬੈਠੇ ਰਹੇ ਸਾਨੂੰ ਪੁਛਿਆ ਭੀ ਨਾ।

ਇਸ ਦਾ ਉੱਤ੍ਰ ਗੁਰੂ ਜੀ ਮਹਾਰਾਜ ਨੇ ਵਡੀ ਧੀਰਜ ਨਾਲ ਉਨ੍ਹਾਂ ਨੂੰ ਦਿੱਤਾ ਅਰ ਆਖਯਾ ਕਿ ਇਹ ਸੂਦਰ ਵੈਸ਼ ਹੁਨ ਨਹੀਂ ਰਹੇ ਕਿੰਤੂ ਇਹ ਮੇਰਾ ਰੂਪ ਹਨ ਅਰ ਮੈਂ ਇਨ੍ਹਾਂ ਦੇ ਬਲ ਨਾਲ ਬਹੁਤ ਕੁਛ ਕੰਮ ਕੀਤੇ ਹਨ, ਅਰ ਓਹ ਇਹ ਸਵੈਯੇ ਹਨ ਜੋ ਉਸ ਵੇਲੇ ਦੀ ਗੁਵਾਹੀ ਦੇਂਦੇ ਹਨ।।

ਯਥਾ ਸਵੈਯਾ - ਪਾਤਸ਼ਾਹੀ ੧੦

" ਜੋ ਕਿਛ ਲੇਖੁ ਲਿਖਿਓ ਬਿਧਨਾ ਸੋਈ ਪਾਈਯਤ ਮਿਸ੍ਰ ਜੂ ਸੋਕ ਨਿਵਾਰੋ।। ਮੇਰੋ ਕਛੁ ਅਪਰਾਧ ਨਹੀਂ ਗਯੋ ਯਾਦ ਤੇ ਭੂਲ ਨ ਕੋਪ ਚਿਤਾਰੋ।। ਬਾਗੋ ਨਿਹਾਲੀ ਪਠੈਦੈਹੋ ਆਜੁ ਭਲੈ ਤੁਮ ਕੋ ਨਿਹਚੈ ਜੀਅਧਾਰੋ। ਛੱਤ੍ਰੀ ਸਭੇ ਕ੍ਰਿਤ ਬਿਪਨ ਕੇ ਇਨਹੂੰ ਪੈਕਟਾਛ ਕ੍ਰਿਪਾ ਕੈ ਨਿਹਾਰੋ।। ੧।। ਸਵੈਯਾ।। ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪਰਸਾਦਿ ਸੁ ਦਾਨ ਕਰੇ। ਅਘਓਘਟਰੇ ਇਨ ਹੀ ਕੇ ਪਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ।। ਇਕ ਹੀ ਕੇ ਪ੍ਰਸਾਦਿ ਸੁਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸੱਤ੍ਰ ਮਰੇ। ਇਨਹੀ ਕੀ ਕਿਰਪਾ ਕੇ ਸਜੇ ਹਮ ਹੈਂ ਨਹੀਂ ਮੋਸੇ ਗਰੀਬ ਕਰੋਰ ਪਰੇ ।।੨।। ਸਵੈਯਾ ।। ਸੇਵ ਕਰੀ ਇਨਹੀ ਕੀ ਭਾਵਤ ਔਰ ਕੀ ਸੇਵ ਸੁਹਾਤ ਨ ਜੀਕੋ।। ਦਾਨ ਦਇਓ ਇਨਹੀ ਕੋ ਭਲੋ ਅਰ ਆਨ ਕੋ ਦਾਨ ਨ ਲਾਗਤ ਨੀਕੋ।। ਆਗੈ ਫਲੈ ਇਨਹੀ ਕੋ ਦਯੋ ਜਗ ਮੈਂ ਜਸੁ ਔਰ ਦਯੋ ਸਭ ਫੀਕੋ।। ਮੋ ਗ੍ਰਹ ਮੈਂ ਤਨ ਤੇ ਮਨ ਤੇ ਸਿਰਲਉ ਧਨ ਹੈ ਸਭ ਹੀ ਇਨਹੀ ਕੋ।।੩।।

## ਦੋਹਿਰਾ

ਚਣੇ ਪਟਾਇ ਚਿਤ ਮੇਂ ਜਰਿਯੋ ਤ੍ਰਿਣ ਜਿਮੁ ਕ੍ਰੋਧਤ ਹੋਇ।
ਖੋਜ ਹੋਜ ਕੇ ਹੇਤ ਲੱਗ ਦਯੋ ਮਿਸ੍ਰ ਜੂ ਰੋਇ।।"

ਇਨ੍ਹਾਂ ਸ੍ਰੀ ਮੁਖਵਾਕਾਂ ਤੇ ਇਹ ਪਾਇਆ ਜਾਂਦਾ ਹੈ ਕਿ ਉਨ੍ਹਾਂ ਬ੍ਰਹਮਣਾ ਨੂੰ ਜੋ ਇਹ ਉਮੈਦ ਸੀ ਕਿ ਸਾਨੂੰ ਧਾਮੇ ਛਕਾਉਨਗੇ ਅਰ ਵੱਡੀ-2 ਭਾਰੀ ਦੱਖਣਾ ਦੇ ਕੇ ਵਿਦਾ ਕਰਨਗੇ, ਸੋ ਪੂਰੀ ਨਾ ਹੋਈ ਬਲਕਿ ਗੁਰੂ ਜੀ ਨੇ ਉਨ੍ਹਾਂ ਨੂੰ ਬੁਲਾਇਆ ਭੀ ਨਾ ਜਿਸ ਪਰ ਤੰਗ ਆਕੇ ਗੁਰੂ ਜੀ ਪਾਸ ਕੌੜੇ 2 ਬਚਨ ਬੋਲਨ ਲੱਗੇ ਅਤੇ ਸਿੱਖਾਂ ਦੀ ਨਿੰਦਿਆ ਕੀਤੀ, ਜਿਸ ਨੂੰ ਸੁਨਕੇ ਗੁਰੂ ਜੀ ਨੇ ਉਨ੍ਹਾਂ ਨੂੰ ਇਤਨਾ ਕਹਿਕੇ ਟਾਲ ਦਿੱਤਾ ਕਿ ਸਾਡੇ ਤੁਸੀਂ ਯਾਦ ਨਹੀਂ ਰਹੇ ਇਸ ਵਾਸਤੇ ਡੇਰੇ ਚੱਲੋ ਤੁਹਾਨੂੰ ਓਥੇ ਹੀ ਅੰਨ ਤੇ ਬਸਤ੍ਰ ਪਹੁੰਚਾ ਦੇਵਾਂਗੇ ਅਰ ਆਪ ਨੂੰ ਐਡਾ ਗੁੱਸਾ ਨਹੀਂ ਕਰਨਾ ਚਾਹੀਦਾ ਕਿਉਂਕਿ ਤੁਸੀਂ ਸਾਡੇ ਯਾਦ ਨਹੀਂ ਆਏ।।

ਇਸ ਤੇ ਬਿਨਾਂ ਇਹ ਭੀ ਆਖਿਆ ਕਿ ਜੋ ਤੁਹਾਡੇ ਨਸੀਬਾਂ ਵਿਚ ਸਾ ਸੋਈ ਤੁਹਾਨੂੰ ਮਿਲ ਗਿਆ ਹੈ ਅਰ ਸਾਡਾ ਤਾਂ ਤਨ ਮਨ ਅਤੇ ਧਨ ਸਭ ਸਿੱਖਾਂ ਦਾ ਹੀ ਹੈ ਅਰ ਇਨ੍ਹਾਂ ਦੇ ਪ੍ਰਤਾਪ ਨਾਲ ਅਸੀਂ ਸਭ ਮਨੋਰਥ ਸਫਲੇ ਕੀਤੇ ਹਨ, ਜਿਸ ਤੇ ਅਸੀਂ ਇਨ੍ਹਾਂ ਨੂੰ ਹੀ ਦਾਨ ਦੇਣਾ ਅੱਛਾ ਜਾਨਦੇ ਹਾਂ ਅਰ ਹੋਰ ਨੂੰ ਦੇਣਾ ਨਿਸਫਲ ਸਮਝਦੇ ਹਾਂ ਜਿਸ ਉੱਤ੍ਰ ਨੂੰ ਸੁਨਕੇ ਉਹ ਮਿਸਰ ਇਸ ਤਰ੍ਹਾਂ ਜਲ ਬਲ ਗਿਆ ਜਿਸ ਤਰ੍ਹਾਂ ਅੱਗ ਲੱਗੀ ਤੇ ਕਪ ਬਲ ਉਠਦੇ ਹਨ, ਅਰ ਅਪਨਾ ਹਮੇਸ਼ ਦਾ ਰੋਜ਼ੀਨਾਂ ਬੰਦ ਹੋਇਆ ਸੁਨਕੇ ਰੋਪਿਆ, ਅਰ ਨਰਾਸ ਹੋ ਗਿਆ ।

ਜੇਕਰ ਦੇਵੀ ਪ੍ਰਗਟ ਹੁੰਦੀ ਬ੍ਰਹਮਣ ਕੋਲੋਂ ਭਾਈ। ਅਰ ਗੁਰ ਜੀ ਸੀ ਤੇਗ ਓਸ ਥੋਂ ਵਰ ਕਰ ਓਥੇ ਪਾਈ। ਤਾਂ ਇਹ ਹਾਲ ਬ੍ਰਹਮਣਾ ਕੇਰਾ ਕਿਉਂ ਹੁੰਦਾ ਉਸ ਵੇਲੇ । ਜੋ ਸਨ ਹੋਏ ਵਾਂਗ ਨਿਮਾਣਿਆਂ ਮਿਲੇ ਨ ਪੈਸੇ ਧੇਲੇ।।੨੪੩।। ਅੱਗ ਵਾਂਗ ਕਿਉਂ ਤਪਦੇ ਹੁੰਦੇ ਉਸ ਖੁਸ਼ੀ ਦੇ ਅੰਦਰ। ਅਰ ਗੁਰ ਕਧੋਂ ਨਾ ਯਾਦ ਰੱਖਦੇ ਆਕਰ ਆਪਨੇ ਮੰਦਰ।। ਫਿਰ ਕਿਉਂ ਘਰੋਂ ਰੁਵਾਕੇ ਕਢੇ ਜਿਨ ਦੇਵੀ ਪਰਗਟਾਈ। ਬੰਦ ਰੁਜ਼ੀਨਾ ਕਰਕੇ ਆਖਿਆ ਖਿਸਕੋ ਐਥੋਂ ਭਾਈ।।੨੪੪।। ਜੇ ਦੇਵੀ ਕੁਛ ਪਰਗਟ ਹੁੰਦੀ ਤਾਂ ਇਹ ਮਿਸਰ ਸਾਰੇ । ਫੁੱਲ 2 ਕੇ ਅੱਗੇ ਬਹਿੰਦੇ ਤਿਲਕ ਸਜਾ ਕੇ ਭਾਰੇ।। ਗਿਣ ਗਿਣਕੇ ਓਹ ਲੈਂਦੇ ਮੁਹਿਰਾਂ ਸਿਰੋ ਪਾਉ ਵਡ ਚੰਗੇ। ਖਾਲਸ ਖਾਲੀ ਕਿਉਂ ਫਿਰ ਜਾਂਦੇ ਬਾਏਂ ਸੋ ਹਥ ਰੰਗੇ।।੨੪੫।। ਤਾਂਤੇ ਜੋ ਕੁਛ ਖਾਣਾ ਸਾ ਤਿਨ ਇਸ ਹੀਲੇ ਸੇ ਪਾਪਾ। ਓੜਕ ਨੂੰ ਫਿਰ ਤੁਰਨਾ ਹੀ ਸੀ ਪੁੱਛੇ ਬਾਝੋਂ ਪਾਧਾ।। ਪਿਛਲੀ ਕੀਤੀ ਮੌਜਾਂ ਨੂੰ ਉਹ ਯਾਦ ਕਰੇ ਕਰ ਭੌਂਦੇ। ਸੱਗੋਂ ਗਿਆ ਰੁਜ਼ੀਲਾ ਹੱਥੋਂ ਹੰਝੂ ਭਰ ਭਰ ਰੌਂਦੇ।।੨੪੬।।

## ਦੋਹਿਰਾ

ਇਸ ਤੇ ਸਾਬਤ ਹੋ ਗਿਆ ਪ੍ਰਗਟ ਭਯਾ ਨਹਿ ਕੋਇ।
ਸਗੋਂ ਮਿਸਰ ਜੀ ਲੋਪ ਹੋ ਗਏ ਰੁਜ਼ੀਨਾ ਖੋਇ।।੨੪੭।।
ਜੇ ਕੁਛ ਪ੍ਰਗਟ ਹੋਵੰਦਾ ਉਸ ਵੇਲੇ ਵਿੱਚ ਆਇ।
ਤਾਂ ਬਿਨ ਪੁੱਛੀ ਪਾਵੰਦੀ ਸਿੱਖਾਂ ਗਲੀਂ ਬਲਾਇ।।੨੪੮।।
ਜਦ ਇਸ ਝੂਠੀ ਬਾਤ ਨੇ ਲੀਤੇ ਸਿੱਖ ਮਰੋੜ ।
ਤਾਂ ਸੱਚੀ ਜੇ ਹੋਂਵਦੀ ਲੈਂਦੀ ਲਹੂ ਨਚੋੜ।।੨੪੯।।

## ਦੁਰਗਾ ਭਗਤ

## ਦੋਹਿਰਾ

ਗੁਰੂ ਗ੍ਰੰਥ ਦੇ ਵਾਕ ਸੁਨ ਫੇਰ ਚਰਤ ਸੁਨ ਕਛ ।
ਦੇਵੀ ਪੂਜਨ ਨਹੀਂ ਦੀ ਸਮਝ ਪਈ ਹੈ ਮੁੱਝ ।।੨੫੦।।
ਪਰ ਜਦ ਸਿਆਣੇ ਆਦਮੀ ਅਰ ਭਾਰੇ ਵਿਦ੍ਵਾਨ।
ਮੰਨ ਰਹੇ ਇਸ ਗੱਲ ਨੂੰ ਫਿਰ ਕਿਉਂ ਕਹਾਂ ਤੁਫਾਨ।।੨੫੧।।
ਏਹੋ ਜੇਹੇ ਖਯਾਲ ਜੋ ਉੱਠਨ ਮਨ ਦੇ ਮਾਹਿ।
ਸੋ ਦੇਵੀ ਦੇ ਪੂਜਨੋਂ ਹਟਨੇ ਦੇਂਦੇ ਨਾਹਿ।।੨੫੨।।
ਇਸਦਾ ਭੀ ਕੁਝ ਦੱਸ ਦੇ ਮੈਂ ਕਿਆ ਕਰਾਂ ਇਲਾਜ।
ਭਗਤਾਂ ਦੇ ਸਗ ਤਾ ਦਿਆਂ ਮਨ ਨੂੰ ਆਵੇ ਲਾਜ।।੨੫੩।।

# ਤੱਤ ਖਾਲਸਾ

## ਦੋਹਿਰਾ

ਖਰੇ ਖਰੀ ਦਾ ਛੱਡਨਾ ਚੰਗਾ ਨਾਹੀ ਮਿੱਤ।
ਤਦ ਹੀ ਛੱਡੀ ਦੇਖਕੇ ਜਦੋਂ ਪਤੀਜੇ ਚਿੱਤ।।੨੫੪।।
ਹੁਣ ਮੈਂ ਦਿਆਂ ਗੁਵਾਹੀਆਂ ਚੰਗੇ ਪੁਰਖਾਂ ਕੇਰ ।
ਤਿਨਕੋ ਸੁਨ ਕਰ ਰਿਦੇ ਮੈਂ ਸਮਝੀ ਬਹਿਕੇ ਫੇਰ।।੨੫੫।।
ਸੌ ਸਿਆਣਿਆਂ ਦੀ ਇੱਕ ਮਤ ਕਮਲਿਆਂ ਆਪੋ ਆਪ।
ਮੂਰਖ ਆਖਿਆ ਮੰਨੀਏ ਸਿਰ ਪਰ ਚੜ੍ਹਦਾ ਪਾਪ।।੨੫੬।।
ਹੁਨ ਮੈਂ ਦੱਸਾਂ ਤੁੱਧ ਨੂੰ ਜੋ ਭਾਈ ਗੁਰਦਾਸ।
ਮਹਾਂ ਪਵਿੱਤ੍ਰ ਪੁਰਖ ਨੇ ਦੇਵੀ ਕਰੀ ਨਰਾਸ।।੨੫੭।।

# ਭਾਈ ਗੁਰਦਾਸ ਦੀ ਬਾਣੀ

ਭਾਈ ਗੁਰਦਾਸ ਦੀ ਬਾਣੀ ਨੂੰ ਖਾਲਸਾ ਪੰਥ ਦੇ ਪ੍ਰੇਮੀ ਗੁਰ ਬਾਣੀ ਤੇ ਦੂਜੇ ਦਰਜੇ ਪਰ ਜਾਨਦੇ ਹਨ ਅਰ ਸਾਥ ਹੀ ਇਹ ਭੀ ਆਖਦੇ ਹਨ ਕਿ ਗੁਰੂ ਦਾ ਹੁਕਮ ਹੈ ਜੋ ਭਾਈ ਗੁਰਦਾਸ ਦੀ ਬਾਣੀ ਸਿੱਖ ਸ਼ਰਧਾ ਨਾਲ ਪੜ੍ਹਨ, ਇਸ ਵਾਸਤੇ ਭਾਈ ਗੁਰਦਾਸ ਜੀ ਦੇ ਕਥਨਾਨੁਸਾਰ ਸਾਬਤ ਹੁੰਦਾ ਹੈ ਜੋ ਸਿੱਖਾਂ ਨੂੰ ਕੋਈ ਦੇਵੀ ਦੇਵਤਾ ਨਹੀਂ ਪੂਜਨਾ ਚਾਹੀਦਾ, ਅਰ ਜੋ ਪੂਜਦੇ ਹਨ ਸੋ ਸਿਦਕੀ ਸਿੱਖ ਨਹੀਂ ਹਨ।।

ਯਥਾ : ਵਾਰ **੨੧** ਪਉੜੀ **੧੫**

"ਤੀਰਥ ਲਖ ਕਰੋੜ ਪੁਰਬੀ ਨਾਵਣਾ। ਦੇਵੀ ਦੇਵ ਸਥਾਨ ਸੇਵ ਕਰਾਵਣਾ।। ਜਪ ਤਪ ਸੰਜਮ ਲਖ ਸਾਧ ਸਿਧਾਵਣਾ। ਹੋਮ ਜਗ ਨਈ ਵੇਦ ਭੋਗ ਲਗਾਵਣਾ।। ਵਰਤ ਨੇਮ ਲਖ ਦਾਨ ਕਰਮ ਕਮਾਵਣਾ। ਲਉ ਖਾਲੀ ਦਰਗਾਹ ਪਖੰਡ ਨ ਜਾਵਣਾ।।"

ਇਸ ਪਉੜੀ ਵਿੱਚ ਭਾਈ ਸਾਹਿਬ ਜੀ ਨੇ ਪ੍ਰਗਟ ਕਰ ਦਿਤਾ ਹੈ ਕਿ ਤੀਰਥਾਂ ਪਰ ਜਾਕੇ ਪੁਰਬੀ ਦੇ ਸਮਾਂ ਪਰ ਕਰੋੜਾਂ ਇਸ਼ਨਾਨ ਕਰਨੇ ਅਰ ਦੇਵੀ ਦੇਵਤਿਆਂ ਦੇ ਸਥਾਨਾਂ ਪਰ ਜਾਕੇ ਉਨ੍ਹਾਂ ਦੀ ਸੇਵਾ ਅਰਥਾਤ ਪੂਜਾ ਕਰਨੀ, ਹੋਰ ਜਪ ਤਪ ਸੰਜਮ ਆਦਿਕ ਦੇ ਕਰਨੇ ਕਰਕੇ ਉਸ ਅਕਾਲ ਪੁਰਖ ਦੀ ਦਰਗਾਹ ਵਿੱਚ ਅਜੇਹੇ ਪਖੰਡ ਕਰਨ ਵਾਲਾ ਠੌਰ ਨਹੀਂ ਪਾਉਂਦਾ।।

ਜਦ ਭਾਈ ਗੁਰਦਾਸ ਜੀ ਜੋ ਗੁਰੂ ਦੇ ਪੂਰੇ 2 ਸਿੱਖ ਸਨ ਓਹ ਦੇਵੀ ਦੇ ਸਥਾਨ ਪਰ ਜਾਕੇ ਪੂਜਨੇ ਅਰ ਹਵਨ ਆਦਕ ਦੇ ਕਰਨ ਨੂੰ ਪਖੰਡ ਆਖਦੇ ਹਨ, ਤਦ ਖੁਦ ਗੁਰੂ

ਜੀ ਮਹਾਰਾਜ ਕਦੇ ਇਸ ਪਖੰਡ ਨੂੰ ਨੈਨਾ ਦੇਵੀ ਜਾਕੇ ਕਰ ਸਕਦੇ ਸਨ, ਇਸ ਕੌਮੁੱਤਕ ਨਯਾਇ ਦੁਆਰੇ ਸਾਬਤ ਹੁੰਦਾ ਹੈ ਕਿ ਜੋ ਸਿੱਖਾਂ ਦੇ ਇਹ ਨਿਸਚੇ ਸਨ ਜੋ ਦੇਵੀ ਦਾ ਪੂਜਨਾ ਪਖੰਡ ਜਾਨਦੇ ਸਨ, ਫਿਰ ਗੁਰੂ ਕਿਸ ਤਰ੍ਹਾਂ ਇਨ੍ਹਾਂ ਪਖੰਡਾਂ ਪਰ ਨਿਸਚਾ ਕਰਦੇ ।।

ਪੁਨ : ਕਬਿੱਤ ਭਾ : ਗੁਰਦਾਸ

''ਜੈਸੇ ਪਤਿਬ੍ਰਤਾ ਪਰ ਪੁਰਖੰ ਨ ਦੇਖਿਓ ਚਾਹੈ ਪੂਰਨ ਪਤਿਬ੍ਰਤਾ ਕੈ ਪਤਿ ਹੀ ਕੋ ਧਿਆਨ ਹੈ। ਸਰ ਸਰਿਤਾ ਸਮੁੰਦ੍ਰ ਚਾਤ੍ਰਿਕ ਨ ਚਾਹੈ ਕਾਹੂੰ ਆਸ ਘਨ ਬੰਦੂ ਪ੍ਰਿਅ ਪ੍ਰਿਅ ਗੁਨ ਗਾਨ ਹੈ। ਦਿਨ ਕਰ ਓਰ ਭੋਰ ਚਾਹਿਤ ਨਹੀਂ ਚਕੋਰ ਮਨ ਬਚ ਕਰਮ ਹਿਮਕਰ ਪ੍ਰਿਅ ਪ੍ਰਾਨ ਹੈ। ਤੈਸੇ ਗੁਰ ਸਿੱਖ ਆਨ ਦੇਵ ਸੇਵ ਰਹਿਤ ਪੈ ਸਹਿਜ ਸੁਭਾਵ ਨ ਅਵਗਾਧਾ ਅਭਮਾਨ ਹੈ।।੧।। ਦੋਇ ਦਰਪਨ ਦੇਖੈ ਏਕ ਮੈਂ ਅਨੇਕ ਰੂਪ ਦੋਇ ਨਾਵ ਪਾਵ ਧਰੈ ਪਹੁੰਚੇ ਨਾ ਪਾਰ ਹੈ।। ਦੋਇ ਦਿਸਾ ਗਹੇ ਗਹਿ ਜੈਸੇ ਪਥ ਪਾਉ ਟੂਟੈ ਦੁਹੇ ਦੁਰਾਚਿਤ ਹੋਇ ਭੂਲ ਪਗ ਧਾਰਹੈ। ਦੋਇ ਭੂਪ ਤਾਂਕੋ ਗਾਉ ਪਰਜਾ ਨ ਸੁਖੀ ਹੋਇ ਦੋਇ ਪੁਰਖਨ ਕੀਨ ਕੁਲਾ ਬਧੂ ਨਾਰਹੈ।। ਗੁਰਸਿੱਖ ਹੋਇ ਆਨ ਦੇਵ ਸੇਵ ਟੇਵ ਗਹੈ ਸਹੈ ਜਮ ਡੰਡ ਧ੍ਰਿਗ ਜੀਵਨ ਸੰਸਾਰ ਹੈ।।੨।। ਲੋਗ ਬੇਦ ਗਿਆਨ ਉਪਦੇਸ ਹੈ ਪਤਿਬ੍ਰਤਾ ਕੋ ਮਨ ਬਚ ਕ੍ਰਮ ਸ੍ਵਾਮੀ ਸੇਵਾ ਅਧਿਕਾਰ ਹੈ। ਨਾਮ ਇਸ਼ਨਾਂਨ ਦਾਨ ਸੰਜਮਨ ਜਾਪ ਤਾਪ ਤੀਰਥ ਬਰਤ ਪੂਜਾ ਨੇਮ ਨਤਕਾਰ ਹੈ।। ਹੋਮ ਜਗ ਭੋਗ ਨਈ ਵੇਦ ਨਹੀਂ ਦੇਵੀ ਦੇਵ ਰਾਗ ਨਾਦ ਬਾਦ ਨ ਸੰਬਾਦ ਆਨ ਪ੍ਯਾਰ ਹੈ। ਤੈਸੇ ਗੁਰ ਸਿੱਖਨ ਮੇਂ ਏਕ ਟੇਕ ਹੀ ਪਰਧਾਨ ਆਨ ਗਿਆਨ ਧਿਆਨ ਸਿਮਰਨ ਬਿਭਚਾਰਹੈ।।੩।।

ਇਨ੍ਹਾਂ ਕਬਿੱਤਾਂ ਦੁਆਰੇ ਭਾਈ ਸਾਹਿਬ ਨੇ ਅੱਛੀ ਤਰ੍ਹਾਂ ਦ੍ਰਿਸਟਾਂਤਾਂ ਨਾਲ ਪਰਗਟ ਕਰ ਦਿੱਤਾ ਹੈ ਕਿ ਜੋ ਗੁਰੂ ਦਾ ਸਿੱਖ ਹੋਕੇ ਕਿਸੇ ਦੇਵੀ ਦੇਵਤੇ ਦਾ ਅਰਾਧਨ ਯਾ ਪੂਜਾ ਕਰੇਗਾ ਸੋ ਤ੍ਰਿਸਕਾਰ ਦੇ ਜੋਗ ਹੋਵੇਗਾ ਅਰ ਜਮ ਦਾ ਦੰਡ ਸਿਰ ਪਰ ਸਹਾਰੇਗਾ। ਇਸ ਵਾਸਤੇ ਗੁਰੂ ਜੀ ਦੇ ਸਿੱਖਾਂ ਨੂੰ ਬਿਨ੍ਹਾਂ ਗੁਰੂ ਤੇ ਕਿਸੇ ਹੋਰ ਦਾ ਮੰਨਣਾ ਯਾ ਪੂਜਨ ਕਰਨਾ ਨਹੀਂ ਚਾਹੀਦਾ।।

## ਦੋਹਿਰਾ

ਇਹ ਭਾਈ ਗੁਰਦਾਸ ਦੇ ਦਿੱਤੇ ਮੈਂ ਪਰਮਾਣ।
ਜੇਕਰ ਮੰਨੇ ਇਨ੍ਹਾਂ ਨੂੰ ਕਿਉਂ ਨਾ ਬਨੇ ਸੁਜਾਣ।।੨੫੮।।

ਪੀਪੇ ਭਗਤ ਦੀ ਸਾਖੀ

## ਦੋਹਿਰਾ

ਹੁਣ ਪੀਪੇ ਦੀ ਕਥਾ ਦਾ ਸੁਣ ਲੈ ਥੋੜਾ ਹਾਲ।
ਜਿਸ ਦੇਵੀ ਦੇ ਪੂਜਨੋਂ ਗੰਢੇ ਦਿੱਤੇ ਗਾਲ।।੨੫੯।।

ਪੀਪਾ ਜੀ ਸਾ ਰਾਜਾ ਭਾਰਾ। ਦੁਰਗਾ ਦਾ ਸਾ ਭਗਤ ਵਿਚਾਰਾ। ਪੂਜਾ ਉਸ ਦੀ ਸਾ ਨਿਤ ਕਰਦਾ। ਸਿੰਘ ਬਾਹਨੀ ਕਹ ਕਹ ਡਟਦਾ। ਦੇਵੀ ਬਿਨ੍ਹਾਂ ਨ ਮੰਨੇ ਹੋਰ। ਆਖੇ ਖਿਨ ਦੇ ਵੀ ਸਭ ਚੋਰ। ਹੋਰ ਕਿਸੇ ਦੀ ਗੱਲ ਨ ਭਾਵੈ। ਸਦਾ ਨਾਮ ਦੇਵੀ ਦਾ ਧਿਆਵੈ।ਜਦ ਉਸ ਦੇ ਫਿਰ ਜਾਗੇ ਭਾਗ। ਲਗੀ ਧਰਮ ਦੀ ਆਕੇ ਲਾਗ। ਤਾਂ ਇਕ ਸਮਾਂ ਅਜੇਹਾ ਆਇਆ। ਜਿਨ ਦੇਵੀ ਤੇ ਉਸੇ ਹਟਾਇਆ। ਕੁਛਕ ਸੰਤ ਗਿਆਨੀ ਤਹਿ ਆਏ। ਬਾਗ ਵਿਖੇ ਜਿਨ ਡੇਰੇ ਲਾਏ। ਜਿਨ ਕੀ ਸੁਨ ਉਪਮਾਂ ਅਤਿ ਨੀਕੀ। ਬਿਸਰੀ ਸੁੱਧ ਪੀਪੇ ਕੇ ਜੀਕੀ। ਰਾਜਾ ਪਾਸ ਤਿਨਕੇ ਕਰ ਸਰਧਾ। ਰੰਚਕ ਰੱਖੀ ਨਾਹਿ ਸਪਰਧਾ। ਜਦ ਸਾਧਾਂ ਨੇ

ਰਾਜ ਨਿਹਾਰਾ। ਵੱਡਾ ਪ੍ਰੇਮੀ ਸਿਦਕੀ ਭਾਰਾ। ਤਬ ਪੂਛੀ ਬਿਰਧਾ ਗੁਨ ਗਾਈ। ਕਿਸ ਦੀ ਸੇਵਾ ਕਹਹੋ ਭਾਈ। ਤਬ ਤਿਨ ਕਹੀ ਚੰਡਕਾ ਧਿਆਵੋਂ। ਤਿਸਤੇ ਮਨ ਇੱਛੇ ਫਲ ਪਾਵੋਂ। ਤਿਸਤੇ ਬਿਨਾਂ ਹੋਰ ਨਹਿ ਭਾਵੈ। ਤਿਸ ਸੇਵਾ ਮਹਿ ਮਨ ਸੁਖ ਪਾਵੈ।।੨੯੦।।

## ਦੋਹਿਰਾ

ਸੁਨ ਪੀਪੇ ਦੇ ਬਚਨ ਨੂੰ ਹਸੇ ਸਾਧ ਮਤਿ ਮਾਨ।
ਕਹੀ ਭੂਪ ਤੂੰ ਗਿਰ ਰਹਾ ਵਡੇ ਕੂਪ ਅਗਿਆਨ।।੨੯੧।।

## ਚੌਪਈ

ਕੌਨ ਅਹੇ ਦੇਵੀ ਸੁਨ ਰਾਜਾ। ਜਿਸ ਕੀ ਓਰ ਜਾਤ ਹੈਂ ਭਾਜਾ।
ਯਹ ਤੋ ਮੂਰਖ ਜਨ ਕੀ ਰੀਤੀ। ਜੋ ਤੈਂ ਕਰੀ ਲਾਜ ਤਜ ਨੀਕੀ।
ਹੈ ਅੱਗਯਾਨੀ ਮਨ ਪਰਚਾਵਾ। ਇਸਕੇ ਜਪੇ ਸਿੱਧ ਕਤ ਪਾਵਾ ?
ਨਹੀਂ ਮੁਕਤ ਕੋ ਮਾਰਗ ਏਹ। ਇਸ ਮਹਿ ਭੂਲ ਨਹੀਂ ਮਨ ਦੇਹ।
ਹੈ ਸਤਸੰਗ ਮੁਕਤ ਕਾ ਮਾਰਗ। ਪਰਤ ਪਾਰ ਜੋ ਤਾਂਹ ਮਨ ਧਾਰਗ।
ਤਾਂਤੇ ਤੈਂ ਯਹ ਕਯਾ ਕਰ ਲੀਆ। ਬਿਰਥਾ ਸਮਾਂ ਹਾਥ ਸੇ ਦੀਆ।
ਅਰ ਅਨਗਿਨਤਾ ਦਰਬ ਲੁਟਾਇਆ। ਜੋ ਕਾਹੂੰ ਸ਼ੁਭ ਕਾਮ ਨ ਆਇਆ।
ਮਹਾਂ ਅਵਿੱਦਯਾ ਪੂਜਨ ਲਾਗਾ। ਕੋੜੇ ਸਮ ਜਗ ਅਹੇ ਅਭਾਗਾ।
ਜਬ ਸਾਧਨ ਐਸਾ ਉਪਦੇਸ। ਕਰਾ ਸੁਨਤ ਹੀ ਤੁਰਤ ਨਰੇਸ।
ਭਯੋ ਗਿਆਨ ਮਹਿ ਨੀਕੇ ਲੀਨ। ਤਜ ਦੇਵੀ ਹੋਇਓ ਨਿਰਦੀਨ।
ਜੋ ਤਿਸ ਕੀ ਤਬ ਹੀ ਗਤ ਭਈ। ਜਬ ਸਿੱਖਯਾ ਸਾਧਨ ਤੇ ਲਈ।
ਸੋ ਭਗਤਨ ਕੀ ਪਰਚੀ ਮਾਂਹਿ।ਪੜ੍ਹ ਕਰ ਦੇਖਹੁ ਸੰਸੇ ਨਾਂਹਿ।
ਜਿਸ ਕਾ ਕੁਛ ਸੰਖੇਪ ਬਤਾਊਂ।ਤੁਮਰੇ ਮਨ ਕੋ ਭਰਮ ਗੁਵਾਊਂ।।੨੯੨।।

ਯਥਾ : ਪਰਚੀ ਭਗਤਾਂ ਪੀਪਾ ਭਗਤ ਦੀ ਕਥਾ

## ਚੌਪਈ

''ਮੀਏਂ ਮਹਿਤੇ ਔਰ ਸਿਆਨੇ। ਰਾਜੇ ਦੇਖ ਹੋ ਰਹੇ ਹੈਰਾਨੇ।
ਸਾਧੋਂ ਕੋ ਬੋਲਾਇ ਲਿਆਏ। ਰਾਜਾ ਪਾਸ ਸੁ ਆਨ ਬਿਠਾਏ।
ਰਾਜਾ ਚਰਨ ਪਕਰ ਤਿਨ ਰਹਾ। ਗਦ ਗਦ ਹੋਇ ਬਚਨ ਇਉਂ ਕਹਾ।
ਮੈਂ ਉਨ ਰਾਂਡ ਨੇ ਠਗਿਓ ਜਾਈ। ਅਬ ਲਉ ਬਿਰਥੀ ਅਉਧ ਗੁਵਾਈ।
ਮੈਂ ਮੂਰਖ ਜਨਮ ਅਮੋਲਕ ਹਾਰਾ, ਗਈ ਅਉਧ ਕੋ ਦੇਵਨ ਹਾਰਾ ।।੯।।

## ਦੋਹਿਰਾ

ਇਨ ਸਰਪਨ ਮੈਂ ਖਾਇਆ ਸਭ ਅੰਗ ਬਿਖ ਗਈ ਧਾਇ।
ਗਾਰੜ ਤੁਮ ਹਰਿ ਸਾਧ ਹੋ ਮੈਂ ਤੁਮਰੀ ਸਰਨਾਇ।।੧੦।।

ਭਾਵ:- ਜਦ ਪੀਪੇ ਭਗਤ ਨੇ ਸਾਧਾਂ ਦੇ ਬਚਨਾਂ ਨੂੰ ਘਰ ਆਕੇ ਵਿਚਾਰਿਆ ਅਰ ਸੱਚੇ ਪਾਏ ਤਦ ਓਸੇ ਵੇਲੇ ਸੰਤਾਂ ਨੂੰ ਅਪਨੇ ਘਰ ਬੁਲਾਇਆ ਅਰ ਅਪਨੀ ਉਸ ਉਮਰਾ ਗਈ ਦਾ ਜੋ ਦੇਵੀ ਪੂਜਨ ਕਰਦਿਆਂ ਬੀਤੀ ਸੀ ਪਸਚਾਤਾਪ ਕੀਤਾ ਅਰ ਆਖਿਆ ਕਿ ਹੇ ਮਹਾਰਾਜ ਇਸ ਰੰਡੀ ਨੇ ਮੈਨੂੰ ਠੱਗ ਲੀਤਾ ਹੈ ਅਰ ਇਸ ਸਰਪਨੀ ਦੇ ਵਿਸ਼ਵਾਸ ਦੀ ਜ਼ਹਰ ਮੇਰੇ ਰੋਮ 2 ਵਿੱਚ ਰਚ ਗਈ ਸੀ, ਇਸ ਵਾਸਤੇ ਤੁਸੀਂ ਸੰਤ ਇਸ ਵਿਖ ਦੇ ਉਤਾਰਨੇ ਲਈ ਇੱਕ ਪ੍ਰਕਾਰ ਦੇ ਗਾਰੜੂ ਹੋ ਜਿਸ ਤੇ ਇਸ ਥੋਂ ਛੁਡਾਓ, ਪੀਪੇ ਦੇ ਇਨ੍ਹਾ

ਜੀਵਨ ਤਾਂ ਵਾਲੇ ਬਚਨਾਂ ਨੂੰ ਸੁਨਕੇ ਸਾਧਾਂ ਨੇ ਤੱਤ ਗਿਆਨ ਦਾ ਉਪਦੇਸ਼ ਕੀਤਾ ਅਤੇ ਦੇ ਵੀ ਦਾ ਭਰਮ ਦੂਰ ਕਰ ਦਿੱਤਾ ਜਿਸ ਤੇ ਰਾਜਾ ਨੂੰ ਗਿਆਨ ਦੀ ਪ੍ਰਾਪਤੀ ਹੋ ਗਈ।।

ਦੋਹਿਰਾ

ਇਸ ਰਾਜਾ ਦੀ ਕਥਾ ਪਰ ਤੈਂ ਕਰਿਆ ਕੁਛ ਖਿਆਲ।
ਕੈਸਾ ਸੁਖ ਤਿਨ ਪਾਇਆ ਦੇਵੀ ਛੱਡ ਜੰਜਾਲ।।੨੬੩।।

## ਦੁਰਗਾ ਭਗਤ

ਦੋਹਿਰਾ

ਜੇ ਦੁਰਗਾ ਦੇ ਪੂਜਿਆਂ ਐਵੇਂ ਜਾਂਦਾ ਕਾਲ।
ਮੁੜਕੇ ਹੱਥ ਨ ਆਵੰਦੀ ਗਈ ਉਮਰ ਲਖ ਭਾਲ।।੨੬੪।।
ਤਦ ਦਸਵੇਂ ਗੁਰ ਕਿਉਂ ਕਰੇ ਢਾਈ ਸਾਲ ਖਰਾਬ।
ਦੇਵੀ ਪੂਜਨ ਵਿੱਚ ਸਨ ਉੱਤਰ ਦੇਹ ਸ਼ਿਤਾਬ।।੨੬੫।।

ਭਾਵ: - ਜੇ ਪੀਪੇ ਭਗਤ ਦੇ ਕਥਨਾਂ ਅਨੁਸਾਰ ਦੇਵੀਦੇ ਪੂਜਨੇ ਵਾਲੇ ਸਮਯ ਦੀ ਉਮਰਾ ਬ੍ਰਿਥਾ ਜਾਂਦੀ ਹੈ ਤਾਂ ਦਸਮ ਗੁਰੂ ਜੀ ਤਾਂ ਇਸ ਭਗਤ ਦੀ ਤਰ੍ਹਾਂ ਅਗਿਆਨੀ ਨਹੀਂ ਸਨ ਫਿਰ ਉਨ੍ਹਾਂ ਨੇ ਕਿਉਂ ਢਾਈ ਸਾਲ ਤਕ ਹਵਨ ਕਰਨ ਵਿੱਚ ਸਮਾਂ ਬਿਤਾਇਆ ਸੀ ਅਰ ਬਿਅਰਥ ਕੰਮ ਕਰਨ ਤੇ ਕਯਾ ਲਾਭ ਸੀ। ਤਾਂਤੇ ਕੁਛ ਨ ਕੁਛ ਤਾਂ ਫਲ ਹੋਵੇਗਾ ਹੀ ਨਹੀਂ ਐਸੇ ਧਰਮ ਅਵਤਾਰ ਅਪਨੇ ਜੀਵਨ ਦਾ ਪਵਿੱਤ੍ਰ ਸਮਾਂ ਐਵੇਂ ਕਦ ਖੋਂਦੇ ਸਨ ?

## ਤੱਤ ਖਾਲਸਾ

ਦੋਹਿਰਾ

ਸ਼ੰਕਾ ਤੇਰੀ ਸੱਤ ਹੈ ਪਰ ਜਦ ਕਰੇਂ ਵਿਚਾਰ।
ਤਦ ਗੁਰ ਜੀ ਨੇ ਨਹਿ ਕਾ ਉੱਤਮ ਸਮਾਂ ਬਿਕਾਰ।੨੬੬।।

ਭਾਵ: - ਇਹ ਸ਼ੰਕਾ ਭਾਵੇਂ ਸੱਤ ਪ੍ਰਤੀਤ ਹੁੰਦੀ ਹੈ ਪਰੰਤੂ ਗੁਰੂ ਜੀ ਮਹਾਰਾਜ ਦੇ ਜੀਵਨ ਬਿਰਤਾਂਤ ਨੂੰ ਪੜ੍ਹੀਦਾ ਹੈ ਤਾਂ ਸਾਫ ਪਰਤੀਤ ਹੋ ਜਾਂਦਾ ਹੈ ਜੋ ਗੁਰੂ ਜੀ ਮਹਾਰਾਜ ਨੇ ਆਪਣਾ ਸਮਯ ਇਸ ਦੁਰਗਾ ਦੇ ਝਬੇਲੇ ਵਿੱਚ ਵਿਅਰਥ ਨਹੀਂ ਖੋਇਆ ਸੀ ਕਿੰਤੂ ਗੁਰੂ ਜੀ ਉਨ੍ਹਾਂ ਦਿਨਾਂ ਵਿੱਚ ਪੁਰਾਣਾਂ ਦੀ ਕਥਾ ਚਰਿੱਤ੍ਰਾਂ ਦੀ ਰਚਨਾ ਕਰ ਰਹੇ ਸਨ, ਜਿਸ ਤੇ ਉਨ੍ਹਾਂ ਦਾ ਪੂਜਨ ਯਾ ਹਵਨ ਕਰਨ ਵਿੱਚ ਕੋਈ ਭੀ ਖਯਾਲ ਨਹੀ ਸਾ, ਕੇਵਲ ਪੰਡਤ ਲੋਗ ਹੀ ਅਪਨੇ ਪੇਟ ਪਾਲਨੇ ਅਰ ਪਖੰਡ ਨੂੰ ਸਚ ਕਰਕੇ ਦਖਾਉਣ ਵਾਸਤੇ ਯਤਨ ਕਰ ਰਹੇ ਸਨ, ਪਰੰਤੂ ਗੁਰੂ ਜੀ ਕਦੇ-੨ ਸ਼ਿਕਾਰ ਯਾ ਸੈਰ ਨੂੰ ਗਏ ਹੋਏ ਉਨ੍ਹਾਂ ਦੀ ਲੀਲਾ ਦੇਖ ਆਉਂਦੇ ਸਨ ਅਰ ਇਤਨਾ ਪੁਛ ਛੱਡਦੇ ਸਨ ਕਿ "ਕਿਉਂ ਬ੍ਰਹਮਣ ਜੀ ਦੇਵੀ ਪ੍ਰਗਟ ਕਯੋਂ ਨਾ ਹੋਈ।" ਇਸ ਦੇ ਸਬੂਤ ਗੁਰ ਬਿਲਾਸ ਵਿੱਚੋਂ ਭੀ ਮਿਲਦੇ ਹਨ। ਜੋ ਅਸੀ ਪਹਿਲੇ ਲਿਖ ਆਏ ਹੈ।

ਪ੍ਰੰਤੂ ਜਦ ਉਸ ਸਾਲ ਦੇ ਗੁਰੂ ਜੀ ਮਹਾਰਾਜ ਦੀ ਕਲਮੋਂ ਹੋਏ ਕੰਮ ਸਾਡੇ ਪਾਸ ਪੂਰੀ ਗਵਾਹੀ ਹਨ ਤਦ ਹੋਰ ਦੀ ਕੋਈ ਲੋੜ ਨਹੀਂ ਹੈ, ਪਹਿਲੇ ਸੰਮਤ ੧੭੫੩ ਬਿਕ੍ਰਮੀ ਵਿੱਚ ਗੁਰੂ ਜੀ ਨੇ ਸੌ ਚਾਰ ਚਰਿੱਤ੍ਰਾਂ ਦੇ ਪੁਸਤਕ ਨੂੰ ਰਚਿਆ ਸਾ ਜੋ ਇਕ ਵੱਡਾ ਪੁਸਤਕ ਚੋੜੀ ਕਾਬਯ ਰਚਨਾਂ ਨਾਲ ਭਰੀਆ ਹੋਇਆ ਹੈ, ਅਰ ਉਸਦੇ ਪੂਰਾ ਹੋਨ ਦੀ ਤਾਰੀਖ ਭੀ ਗੁਰੂ ਜੀ ਨੇ ਆਪ ਦਿੱਤੀ ਹੈ।।

ਯਥਾ :

## ਚੌਪਈ

''ਸੰਮਤ ਸਤ੍ਹ ਸਹਸ ਭਨਿਜੈ। ਅਰਧ ਸਹਸ ਪੁਨ ਤੀਨ ਕਹਿਜੈ।।
ਭਾਦ੍ਰਵ ਸ਼ੁਦੀ ਅਸ਼ਟਮੀ ਰਵਿ ਵਾਰਾ। ਤੀਰ ਸਤੁੱਦਰ ਗ੍ਰੰਥ ਸੁਧਾਰਾ।।''

ਇਸ ਸੰਮਤ ਤੇ ਸਾਫ ਸਿੱਧ ਹੁੰਦਾ ਹੈ ਕਿ ਗੁਰ ਬਲਾਸਾਂ ਦੇ ਕਥਨਾ ਅਨੁਸਾਰ ਤਦ ਹਵਨ ਦਾ ਆਰੰਭ ਹੋ ਗਿਆ ਸੀ ਪਰੰਤੂ ਗੁਰੂ ਜੀ ਉਸ ਸਮਯ ਇਸ ਪੁਸਤਕ ਨੂੰ ਖਨਾ ਰਹੇ ਸਨ।। ਇਸ ਤੇ ਅੱਗੇ ਜੋ ਲੋਗ ਦੇਵੀ ਦੇ ਪ੍ਰਗਟ ਹੋਣੇ ਅਰ ਹਵਨ ਕਰਨ ਦਾ ਸੰਬਤ ਕਥਨ ਕਰਦੇ ਹਨ ਉਸ ਸਮਯ ਗੁਰੂ ਜੀ ਰਾਮਾਂ ਅਵਤਾਰ ਨੂੰ ਰਚਦੇ ਸਨ ਜਿਸ ਤੇ ਉਸ ਦੇ ਪੂਰਾ ਹੋਨ ਦੀ ਤਾਰੀਖ ਭੀ ਗੁਰੂ ਜੀ ਮਹਾਰਾਜ ਇਸ ਪ੍ਰਕਾਰ ਕਥਨ ਕਰਦੇ ਹਨ।।

ਯਥਾ :

## ਚੌਪਈ

''ਸੰਮਤ ਸਤਰਾ ਸਹਸ ਪਚਾਵਨ। ਹਾੜ ਵਦੀਪ੍ਰਿਥ ਮੈਂ ਸੁਖ ਦਾਵਨ।
ਤਵ ਪਰਸਾਦਿ ਕਰ ਗ੍ਰੰਥ ਸੁਧਾਰਾ । ਭੂਲ ਪਰੀ ਲਹੁ ਲੰਹੁ ਸੁਧਾਰਾ।।

## ਦੋਹਿਰਾ

ਨਿਤ੍ਰ ਤੁੰਗਕੇ ਚਰਨ ਤਰ ਸਤਦਰਵ ਤੀਰ ਤਰੰਗ।
ਸ੍ਰੀ ਭਗਵਤ ਪੂਰਨ ਕੀਯੋ ਰਘ ਬਰ ਕਥਾ ਪ੍ਰਸੰਗ''।।

ਇਸ ਤਾਰੀਖ ਤੇ ਸਾਬਤ ਹੁੰਦਾ ਹੈ ਕਿ ਉਨ੍ਹਾਂ ਦਿਨਾਂ ਵਿੱਚ ਜੋ ਦੇਵੀ ਪੂਜਨ ਅਤੇ ਪ੍ਰਗਟਨ ਏ ਹਨ, ਗੁਰੂ ਜੀ ਮਹਾਰਾਜ ਨੇ ਰਾਮ ਚੰਦਰ ਦੇ ਰੁਮਾਇਣ ਦਾ ਤਰਜਮਾ ਕੀਤਾ ਸਾ, ਜਿਸਤੇ ਉਨ੍ਹਾਂ ਨੇ ਖੁਦ ਲਿਖਯਾ ਹੈ ਕਿ ''ਨੇਤ੍ਰ ਤੁੰਗ'' ਨਾਮੇ ਜੋ ਉਹ ਪਹਾੜੀ ਜਿਹੜੀ ਆਨੰਦ ਪੁਰ ਸਾਹਿਬ ਦੇ ਉੱਤੇ ਹੈ ਉਹ ਇੱਕ ਉੱਚੀ ਚੋਟੀ ਵਾਲੀ ਹੈ, ਜਿਸ ਨੂੰ ਪਹਾੜਦੀ ਅੱਖ ਕਹਿੰਦੇ ਹਨ ਇਸੇ ਵਾਸਤੇ ਉਸ ਦਾ ਨਾਉਂ ''ਨੇਤ੍ਰ ਤੁੰਗ'' ਅਰਥਾਤ ਉੱਚੀ ਪਹਾੜੀ ਦੀ ਅੱਖ ਸੱਦਯਾ ਜਾਂਦਾ ਹੈ ਉਸ ਜਗ੍ਹਾਂ ਪਰ ਮੂਰਤੀ ਪੂਜਕਾਂ ਦੇ ਇੱਕ ਦੇਵੀ ਦਾ ਮੰਦ੍ਰ ਬਨਾਉਨ ਕਰਕੇ ਨੈਨਾ ਦੇਵੀ ਨਾਮ ਰੱਖਯਾ ਗਿਆ ਹੈ, ਅਰਥਾਤ ਪਹਾੜ ਦੇ ਨੇਤ੍ਰ ਉੱਤੇ ਦੇਵੀ ਦਾ ਮਕਾਨ ਹੈ।।

ਫਿਰ ਉਸ ਗ੍ਰੰਥ ਦੇ ਪੂਰਾ ਕਰਨ ਅਰ ਰਚਨ ਦਾ ਪਤਾ ਸਤਲੁਜ ਦਰਯਾ ਦਾ ਕਿਨਾਰਾ ਭੀ ਦਿੱਤਾ ਹੈ। ਜਿਸ ਤੇ ਪੂਰੇ 2 ਪਤੇ ਨਾਲ ਕਈ ਹਜ਼ਾਰਾਂ ਸਾਲਾਂ ਮਗਰੋਂ ਭੀ ਮਾਲੂਮ ਹੋ ਜਾਂਇ ਕਿ ਇਹ ਸਥਾਨ ਹੈ ਜਿਸ ਜਗ੍ਹਾਂ ਪਰ ਗੁਰੂ ਜੀ ਨੇ ਇਸ ਗ੍ਰੰਥ ਦੀ ਰਚਨਾ ਕੀਤਾ ਸੀ, ਇਸ ਤੇ ਸਾਫ ਸਾਬਤ ਹੁੰਦਾ ਹੈ ਕਿ ਗੁਰੂ ਜੀ ਉਨ੍ਹਾਂ ਦਿਨਾਂ ਵਿੱਚ ਅਪਨਾ ਅਮੋਲਕ ਸਮਯ ਇਸ ਤਰ੍ਹਾਂ ਨਾਲ ਬਿਤਾਉਂਦੇ ਸੇ ਹੋਰ ਦੇਵੀ ਪੂਜਨ ਜੈਸੇ ਥੋਥੇ ਕਾਰਜਾਂ ਪਰ ਨਹੀਂ ਖੋਂਦੇ ਸਨ।।

ਇਸ ਤੇ ਬਿਨਾਂ ਜੋ ਗੁਰੂ ਜੀ ਮਹਾਰਾਜ ਨੇ ਆਪ ਬੈਠਕੇ ਹਵਨ ਕਰਾਉਣ ਵਿੱਚ ਸਮਾਂ ਲਗਾਇਆ ਸਾ ਸੋ ਭੀ ਉਨ੍ਹਾਂ ਨੇ ਉਸ ਅਕਾਲਪੁਰਖ ਦੀ ਆਗਿਆ ਨੂੰ ਪੂਰਾ ਕਰਨ ਲਈ ਲਾਇਆ ਸਾ ਜੋ ''ਜਾਇ ਤਾਰ ਤੈ ਧਰਮ ਚਲਾਇ। ਕੁਬੁਧ ਕਰਮ ਤੇ ਲੋਗ ਹਟਾਇ''।। ਸੋ ਅਕਾਲ ਪੁਰਖ ਤੇ ਛੁੱਛੇ ਕਿਸੇ ਹੋਰ ਦਾ ਪੂਜਨ ਕੁਬੁਧਿ ਸੀ ਜਿਸ ਨੂੰ ਲੋਕਾਂ ਸਾਮ੍ਹਨੇਂ ਪ੍ਰਗਟ ਕਰਕੇ ਇਸ ਕੁਕਰਮ ਨੂੰ ਦੂਰ ਕੀਤਾ ਇਸ ਵਾਸਤੇ ਇਹ ਭੀ ਸਮਾਂ ਉਨ੍ਹਾਂ ਦੇ ਪੁਰਖਾਰਥ ਦਾ ਇੱਕ ਹਿੱਸਾ ਸਾ ਜਿਸ ਤੇ ਸਫਲਾ ਸੀ।।

## ਦੋਹਿਰਾ

ਇਸ ਸ਼ੰਕਾ ਦਾ ਰਿਹਾ ਨਾ ਰੰਚਕ ਮਾਤ੍ਰ ਲੇਸ਼।

ਜਾਂਤੇ ਗੁਹ ਨਹਿ ਬੰਧ ਥੋ ਜਾਨਤ ਜਿਸੋ ਕਲੇਸ਼।।੨੬੭।।

# ਸਾਧੂ ਸੰਤਾਂ ਦੇ ਨਿਸਚੈ

## ਸੁੰਦਰ ਦਾਸ

### ਦੋਹਿਰਾ

ਅੱਗੇ ਸੁਨ ਲੈ ਸਾਧ ਜੋ ਆਖਨ ਦੇਵੀ ਹੇਤ।
ਇਸ ਦਾ ਭੀ ਨਾ ਪੱਖ ਸਾ ਤੈਨੂੰ ਗੁੱਝਾ ਭੇਤ।।੨੬੮।।

### ਚੌਪਈ

ਦਾਦੂ ਨਾਮ ਸਾਧ ਜੋ ਪੂਰਾ। ਸ਼ੁਭ ਗੁਣ ਤੇ ਸਾ ਨਹੀਂ ਅਧੂਰਾ।।
ਜਿਸ ਦੀ ਕਥਾ ਕਹਨ ਸਭ ਐਸੇ । ਗੁਰ ਬਲਾਸ ਲਿਖਦੇ ਹਨ ਜੈਸੇ।
ਉਸ ਦੀ ਬਨੀ ਸਮਾਧੀ ਜੋਈ। ਦਸਮ ਗੁਰੂ ਜਬ ਨਿਰਖੀ ਸੋਈ।
ਤੀਰ ਸਾਥ ਤਿਸ ਸੀਸ ਨਿਵਾਯਾ। ਜਿਸ ਪਰ ਸਿੱਖਾਂ ਬੁਰਾ ਮਨਾਯਾ।
ਲਗੇ ਕਹਨ ਗੁਰ ਜੀ ਮਹਾਰਾਜਾ। ਯਹ ਤੋ ਕੀਨਾ ਕਾਮ ਅਕਾਜਾ।
ਤਾਂਤੇ ਹੈ ਤਨਖਾਹ ਲਗਾਨੀ। ਹਸੇ ਗੁਰੂ ਸੁਨ ਸਿੱਖਨ ਬਾਨੀ।
ਕਹੀ ਖਾਲਸਾ ਜੋ ਯਹ ਭਾਖੋ। ਸੋ ਹਮ ਨੇ ਤੁਮ ਕੋ ਅਜ਼ਮਾਯੋ ।
ਪਰ ਹੈ ਮੜੀਅਨ ਸੀਸ ਝੁਕਾਨਾ। ਧਰਮ ਵਿਰੁੱਧ ਠੀਕ ਹਮਜਾਨਾ।
ਤਾਂਤੇ ਤੁਮ ਤਨਖਾਹ ਲਗਾਓ। ਅਪਨਾ ਨਿਸਚਾ ਨਾਹਿ ਡੁਲਾਓ।
ਸਵਾ ਪਾਂਚ ਸੈ ਤਬੀ ਰੁਪਈਆ। ਦਿਆ ਗੁਰੂ ਤਨਖਾ ਬਖਸ਼ਈਆ।
ਉਸ ਦਾਦੂ ਦਾ ਚੇਲਾ ਭਾਰਾ। ਸੁੰਦਰ ਨਾਮ ਕਹਤ ਜਗ ਸਾਰਾ।
ਜਿਸ ਨੇ ਸੁੰਦਰ ਗ੍ਰੰਥ ਬਨਾਯਾ। ਗਯਾਨ ਜੋਗ ਜਿਸ ਮਾਹਿ ਦ੍ਰਿੜਾਯਾ।
ਤਿਸ ਸੁੰਦ੍ਰ ਸਾਧੂ ਨੇ ਭਾਈ । ਦੇਵੀ ਦੀ ਹੈ ਅਲਖ ਚੁਕਾਈ।
ਕਹੀ ਨ ਦੇਵੀ ਵਾਸਤੂ ਕੋਈ। ਜੋ ਲੋਗਾਂ ਮਹਿ ਪ੍ਰਗਟ ਹੋਈ।
ਸੋ ਮੈਂ ਦੱਸਦਾ ਹਾਂ ਪ੍ਰਮਾਣ। ਜਿਸਤੇ ਲੇਵਹਿ ਤੱਤ ਪਛਾਣ।।੨੬੯।।

ਯਥਾ : ਸੁੰਦ੍ਰ ਦਾਸ, ਕਬਿੱਤ

"ਆਪਨੋ ਹੀ ਭਾਵ ਸੋ ਤੋ ਆਪ ਹੀ ਪ੍ਰਗਟ ਹੋਤ ਆਪ ਹੀ ਓਪ ਕਰ ਆਪ ਮਨ ਲਾਯੋ ਹੈ। ਦੇਵੀ ਹੈ ਨਾ ਦੇਵ ਕੋਊ ਭਾਊ ਕੇ ਉਪਾਸੇ ਤਾਂਹਿ ਕਹੇ ਮੈਂ ਤੋ ਪੁਤ੍ਰ ਧਨ ਇਨ ਹੀ ਤੇ ਪਾਯੋ ਹੈ।। ਜੈਸੇ ਸ੍ਵਾਨ ਹਾਡ ਕੋ ਚਚੋਰ ਕਰ ਮਾਨ ਮੋਦ ਆਪਨੋ ਹੀ ਮੁਖ ਫੇਰ ਲੋਹੂ ਚਾਟ ਖਾਯੋ ਹੈ। ਤੈਸੇ ਹੀ ਸੁੰਦਰ ਏਹ ਤੋ ਆਪ ਹੀ ਚੈਤੰਨ ਆਹਿ ਆਪਨੇ ਅਗਿਆਨ ਕਰ ਔਰ ਸੋਂ ਬੰਧਾਯੋ ਹੈ।।"

ਭਾਵ- ਸੁੰਦ੍ਰ ਦਾਸ ਜੀ ਨੇ ਅਪਨੇ ਨਿਸਚੇ ਦੁਵਾਰਾ ਪ੍ਰਗਟ ਕਰ ਦਿੱਤਾ ਹੈ ਕਿ ਇਨ੍ਹਾਂ ਆਦਮੀਆਂ ਦੇ ਅਪਨੇ ਨਿਸਚੇ ਹੀ ਇਨ੍ਹਾਂ ਨੂੰ ਦੁਖ ਅਤੇ ਸੁਖ ਦੇ ਕਾਰਨ ਹੋਕੇ ਦਿਖਾਈ ਦੇਂਦੇ ਹਨ, ਹੋਰ ਨਾ ਕੋਈ ਦੇਵੀ ਹੈ ਨਾ ਦੇਵਤਾ, ਕੇਵਲ ਇਨ੍ਹਾਂ ਭਰਮੀਆਂ ਲੋਗਾਂ ਦੀ ਅਪਨੀ ਹੀ ਕਲਪਨਾ ਹੈ, ਜਿਸ ਤਰ੍ਹਾਂ ਸੁੱਕੀ ਹੱਡੀ ਨੂੰ ਜਦ ਕੁੱਤਾ ਚਬਦਾ ਹੈ ਤਦ ਉਸ ਦੇ ਅਪਨੇ ਹੀ ਦੰਦਾਂ ਦਾ ਲੋਹੂ ਨਿਕਲ ਦਾ ਹੈ ਜਿਸ ਨੂੰ ਉਹ ਇਹ ਜਾਣਦਾ ਹੈ ਕਿ ਇਸ ਹੱਡੀ ਵਿੱਚੋ ਨਿਕਲਯਾ ਹੈ ਸੱਗੋਂ ਜਿਆਦਾ ਚੱਟਦਾ ਹੈ, ਏਸੇ ਤਰ੍ਹਾਂ ਇਹ ਮੂਰਖ ਲੋਗ ਭੀ ਦੇਵੀ ਦੇਵਤਯਾਂ ਦੇ ਮਥਾਨਾਂ ਪਰ ਭਾਵਨਾਂ ਕਰ ਲੈਂਦੇ ਹਨ ਅਰ ਸੁਖ ਦੁਖ ਦੀ ਪ੍ਰਾਪਤੀ ਪਰ ਇਹ ਖਿਆਲ ਕਰ ਲੈਂਦੇ ਹਨ ਕਿ ਮਾਨੂੰ ਪੁੱਤ੍ਰ ਯਾ ਧਨ ਆਦਿਕ

ਦੀ ਪ੍ਰਾਪਤੀ ਇਸਦੇ ਹੀ ਪੂਜਨ ਤੇ ਹੋਈ ਹੈ, ਪਰੰਤੂ ਇਹ ਸਾਰਾ ਇਨ੍ਹਾਂ ਸੰਸਾਰਕ ਜੀਵਾਂ ਦਾ ਆਪਨਾ ਅਗਯਾਨ ਹੈ ਜੋ ਆਪਨੇ ਆਪ ਨੂੰ ਭੁੱਲਕੇ ਦੂਜੇ ਮਗਰ ਜਾ ਲੱਗੇ ਹਨ ਅਤੇ ਉਸ ਕੁੱਤੇ ਵਾਂਗ ਉਨ੍ਹਾਂ ਕਲਪਤ ਪਦਾਰਥਾਂ ਤੇ ਵਰ ਮੰਗਦੇ ਹਨ ।

### ਦੋਹਿਰਾ

ਸੁੰਦਰ ਦੇ ਇਮ ਕਥਨ ਨੂੰ ਸੋਚੋ ਭਲੀ ਪ੍ਰਕਾਰ।
ਜਿਸ ਪਰ ਨਿਸਚਾ ਕਰਨ ਤੇ ਦੇਹਿੰ ਪਖੰਡ ਵਿਸਾਰ।।੨੭੦।।

### ਦੋਹਿਰਾ

ਗੁਰ ਬਾਣੀ, ਗੁਰ ਚਰਤ ਪੁਨ ਸਿੱਖ ਗੁਰੂ ਕੇ ਜੋਇ।
ਭਗਤ, ਸੰਤ ਸਭ ਕਹਤ ਹੈ ਦੇਵੀ ਵਸਤ ਨ ਕੋਇ।।੨੭੧।।
ਅਰ ਤਿਸਕਾ ਜੋ ਮਾਨਨਾ ਹੈ ਭਾਰਾ ਅਗਿਆਨ।
ਸੁਧੀ ਨ ਤਜਕਰ ਈਸਕੋ ਤਿਸ ਵੱਲ ਕਰਤੋ ਧਿਆਨ।।੨੭੨।।
ਤਾਂਤੇ ਸਮਝ ਪਿਆਰਿਆ ਐਸੋ ਕਰਮ ਅਜੋਗ।
ਕਿਉਂ ਦਸਮੇਂ ਗੁਰ ਕਰਤ ਥ ਜੋ ਸੇ ਪਤਿ ਤ੍ਰਿਲੋਗ।।੨੭੩।।

## ਦੁਰਗਾ ਭਗਤ

### ਦੋਹਿਰਾ

ਤੇਰੇ ਬਚਨ ਵਿਚਾਰ ਕੈ ਆਈ ਮਨ ਪਰਤੀਤ।
ਸਭ ਵਿਧ ਜੋ ਹੈ ਦਸਿਆ ਪੂਜਨ ਚੰਡ ਅਨੀਤ।।੨੭੪।।
ਪਰ ਇਸ ਬੀਚ ਪਹਾੜ ਦੇ ਜੋ ਹੈ ਭਵਨ ਬਲੰਦ।
ਜਿਸ ਮਹਿ ਬੈਠੇ ਭੋਜਕੀ ਲੈਂਦੇ ਖੂਬ ਅਨੰਦ।।੨੭੫।।
ਅਚਿੰਤ ਪੂਰਨੀ ਨਾਮ ਜੋ ਨੈਨਾ ਦੇਵੀ ਨਾਮ।
ਮਨਸਾ ਦੇਵੀ ਪ੍ਰਗਟ ਹੈ ਜੁਵਾਲਾਮੁਖੀ ਪਛਾਨ।।੨੭੬।।
ਮੇਲੇ ਇਨਕੇ ਭਰ ਰਹੇ ਪੂਜਤ ਸਭ ਸੰਸਾਰ।
ਤੇਰੇ ਕਹਿਨੇ ਤੇ ਕਰਾਂ ਕਿੱਕੁਰ ਮੈਂ ਇਨਕਾਰ।।੨੭੭।।
ਕਿਆ ਇਹ ਐਵੇਂ ਗੱਪ ਹਨ ਤੇਰੇ ਕਥਨ ਸਮਾਨ।
ਜੋ ਮੰਦਰ ਮਹਿੰ ਮੂਰਤੀ ਸੋਭਾ ਲਹਤ ਮਹਾਨ।।੨੭੮।।

ਭਾਵ:- ਭਾਵੇਂ ਗੁਰ ਬਾਣੀ, ਗੁਰ ਚਰਤ, ਗੁਰੂ ਦੇ ਸਿੱਖ, ਭਗਤ ਅਤੇ ਸੰਤਾਂ ਦੇ ਕਥਨਾਨੁਸਾਰ ਤਾਂ ਦੇਵੀ ਕੋਈ ਵਸਤੂ ਨਹੀਂ ਹੈ ਅਰ ਨਾ ਉਸਦਾ ਪੂਜਨਾ ਜੋਗ ਸਿੱਧ ਹੁੰਦਾ ਹੈ, ਪਰੰਤੂ ਜਦ ਮੈਂ ਪਹਾੜਾਂ ਦੇ ਵਿੱਚ ਇਨ੍ਹਾਂ ਉੱਪਰਲੇ ਨਾਮਾਂ ਵਾਲੀਆਂ ਦੇਵੀਆਂ ਦੇ ਭਵਨ ਬਨੇ ਹੋਏ ਦੇਖਦਾ ਹਾਂ ਜਿਨ੍ਹਾਂ ਵਿੱਚ ਉਨ੍ਹਾਂ ਦੀਆਂ ਮੂਰਤੀਆਂ ਸਸੋਭਤ ਹਨ ਅਤੇ ਮੇਲੇ ਭਰ ਰਹੇ ਹਨ ਫਿਰ ਪ੍ਰਤੀਤ ਹੁੰਦਾ ਹੈ ਕਿ ਇਹ ਜ਼ਰੂਰ ਕੋਈ ਵਸਤੂਆਂ ਹਨ, ਜਿਨ੍ਹਾਂ ਨੂੰ ਸਾਰਾ ਸੰਸਾਰ ਪੂਜ ਰਿਹਾ ਹੈ, ਸੋ ਤੇਰੇ ਆਖਣੇ ਨਾਲ ਇਸ ਬਾਤ ਨੂੰ ਗੱਪ ਕਿਸ ਤਰ੍ਹਾਂ ਮੰਨਾਂ ਇਸ ਵਾਸਤੇ ਪਹਿਲੇ ਵਿਚਾਰ ਕੇ ਇਨ੍ਹਾਂ ਦਾ ਹਾਲ ਦੱਸ ਜੋ ਕਯਾ ਲੀਲ੍ਹਾ ਹੈ ਫਿਰ ਮੈਂ ਸੋਚਾਂਗਾ ਜੋ ਸੱਚ ਕਯਾ ਹੈ।।

## ਤੱਤ ਖਾਲਸਾ

### ਦੋਹਿਰਾ

ਇਤਨੀ ਤਾਂ ਤੈਂ ਹੋਸ਼ਦੀ ਕਹੀ ਬਾਤ ਮਨ ਸੋਚ।

ਮੰਦਿਰ ਵੱਡੇ ਦੇਖਕੇ ਗਿਆ ਤੌਹਿ ਮਨ ਲੋਹ ।।੨੭੯।।

## ਚੌਪਈ

ਇਸਦਾ ਸਾਰਾ ਹਾਲ ਸੁਨਾਵਾਂ। ਤੇਰਾ ਸੰਸਾ ਸਗਲ ਮਿਟਾਵਾਂ।।
ਜਦ ਤੂੰ ਪੜੇਂ ਪੁਰਾਣੀ ਕਥਾ। ਏਸ ਮੁਲਕ ਦੀ ਬੀਤੀ ਜਥਾ।।
ਤਦ ਹੀ ਸਮਝ ਲਏਂਗਾ ਆਪ। ਕਿਉਂ ਦੇਵੀ ਦਾ ਤੁਰਿਆ ਜਾਪ।।
ਥੋੜਾ ਜੇਹਾ ਏਥੇ ਖੋਲ। ਤੈਨੂੰ ਦਿਆਂ ਦਿਖਾਇ ਨਰੋਲ।
ਦੱਖਣ ਦੇਸ਼ ਮਾਂਹਿ ਮਰਹੱਟੇ। ਜੋ ਸਨ ਜੰਗੀ ਹੱਟੇ ਕੱਟੇ।
ਵਡੇ ਬਹਾਦਰ ਅਤੇ ਦਲੇਰ। ਕਰਨ ਜੰਗ ਹੋ ਬੱਗੇ ਸ਼ੇਰ।।
ਜੋ ਜੋ ਤਿਨ ਨੇ ਕਰੇ ਅਖਾਰੇ। ਸੋ ਪਰਸਿੱਧ ਹੈਨ ਜਗ ਸਾਰੇ।।
ਦੱਖਨ ਮਾਂਹਿ ਜੋਰ ਤਿੰਨ ਐਸਾ। ਜੰਗਲ ਵਿਖੇ ਸ਼ੇਰ ਦਾ ਜੈਸਾ।।
ਇਤ ਵਲ ਰਾਜਪੂਤ ਬਲਕਾਰੀ। ਸੇ ਸੈਨਾ ਪਤਿ ਦੇਸ ਮਝਾਰੀ।।
ਜਿਨ ਕੀ ਤੇਗ ਚਮਕ ਕੇ ਆਗੇ। ਸਗਲ ਸ਼ੱਤ੍ਰ ਹਾਰੇ ਬਲ ਤਯਾਗੇ।।
ਤੇਗ ਧਨੀ ਸੇ ਜੋਧੇ ਜੰਗੀ ਲੇਤ ਲੜਾਈ ਸੋ ਮੁਖ ਮੰਗੀ। ।
ਇਨ ਦੋਨੋਂ ਕੁਲ ਮਹਿੰ ਸੁਨ ਪਿਆਰੇ। ਵਧਾ ਵੈਰ ਵਡ ਪਏ ਅਖਾਰੇ।।
ਪਰ ਮਰਹੱਟੇ ਹੋ ਗਏ ਭਾਰੀ। ਰਾਜਪੂਤ ਨੇ ਹਿੰਮਤ ਹਾਰੀ ।।
ਜਿਨ ਕੇ ਡਰ ਕਰ ਛਪੇ ਪਹਾਰਨ । ਹੋ ਨਿਰਭੈ ਦਿਨ ਲਗੇ ਗੁਜਾਰਨ ।।
ਪਰ ਉਨਕੇ ਰਜਪੂਤੀ ਜੋਰ। ਛਪੇ ਰਹਿਤ ਕਦ ਜਿਉਂ ਰਵਿਭੋਰ।।
ਸਕਲ ਪਹਾੜ ਫਤੇ ਕਰ ਲੀਨੇ । ਅਪਨੀ ਪਰਜਾ ਸਗਰੇ ਕੀਨੇ ।।
ਵਹੀ ਧਾਰ ਬਲ ਅਪਨਾ ਭਾਰੀ ।। ਠਾਕੁਰ ਭਏ ਜੀਤ ਗਿਰਧਾਰੀ ।।
ਜਬ ਮਰਹੱਟੇ ਭੂਪਨ ਐਸੀ । ਸੁਨੀ ਬਾਤ ਰਜਪੂਤਨ ਜੈਸੀ ।।
ਤਬ ਚਾਹਾ ਤਿਨ ਪਰ ਬਲ ਪਾਨਾ । ਬਲੀ ਤੇਗ ਸੇ ਅਧਿਕ ਡਰਾਨਾ।।੨੮੦।।

## ਦੋਹਿਰਾ

ਰਜਪੂਤਨ ਕੀ ਕੰਨਿਆਂ ਮਾਂਗਤ ਕਰ ਵਹੁ ਜੋਰ।
ਤਿਸ ਪਰ ਰਾਜ ਕੁਮਾਰੀਆਂ ਲਰਤ ਜੰਗ ਕਰ ਘੋਰ ।।੨੮੧।।

ਭਾਵ:- ਪੁਰਾਣੀ ਤਾਰੀਖਾਂ ਦੇ ਦੇਖਨੇ ਤੇ ਇਸ ਬਾਤ ਦੇ ਭੇਦ ਨੂੰ ਅੱਛੀ ਤਰ੍ਹਾਂ ਨਾਲ ਸਮਝਿਆ ਜਾਂਦਾ ਹੈ ਕਿ ਮੁਲਸਮਾਨਾਂ ਦੇ ਆਉਣ ਥੋਂ ਪਹਿਲੇ ਇਸ ਦੇਸ਼ ਵਿੱਚ ਦੋ ਹੀ ਕੌਮਾਂ ਵਡੀਆਂ ਭਾਰੀ ਸਨ ਜਿਨ੍ਹਾਂ ਵਿੱਚੋਂ ਦੱਖਣ ਵਲ ਮਰਹੱਟੇ ਅਰ ਰਾਜਪੂਤਾਨੇ ਤੇ ਲੈਕੇ ਉੱਤ੍ਰੀ ਪੂਰਬੀ ਪਹਾੜਾਂ ਤੱਕ ਰਾਜਪੂਤ ਰਾਜ ਕਰਦੇ ਸਨ, ਅਰ ਇਨ੍ਹਾਂ ਦੋਨਾਂ ਖਾਨਾਂਦਾਨਾਂ ਦੇ ਆਪਸ ਵਿੱਚ ਹਮੇਸ਼ਾਂ ਜੰਗ ਹੁੰਦੇ ਰਹਿੰਦੇ ਸਨ, ਪਰੰਤੂ ਮਰਹੱਟੇ ਲੋਗ ਬਹੁਤ ਬਹਾਦਰ ਸੇ ਜਿਸ ਪਰ ਉਨ੍ਹਾਂ ਨੇ ਰਾਜਪੂਤਾਂ ਦੇ ਪੈਰ ਹਲਾ ਦਿੱਤੇ ਸਨ, ਜਿਨ੍ਹਾਂ ਦੇ ਭੈ ਕਰਕੇ ਬਹੁਤ ਸਾਰੇ ਰਾਣੇ ਰਾਜਪੂਤ ਉੱਤ੍ਰੀ ਪਹਾੜਾਂ ਵਿੱਚ ਜਾ ਵਸੇ ਸਨ ਅਰ ਉਸ ਜਗ੍ਹਾਂ ਪਰ ਭੀ ਅਪਨੀ ਤੇਗ ਦੀ ਸਮਰੱਥਾ ਨਾਲ ਉਨ੍ਹਾਂ ਨੇ ਪਹਾੜੀ ਗਰੀਬ ਲੋਗਾਂ ਨੂੰ ਦਬਾ ਕੇ ਅਪਨੀ ਰਾਜਧਾਨੀਆਂ ਨੂੰ ਕਾਇਮ ਕਰ ਲੀਤਾ, ਜਿਸਦੇ ਨਮੂਨੇ ਅੱਜ ਤਕ ਪਹਾੜਾਂ ਵਿੱਚ ਛੋਟੀਆਂ ਮੋਟੀਆਂ ਕਈ ਰਾਜਧਾਨੀਆਂ ਪਾਈਆਂ ਜਾਂਦੀਆਂ ਹਨ ਅਰ ਉਹ ਲੋਗ ਅਪਨੇ ਆਪ ਨੂੰ ਠਾਕੁਰ ਕਹਲਾਉਂਦੇ ਹਨ ਅਰ ਅਪਨੇ ਆਪ ਨੂੰ ਸਭ ਤੋਂ ਉਚੇ ਜਾਨਦੇ ਹਨ।

ਜਦ ਉਨ੍ਹਾਂ ਨੇ ਆਪਨੀ ਸਮਰੱਥਾ ਪਹਾੜਾਂ ਦੇ ਆਸਰ ਬਹੁਤ ਵਧਾ ਲਈ ਤਦ

ਉਨ੍ਹਾਂ ਮਹਰਟਯਾਂ ਨੂੰ ਭੀ ਪਤਾ ਲੱਗਾ, ਅਰ ਓਹ ਉਨ੍ਹਾਂ ਨੂੰ ਉਸ ਪੁਰਾਨੇ ਦਬਾਉਂਦੇ ਖਯਾਲ ਨਾਲ ਧਮਕਾਉਂਨ, ਅਰ ਉਨ੍ਹਾਂ ਦੀ ਸੁੰਦਰ ਜੁਆਨ ਕੰਨਯਾਂ ਨੂੰ ਜਬਰਦਸਤੀ ਲੈ ਜਾਨਾ ਪਸੰਦ ਕਰਦੇ ਸਨ, ਪਰੰਤੂ ਉਸ ਵੇਲੇ ਉਹ ਕੰਨਯਾ ਜੋ ਇੱਕ ਰਾਜਪੂਤ ਖੂਨ ਦੇ ਜੋਸ਼ ਵਿੱਚ ਮੱਤੀਆਂ ਹੁੰਦੀਆਂ ਸਨ ਸੋ ਅਪਨੇ ਬਚਾਉ ਲਈ ਉਨ੍ਹਾਂ ਨਾਲ ਐਸੇ ਆਹਦ ਕਰ ਲੈਂਦੀਆਂ ਸਨ ਕਿ ਜੇ ਤੁਸੀਂ ਸਾਨੂੰ ਜੰਗ ਕਰਕੇ ਜਿੱਤ ਲਵੋਂਗੇ ਤਾਂ ਅਸੀਂ ਤੁਹਾਡੇ ਨਾਲ ਸ਼ਾਦੀਕਰ ਲਏਂਗੀਆਂ ਕਿਉਂਕਿ ਪੁਰਾਨੇ ਸਮਯਾਂ ਵਿੱਚ ਰਾਜ ਕੁਮਾਰੀਆਂ ਅਕਸਰ ਅਪਨੇ ਬਯਾਹਾਂ ਵਾਸਤੇ ਐਸੀਆਂ ਪ੍ਰਤਗਯਾ ਕਰਦੀਆਂ ਹੁੰਦੀਆਂ ਸਨ ਜੈਸਾ ਕਿ ਸੀਤਾ, ਦ੍ਰੋਪਤੀ ਅਤੇ ਦਮਯੰਤੀ ਆਦਿਕ ਦੇ ਇਤਿਹਾਸ ਗੁਵਾਹੀ ਦੇ ਰਹੇ ਹਨ ।।

ਉਨ੍ਹਾਂ ਦੀ ਇਸ ਬਹਾਦਰੀ ਨੂੰ ਸੁਨਕੇ ਮਰਹੱਟੇ ਲੋਗ ਭੀ ਜੋ ਵਡੇ ਬਹਾਦਰ ਹੁੰਦੇ ਸਨ ਅਪਨੀ ਸੈਨਾ ਲੈਕੇ ਚੜ੍ਹਾਈ ਕਰਦੇ ਸਨ ਜਿਸ ਪਰ ਓਹ ਪਹਾੜੀ ਲੜਾਈ ਦੇ ਆਦੀ ਨਾ ਹੋਨ ਕਰਕੇ ਅਰ ਪਹਾੜਾਂ ਦੇ ਰਸਤੇ ਬਨਾਉਨੈ ਕਠਨ ਅਰ ਨਾ ਮਾਲੂਮ ਹੋਨ ਕਰਕੇ ਉਨ੍ਹਾਂ ਪਹਾੜ ਦੀ ਰਹਨੇ ਵਾਲੀ ਕੰਨਯਾਂ ਦੇ ਅੱਗੇ ਠਹਰ ਨਹੀਂ ਸਕਦੇ ਸਨ ਜੈਸਾ ਕਿ ਅੱਜ ਕੱਲ ਭੀ ਸਰਹੱਦੀ ਪਹਾੜਾਂ ਦੇ ਪਠਾਨ ਥੋੜੇ ਜੇਹੇ ਭੀ ਸਰਕਾਰੀ ਫੌਜ ਨੂੰ ਪਹਾੜੀ ਰਸਤੇ ਦੇ ਕਾਰਨ ਬਹੁਤ ਦੁੱਖ ਦੇਂਦੇ ਹਨ, ਏਸੇ ਤਰ੍ਹਾਂ ਓਹ ਭੀ ਉਨ੍ਹਾਂ ਅਪਨੇ ਦੁਸ਼ਮਨਾਂ ਨੂੰ ਸ਼ਕਸਤ ਦੇ ਦੇਂਦੀਆਂ ਸਨ।।

ਉਨ੍ਹਾਂ ਦੀ ਇਸ ਬਹਾਦਰੀ ਨੂੰ ਦੇਖਕੇ ਉਨ੍ਹਾਂ ਦੇ ਮਾਤਾ ਪਿਤਾ ਅਰ ਦੇਸੀ ਲੋਗ ਵਡੇ ਸਤਕਾਰ ਕਰਦੇ ਸਨ ਅਤੇ ਦੇਵੀ 2 ਆਖਕੇ ਪੂਜਦੇ ਹੁੰਦੇ ਸਨ, ਜਿਸ ਤੇ ਉਨ੍ਹਾਂ ਦਾ ਐਥੋਂ ਤਕ ਰਵਾਜ ਉਨ੍ਹਾਂ ਦੇ ਦੇਹਤਯਾਗ ਮਗਰੋਂ ਪੈ ਗਿਆ ਜੋ ਮੰਦਰ ਬਨਾਕੇ ਵਿੱਚ ਉਨ੍ਹਾਂ ਦੀਆਂ ਮੂਰਤਾਂ ਯਾਂ ਪਿੰਡੀਆਂ ਅਰਥਾਤ ਸਮਾਧਾਂ ਰੱਖਕੇ ਮੇਲੇ ਲਗਾਉਨ ਲੱਗੇ ਗਏ ਅਰ ਰਾਜ ਕ੍ਰਿਸ਼ਨ ਵਾਂਗ ਪਰਮੇਸ਼ਰ ਦਾ ਅਵਤਾਰ ਯਾ ਉਸ ਦੀ ਸ਼ਕਤੀ ਇਸਤਰੀ ਦਾ ਰੂਪ ਧਾਰਕੇ ਰਾਕਸਾਂ ਨੂੰ ਮਾਰਨ ਆਈ ਆਖਨ ਲੱਗੇ ਗਏ, ਜਿਸ ਤਰ੍ਹਾਂ ਰਾਮ ਕ੍ਰਿਸ਼ਨ ਨੂੰ ਰਾਕਸ਼ਾਂ ਦੇ ਮਾਰਨ ਲਈ ਪਰਮੇਸਰ ਦਾ ਅਵਤਾਰ ਮੰਨਦੇ ਹਨ ਏਸੇ ਤਰ੍ਹਾਂ ਇਨ੍ਹਾਂ ਦੀ ਪੂਜਾ ਹੋਨ ਲੱਗੀ।

ਪ੍ਰੰਤੂ ਜੇ ਵਿਚਾਰ ਕੇ ਦੇਖਿਆ ਜਾਂਦਾ ਹੈ ਤਾਂ ਕੇਵਲ ਰਾਮ ਕ੍ਰਿਸ਼ਨ ਦੇ ਵਿਰੋਧੀਆਂ ਨੂੰ ਰਾਕਸ਼ ਉਨ੍ਹਾਂ ਨਾਲ ਲੜਨੇ ਕਰਕੇ ਹੀ ਆਖਯਾ ਜਾਂਦਾ ਹੈ ਨਹੀਂ ਤਾਂ ਓਹ ਵੱਡੇ ਕੁਲੀਨ ਅਰ ਬ੍ਰਹਮਨ ਛੱਤ੍ਰੀ ਰਾਜਾ ਸਨ, ਜੈਸਾ ਕਿ ਰਾਵਨ ਇੱਕ ਦੱਖਨੀ ਸਮੁਦਰ ਦੇ ਲੰਕਾ ਨਾਮੇਂ ਟਾਪੂ ਦਾ ਬ੍ਰਹਮਨ ਰਾਜਾ ਸਾ ਜੋ ਵਡਾ ਭਾਰੀ ਪੰਡਤ ਸੀ, ਏਸੇ ਤਰ੍ਹਾਂ ਕੰਸ ਭੀ ਕ੍ਰਿਸ਼ਨ ਜੀ ਦੀ ਮਾਈ ਦੇਵਕੀ ਜੀ ਦਾ ਭਾਈ ਅਤੇ ਕ੍ਰਿਸ਼ਨ ਦਾ ਮਾਮਾ ਸੀ, ਜਿਸਤੇ ਇਨ੍ਹਾਂ ਦਾ ਰਾਕਸ਼ ਹੋਨਾ ਕੋਈ ਸਿੱਧ ਨਹੀਂ ਹੁੰਦਾ ਕਿਉਂਕਿ ਰਾਵਨ ਦੀ ਇਸਤ੍ਰੀ ਅਰ ਛੋਟਾ ਭਾਈ ਭਵੀਖਨ ਜੋ ਰਾਮ ਨਾਲ ਪ੍ਰੇਮ ਰੱਖਦੇ ਸੇ ਉਨ੍ਹਾਂ ਨੂੰ ਲੋਗ ਰਾਕਸ਼ ਨਹੀਂ ਆਖਦੇ ਇਸੇ ਤਰ੍ਹਾਂ ਕੰਸ ਦੀ ਭੈਣ ਦੇਵਕੀ ਜੀ ਨੂੰ ਕ੍ਰਿਸ਼ਨ ਦੀ ਮਾਈ ਹੋਨ ਕਰਕੇ ਰਾਕਸ਼ਨੀ ਨਹੀਂ ਕਹਿੰਦੇ, ਪ੍ਰੰਤੂ ਰਾਵਨ ਅਤੇ ਕੰਸ ਨੂੰ ਰਾਮ ਕ੍ਰਿਸ਼ਨ ਦੇ ਵਿਰੋਧੀ ਹੋਨ ਕਰਕੇ ਰਾਕਸ਼ ਬੋਲਦੇ ਹਨ ।।

ਏਸੇ ਤਰ੍ਹਾਂ ਉਨ੍ਹਾਂ ਰਾਜ ਕੁਮਾਰੀਆਂ ਨਾਲ ਜੋਰ ਨਾਲ ਸ਼ਾਦੀ ਕਰਾਉਨ ਦੀ ਇੱਛਾ ਕਰਨੇ ਵਾਲੇ (ਸੁੰਭ) ਜੈਸੇ ਮਰਹਟਿਆਂ ਰਾਜਿਆਂ ਨੂੰ ਰਾਵਨ ਕੰਸ ਵਾਂਗ ਉਸ ਸਮਯ ਰਾਕਸ਼ ਆਖਦੇ ਸਨ ਅਤੇ ਉਨ੍ਹਾਂ ਤੇ ਅਪਨੇ ਸਤ ਰੱਖਨ ਵਾਲੀਆਂ ਰਾਜ ਕੰਨਆਂ ਨੂੰ ਲੋਗ ਦੇਵੀਆਂ ਸਦਦੇ ਸਨ ।।

ਦੋਹਿਰਾ

ਏਹੋ ਇਸ ਵਿੱਚ ਭੇਦ ਹੈ ਜੋ ਮੈਂ ਕਿਹਾ ਸੁਨਾਇ।
ਜਰਾ ਵਿਚਾਰੇ ਮਨ ਵਿਖੇ ਸਭ ਸ਼ੰਕਾ ਮਿਟ ਜਾਇ।।੨੮੨।।

## ਦੁਰਗਾ ਭਗਤ

ਦੋਹਿਰਾ

ਇਹ ਤਾਂ ਤੈਂ ਕੁਝ ਹੋਰ ਹੀ ਦਿੱਤਾ ਹਾਲ ਸੁਨਾਇ।
ਡਾਢਾ ਬੁੱਕਲ ਵਿੱਚ ਤੇ ਜੜਿਆ ਗੁਲੇਲਾਂ ਚਾਇ।।੨੮੩।।

ਭਾਵ: - ਇਹ ਤਾ ਤੈਂ ਇੱਕ ਨਵੀ ਹੀ ਗੱਲ ਦੱਸੀ ਹੈ ਜੋ ਅੱਜ ਤਕ ਕਿਸੇ ਨਾ ਸੁਣੀ ਹੈ ਅਰ ਨਾ ਕਿਤੇ ਪੁਸਤਕ ਯਾ ਤਾਰੀਖ ਵਿਖੇ ਹੀ ਲਿਖੀ ਹੋਈ ਹੈ, ਇਸ ਵਾਸਤੇ ਇਸ ਦਾ ਸਬੂਤ ਸਾਨੂੰ ਪੂਰਾ 2 ਮਿਲਨਾ ਬਹੁਤ ਕਠਨ ਹੈ, ਫਿਰ ਜਿਸ ਦਾ ਸਬੂਤ ਨਹੀਂ ਹੈ ਉਸ ਪਰ ਇਤਬਾਰ ਕਰਨਾ ਭੀ ਇੱਕ ਅਸੰਭਵ ਹੁੰਦਾ ਹੈ, ਇਸ ਵਾਸਤੇ ਤੈਨੂੰ ਚਾਹੀਦਾ ਹੈ ਜੋ ਪਹਿਲੇ ਇਸ ਬਾਤ ਦੇ ਸੱਚੀ ਕਰਨ ਲਈ ਅਪਨੇ ਸਬੂਤ ਦੇਵੇਂ ਜਿਸ ਪਰ ਸਾਨੂੰ ਵਿਸਵਾਸ ਹੋਵੇ।।

## ਤੱਤ ਖਾਲਸਾ

ਦੋਹਿਰਾ

ਅਨਮਾਨਾਂ ਕਰ ਹੋਵੰਦੇ ਬਹੁਤ ਚਿਰਾਂ ਦੇ ਗਿਆਨ।
ਜਿਉਂ ਕੋਲਾ ਪੱਥਰ ਕਹੈਂ ਸੋ ਉਹ ਬ੍ਰਿਖ ਮਹਾਨ ।।੨੮੪।।

ਭਾਵ: - ਕਈ ਵਸਤੂਆਂ ਐਸੀਆਂ ਹੁੰਦੀਆ ਹਨ ਜਿਨ੍ਹਾ ਦਾ ਜਾਨਣਾ ਸਾਨੂੰ ਅੱਜ ਕਲ ਅਸੰਭਵ ਦੇ ਤੁੱਲ ਹੋ ਗਿਆ ਹੈ। ਪਰੰਤੂ ਉਸ ਪੁਰਾਣੇ ਸਮੇਂ ਦੇ ਨਿਸ਼ਾਨ ਮਿਲਨੇ ਤੇ ਸਾਨੂੰ ਇਹ ਗਿਆਨ ਜ਼ਰੂਰ ਹੋ ਜਾਂਦਾ ਹੈ ਕਿ ਕਿਸੇ ਸਮਯ ਉਹ ਵਸਤੂ ਏਥੇ ਜ਼ਰੂਰ ਸੀ ਅਰ ਉਸੀ ਦੀਆ ਇਹ ਨਿਸ਼ਾਨੀਆਂ ਹਨ।

ਜਿਸ ਤਰ੍ਹਾਂ ਜਦ ਅਸੀ ਕੋਇਲੇ ਵਾਲੇ ਪਹਾੜ ਪਰ ਜਾਕੇ ਪੱਥਰ ਦੇ ਕੋਇਲੇ ਦੇ ਨਿਸ਼ਾਨ ਦੇਖਦੇ ਹਾ ਤਦ ਕਿਆ ਮਾਲੂਮ ਹੁੰਦਾ ਹੈ ਜੋ ਉਨ੍ਹਾਂ ਦੀ ਨਿਰੀ ਪੁਰੀ ਰੁੱਖਾਂ ਦੀ ਸ਼ਕਲ ਨਜ਼ਰ ਆਉਂਦੀ ਹੈ ਜਿਨ੍ਹਾਂ ਦੇ ਪੇੜ ਅਰ ਡਾਲੇਂ ਉਸੀ ਤਰ੍ਹਾਂ ਪਏ ਹਨ ਜਿਸ ਤਰ੍ਹਾਂ ਰੁੱਖ ਦੇ ਹੁੰਦੇ ਹਨ ਪਰੰਤੂ ਅੱਜ ਕਲ ਓਹ ਅਪਨੀ ਸੂਰਤ ਨੂੰ ਪੱਥਰ ਦੀ ਕਾਲੀ ਸ਼ਕਲ ਵਿੱਚ ਬਦਲੇ ਹੋਏ ਹਨ ਜਿਸ ਤੇ ਸਾਨੂੰ ਇਤਨਾ ਗਿਆਨ ਹੋ ਜਾਂਦਾ ਹੈ ਕਿ ਕਿਸੇ ਸਮੇਂ ਇਹ ਪਥੱਰ ਨਹੀਂ ਸਨ, ਕੇਵਲ ਪੱਧਰ ਜ਼ਮੀਨ ਪਰ ਰੁੱਖ ਸੇ।।

ਕਾਲ ਕਰਮ ਨਾਲ ਇਸ ਜਗ੍ਹਾਂ ਪਰ ਸਮੁੰਦ੍ਰ ਨੇ ਅਪਨਾ ਚਮਤਕਾਰ ਦਿਖਾ ਕੇ ਇਸ ਧਰਤੀ ਨੂੰ ਅਜੇਹਾ ਰੰਗ ਚਾੜ੍ਹਿਆ ਕਿ ਉਹ ਪਹਾੜ ਦੀ ਸੂਰਤ ਵਿੱਚ ਬਦਲ ਗਈ ਅਰ ਸਮਾਂ ਪਾਕੇ ਉਹ ਸਮੁੰਦ੍ਰ ਭੀ ਉਸ ਨੂੰ ਛੱਡ ਗਿਆ ਜਿਸ ਤੇ ਖਾਲੀ ਪਹਾੜ ਹੀ ਰਹਿ ਗਏ ਪ੍ਰੰਤੂ ਉਹ ਰੁੱਖ ਉਸੇ ਤਰ੍ਹਾਂ ਉਸ ਪਹਾੜ ਵਿੱਚ ਮਿਲਕੇ ਇੱਕ ਪੱਥਰ ਦਾ ਰੂਪ ਹੋ ਗਏ ਜਿਸਤੇ ਉਨ੍ਹਾਂ ਦਾ ਨਾਉਂ ਪੱਥਰ ਦਾ ਕੋਇਆ ਪੈ ਗਿਆ।

ਹੁਨ ਜੇ ਕਿਸੇ ਨੂੰ ਇਹ ਗੱਲ ਦੱਸੀਏ ਕਿ ਇਹ ਰੁੱਖ ਸੇ, ਤਦ ਉਹ ਅੱਗੋਂ ਹਾਸੀ ਕਰਦਾ ਹੈ, ਅਰ ਨਾਮੁਮਕਨ ਜਾਨਦਾ ਹੈ ਪਰੰਤੂ ਅਸਲ ਵਿੱਚ ਉਹ ਨਿਸ਼ਾਨ ਦੱਸਦੇ ਹਨ ਕਿ ਜੋ ਇਸ ਵੇਲੇ ਅਸੰਭਵ ਪ੍ਰਤੀਤ ਹੁੰਦਾ ਹੈ ਸੋ ਕਿਸੇ ਸਮਯ ਪਰ ਸੰਭਵ ਸੀ ।

ਇਸ ਬਾਤ ਦਾ ਸਬੂਤ ਉਸ ਸਮਯ ਦੀ ਤਾਰੀਖੀ ਲੜਾਈ ਜੋ ਮਰਹਟਯਾਂ ਅਰ

ਰਾਜਪੂਤਾਂ ਵਿੱਚ ਹੁੰਦੀ ਸੀ ਅਤੇ ਉਨ੍ਹਾਂ ਦੇ ਪੁਰਾਣੇ, ਅੱਜ ਕੱਲ ਦੇ ਨਾਮ ਦੇ ਰਹੇ ਹਨ, ਕਿਉਂ ਕਿ ਮਰਹਟਆਂ ਦੇ ਨਾਮ, ਉਸ ਵੇਲੇ "ਸੁੰਭ" "ਨਸੁੰਭ" "ਮੁੰਡ" ਅਤੇ ਚੰਡ ਆਦਿਕ ਹੁੰਦੇ ਸਨ, ਅਰ ਉਨ੍ਹਾਂ ਦੀ ਇਸਤ੍ਰੀਆਂ ਦੇ ਨਾਮ ਅੱਗੇ ਬਾਈ ਆਉਂਦਾ ਸੀ ਜੈਸਾ ਕਿ ਕਰਮਾਂਬਾਈ ਅਤੇ ਮੀਰਾਂਬਾਈ ਮਰਹਟੀ ਇਸਤ੍ਰੀਆਂ ਸਨ।

ਉਸੇ ਤਰ੍ਹਾਂ ਦੇ ਨਾਮ ਮਰਹਟਿਆਂ ਵਿੱਚ ਅੱਜ ਤੱਕ ਮਸ਼ਹੂਰ ਹਨ ਜੈਸਾ ਕਿ ਸ਼ਿਵਾ ਜੀ ਦੇ ਪੁੱਤ੍ਰ ਦਾ ਨਾਮ "ਸੰਭਾ" ਸੀ ਜਿਸ ਦੇ ਅੱਗੇ ਵਡਿਆਈ ਕਰਕੇ "ਜੀ" ਲਗਾ ਦਿੱਤਾ ਜਿਸ ਨੂੰ "ਸੰਭਾ ਜੀ" ਆਖਦੇ ਹਨ ਇਸੇ ਤਰ੍ਹਾਂ ਚੰਡ ਅਰ ਮੁੰਡ ਦੇ ਨਿਸ਼ਾਨ ਭੀ ਉਸ ਦੇਸ ਦੇ ਅੱਜ ਤਕ ਨਾਮ "ਚਾਂਡੂ, ਨਾਟੂ" ਆਦਿਕ ਪਾਏ ਜਾਂਦੇ ਹਨ, ਏਸੇ ਤਰ੍ਹਾਂ ਰਾਵਨ ਦੇ ਮਾਮੇਂ ਦਾ ਨਾਉਂ ਤ੍ਰਿਮੰਡ ਸੀ, ਜਿਸ ਤੇ ਇਹ ਸਾਬਤ ਹੁੰਦਾ ਹੈ ਕਿ ਇਹ ਸਭ ਮਰਹਟੇ ਲੋਗ ਸਨ ਜਿਨ੍ਹਾਂ ਨੂੰ ਰਾਜਪੂਤ ਲੋਗ ਅਪਨੀ ਦੁਸ਼ਮਨੀ ਦੇ ਕਾਰਨ ਰਾਕਸ਼ ਸੱਦਦੇ ਸਨ।।

ਇਸ ਤੇ ਅੱਗੇ ਰਾਜਪੂਤਾਂ ਦੀ ਇਸਤ੍ਰੀਆਂ ਦੇ ਨਾਮ ਅੱਗੇ ਦੇਵੀ ਪਦ ਆਵੰਦਾ ਜਿਸ ਤੇ ਉਨ੍ਹਾਂ ਨੂੰ ਅਸਲੀ ਪਹਿਲੇ ਨਾਮ ਦਾ ਹਿੱਸਾ ਛੱਡ ਕੇ ਸਾਰੇ ਦੇਵੀਆਂ ਆਖਨ ਲੱਗ ਗਏ, ਜੈਸਾ ਕਿ ਦੇਵਲ ਦੇਵੀ, ਕੰਵਲਾ ਦੇਵੀ, ਆਦਿਕ ਨਾਮ ਸੇ, ਸੋ ਇਨ੍ਹਾਂ ਨਾਮਾਂ ਨਾਲ ਮਿਲਣ ਤੇ ਪਾਇਆ ਜਾਂਦਾ ਹੈ ਜੋ ਉਹ ਨਿਰਸੰਦੇਹ ਰਾਜਪੂਤਾਂ ਦੀਆਂ ਲੜਕੀਆਂ ਸਨ, ਅਰ ਅਪਨੇ ਵਿਰੋਧੀ ਮਰਹਟਿਆਂ ਨੂੰ ਰਾਕਸ਼ ਜਾਨ ਕੇ ਲੜਦੀਆਂ ਸਨ।

ਜਿਸ ਤਰ੍ਹਾਂ ਇਸ ਦੇਸ ਪਰ ਜਦ ਤੁਰਕ ਹਮਲੇ ਕਰਦੇ ਸਨ ਅਰ ਏਥੋਂ ਦੀਆਂ ਇਸਤ੍ਰੀਆਂ ਨੂੰ ਪਕੜ ਕੇ ਲੈ ਜਾਂਦੇ ਸਨ, ਤਦ ਇਸ ਦੇਸ ਵਾਲੇ ਉਨ੍ਹਾਂ ਨੂੰ "ਰਾਸ਼ੇ" ਜੋ ਰਾਕਸ਼ ਪਦ ਦਾ ਬਿਗੜ ਕੇ "ਰਾਸ਼ਾ" ਬਨ ਗਿਆ ਹੈ, ਬੋਲਦੇ ਸਨ, ਅਰ ਕੋਈ ਉਨ੍ਹਾਂ ਦਾ ਨਾਮ "ਰੁਹੇਲੇ" ਆਖਦੇ ਸਨ ਜੋ "ਰੋਹਲੇ" ਅਰਥਾਤ ਕ੍ਰੋਧੀ ਵਿੱਚੋਂ ਨਿਕਲਯਾ ਹੈ, ਇਸੇ ਤਰ੍ਹਾਂ ਨਾਲ ਮਲੇਛ ਭੀ ਸਦਦੇ ਸਨ ਅਤੇ ਉਨ੍ਹਾਂ ਦੇ ਕੌਮਾਂ ਦਾ ਆਪਸ ਵਿੱਚ ਮੁਲਕੀ ਜੰਗ ਸੀ ਅਰ ਜੋ ਉਨ੍ਹਾਂ ਦੀਆਂ ਬੇਗੁਨਾਹ ਇਸਤ੍ਰੀਆਂ ਪਰ ਹਮਲਾ ਕਰਦਾ ਸੀ, ਸੋਈ ਉਨ੍ਹਾਂ ਵਿੱਚ "ਰਾਕਸ ਪੁਣਾ" ਸੀ ਅਤੇ ਉਨ੍ਹਾਂ ਧਰਮਾਤਮਾ ਕੰਨਸਾ ਦਾ ਅਪਨੀ ਭੁਜਾਂ ਦੇ ਬਲ ਨਾਲ ਉਨ੍ਹਾਂ ਨੂੰ ਬਚਾਉਨਾ ਹੀ ਉਨ੍ਹਾਂ ਨੂੰ ਦੇਵੀ ਪਦ ਦਾ ਅਧਕਾਰੀ ਬਨਾਉਂਦਾ ਸੀ।।

## ਦੋਹਿਰਾ

ਏਹੋ ਇਸ ਵਿੱਚ ਭੇਦ ਹੈ ਸਮਝ ਜ਼ਰਾ ਮਨ ਲਾਇ।
ਜਿਸ ਦੇ ਮਨ ਵਿੱਚ ਮੰਨਸਸਾ ਤੇਰਾ ਸੰਸ਼ਾ ਜਾਇ।।੨੮੫।।

## ਦੁਰਗਾ ਭਗਤ

## ਦੋਹਿਰਾ

ਇਸ ਲੇਖੇ ਤਾਂ ਸੱਚ ਹੈ ਜੋ ਤੈਂ ਦੱਸਿਆ ਅੱਜ।
ਐਵੇਂ ਹਠ ਕਰ ਕਿਉਂ ਕਰਾਂ ਤੇਰੇ ਅੱਗੇ ਪੱਜ।।੨੮੬।।
ਪਰ ਉਹ ਤਾਂ ਚੜ੍ਹ ਸ਼ੇਰ ਪਰ ਲੜਦੀ ਕੱਲੀ ਜਾਇ।
ਕਈ ਹਜ਼ਾਰਾ ਫੌਜ ਨੂੰ ਲੈਂਦੀ ਅੱਗੇ ਲਾਇ।।੨੮੭।।
ਜੇ ਉਹ ਹੁੰਦੀ ਛੋਕਰੀ ਰਾਜਪੂਤ ਦੀ ਭਰਾਤ ।
ਤਾਂ ਚੜ੍ਹ ਸਿੰਘਨ ਰਾਕਸ਼ਾਂ ਕੱਲੀ ਕਿਵੇਂ ਭਗਾਤ।।੨੮੮।।
ਇਸ ਦਾ ਉੱਤਰ ਜੇ ਦਵੇਂ ਤਾਂ ਮੈਂ ਜਾਣਾਂ ਸੱਚ।

ਨਹੀਂ ਅਜੇ ਭੀ ਸਕਦਾ ਮੈਨੂੰ ਹੈ ਕੁਝ ਰੋਹ।।੨੮੯।।

## ਤੱਤ ਖਾਲਸਾ

### ਦੋਹਿਰਾ

ਇਹ ਤਾਂ ਥੋੜੀ ਗੱਲ ਹੈ ਅਰ ਸੋਖੀ ਧਰ ਚਿੱਤ।
ਜੇ ਹਾਥੀ ਹੈ ਲੰਘਿਆਂ ਪੂਛ ਰਹੇਗੀ ਕਿੱਤ।।੨੯੦।।
ਵਿੱਚ ਪਹਾੜਾਂ ਵੱਸ ਦੇ ਰੱਖਣ ਰਾਜੇ ਸ਼ੇਰ।
ਆਦਰ ਨਾਲ ਹਲਾਇਕੇ ਕਰਨ ਸਵਾਰੀ ਫੇਰ।।੨੯੧।।
ਸਸਤ੍ਰ ਵਿੱਦਯਾ ਤੇਗ਼ ਦੀ ਅਰ ਬਰਛੀ ਤਿਸ ਕਾਲ।
ਜਿਸ ਤੇ ਤੁਰਤ ਡਰਾਇ ਦੀ ਸੈਨਾ ਨਾਹਰ ਨਾਲ ।।੨੯੨।।

ਭਾਵ: "- ਇਸ ਬਾਤ ਦਾ ਸਮਝਨਾ ਕੋਈ ਕਠਨ ਬਾਤ ਨਹੀਂ ਹੈ, ਕਿਉਂਕਿ ਐਸਾ ਹੋ ਸਕਦਾ ਹੈ ਜੋ ਉਹ ਕੰਨਯਾਂ ਪਹਾੜਾਂ ਵਿੱਚ ਨਿਵਾਸ ਕਰਦੀਆਂ ਸਨ ਅਰ ਕਿਸੇ ਨਿੱਕੇ ਜੇ ਹੇ ਸ਼ੇਰ ਦੇ ਬੱਚੇ ਨੂੰ ਅਪਨੇ ਹੱਥੀਂ ਪਾਲ ਲੀਤਾ ਹੋਵੇਗਾ ਅਰ ਓਹ ਕੁੱਤੇ ਵਾਂਗ ਹਿਲ ਗਿਆ ਹੋਵੇਗਾ, ਜਿਸ ਪਰ ਅਸਵਾਰੀ ਕਰਨ ਲੱਗ ਗਈ ਹੋਵੇਗੀ, ਸੋ ਐਸਾ ਕਰਨਾ ਕੋਈ ਅਸੰਭਵ ਬਾਤ ਨਹੀਂ ਹੈ, ਕਿਉਂਕਿ ਦੋ ਤਿੰਨ ਸਾਲ ਹੋਏ ਹਨ ਜੋ ਲਾਹੌਰ ਵਿੱਚ ਸਰਕਸ ਦਾ ਤਮਾਸ਼ਾ ਕਰਨ ਵਾਲੇ ਬੰਗਾਲੀ ਆਏ ਸਨ ਜਿਨ੍ਹਾਂ ਪਾਸ ਪਿੰਜਰੇ ਵਿੱਚ ਦੋ ਸ਼ੇਰ ਪਾਏ ਹੋਏ ਸਨ, ਪਰ ਤਮਾਸ਼ੇ ਵੇਲੇ ਇੱਕ ਆਦਮੀ ਉਨ੍ਹਾਂ ਦੋਨਾਂ ਨਾਲ ਘੁਲਦਾ ਹੁੰਦਾ ਸੀ, ਇਸੇ ਤਰ੍ਹਾਂ ਉਨ੍ਹਾਂ ਨਾਲ ਇੱਕ ਇਸਤ੍ਰੀ ਭੀ ਤਮਾਸ਼ਾ ਕਰਨੇ ਵਾਲੀ ਸੀ ਸ਼ੇਰਾਂ ਦੇ ਗਲ ਨੂੰ ਜੱਫੀ ਪਾਕੇ ਪਯਾਰ ਦੇਂਦੀ ਸੀ ਅਰ ਛੜੀ ਨਾਲ ਉਨ੍ਹਾਂ ਦੀ ਪਿੱਠ ਨੂੰ ਝਾੜਦੀ ਸੀ, ਜਿਸ ਪਰ ਸ਼ੇਰ ਖੜੇ ਯਾ ਬੈਠੇ ਪ੍ਰੇਮ ਵਿੱਚ ਆਕੇ ਪੂਛ ਹਲਾਈ ਜਾਂਦੇ ਸਨ, ਸੋ ਏਸੇ ਤਰ੍ਹਾਂ ਉਨ੍ਹਾਂ ਨੇ ਸ਼ੇਰਾਂ ਨੂੰ ਐਥੋਂ ਤਕ ਹਿਲਾ ਲੀਤਾ ਹੋਵੇਗਾ ਜੋ ਅਸਵਾਰੀ ਦਾ ਕੰਮ ਦੇਨ ਲੱਗੇ ਹੋਣਗੇ, ਜੈਸਾ ਕਿ ਕੁਤੇ ਜਾਂ ਬੱਕਰੇ ਜੇਹੀ ਬੱਘੀ ਨੂੰ ਘੋੜੇ ਦੀ ਜਗ੍ਹਾਂ ਖਿੱਚਨ ਲਈ ਹਿਲਾਏ ਜਾਂਦੇ ਹਨ, ਸੋ ਕੋਈ ਅਲੋਕਕ ਬਾਤ ਨਹੀਂ ਹੈ।

ਦੂਸਰਾ ਸਾਰੇ ਦੁਸ਼ਮਨਾਂ ਨੂੰ ਨਸਾ ਦੇਨਾਂ ਅਰ ਮਾਰ ਦੇਨਾ, ਇਸ ਹਾਲਤ ਵਿੱਚ ਕੋਈ ਵੱਡੀ ਬਾਤ ਨਹੀਂ ਹੈ। ਕਿਉਂਕਿ ਉਸ ਸਮਯ ਵਿੱਚ ਲੜਾਈ ਨਿਰੀ ਤੇਗ-ਬਰਛੀ ਕਟਾਰ ਅਤੇ ਗਦਾ ਦੀ ਹੀ ਹੁੰਦੀ ਸੀ, ਬੰਦੂਕ ਯਾ ਤੋਪ ਉਸ ਸਮਯ ਵਿੱਚ ਨਹੀਂ ਹੁੰਦੀ ਸੀ, ਸੋ ਜਦ ਓਹ ਸੁੰਭ ਜੈਸੇ ਮਰਹਟੇ ਜਿਨ੍ਹਾਂ ਨੂੰ ਓਹ ਰਾਕਸ਼ ਸੱਦਦੇ ਸਨ ਆਉਂਦੇ ਸੇ ਤਦ ਚਾਰ ਤਰ੍ਹਾਂ ਦੀ ਫੌਜਾਂ ਜੋੜਕੇ ਆਉਂਦੇ ਸੇ, ਜਿਨ੍ਹਾਂ ਵਿੱਚ ਹਾਥੀ ਘੋੜੇ ਪਯਾਦੇ ਅਰ ਰਥ ਹੁੰਦੇ ਸਨ। ਪਰੰਤੂ ਰਥਾਂ ਦਾ ਤਾਂ ਪਹਾੜ ਵਿੱਚ ਕੰਮ ਹੀ ਨਹੀਂ ਹੁੰਦਾ ਸਾ, ਕੇਵਲ ਤਿੰਨ ਤਰ੍ਹਾਂ ਦਾ ਹੀ ਸਮਾਨ ਲੋੜੀਂਦਾ ਸੀ, ਜਿਸ ਤੇ ਜਦ ਓਹ ਦੇਵੀ ਦੇਵਤੇ ਪਰ ਅਸਵਾਰ ਹੋਕੇ ਹੱਥ ਤਲਵਾਰ ਪਕੜ ਕੇ ਨਿਕਲਦੀ ਸੀ। ਸ਼ੇਰ, ਹਾਥੀਆਂ, ਘੋੜਿਆਂ ਨੂੰ ਦੇਖੇਕੇ ਭਥਕਦਾ ਸਾ, ਤਦ ਓਹ ਘੋੜੇ ਅਤੇ ਪਯਾਦੇ ਸੁਭਾਵਕ ਹੀ ਉਸਦੇ ਭਿਆਨਕ ਰੂਪ ਦੇ ਡਰੇ ਹੋਏ ਨਸ ਜਾਂਦੇ ਸਨ, ਅਰ ਦੇਵੀ ਜਦ ਸ਼ੇਰ ਨੂੰ ਲਲਕਾਰਦੀ ਸੀ ਤਦ ਜਾਂਦਾ ਹੀ ਦੁਸ਼ਮਨ ਦੇ ਟੁਕੜੇ 2 ਕਰ ਦੇਂਦਾ ਸੀ, ਅਰ ਮਾਰ ਕੁੱਟ ਅਤੇ ਚੀਰ ਫਾੜਕੇ ਫਿਰ ਪਹਾੜਾਂ ਵਿੱਚ ਜਾ ਵੜਦੀ ਸੀ, ਇਸ ਵਾਸਤੇ ਇਹ ਬਾਤ ਕੋਈ ਨਵੀਂ ਨਹੀਂ ਹੈ ਅਰ ਨਾ ਕੋਈ ਕਰਾਮਾਤ ਯਾ ਅਚੰਭਾ ਹੀ ਹੈ, ਕਿੰਤੂ ਕੇਵਲ ਉਨ੍ਹਾਂ ਦੀ ਦਲੇਰੀ ਅਰ ਅਭਿਆਸ ਦਾ ਹੀ ਫਲ ਹੈ।

ਫਿਰ ਇਹ ਲੜਕੀਆਂ ਜੰਗ ਦੇ ਕਰਨੇ ਕਰਕੇ ਅਰ ਛੱਤ੍ਰੀ ਰਾਜਪੂਤਾਂ ਦੀਆਂ ਕੰਨਯਾਂ ਹੋਨ ਕਰਕੇ ਮਾਂਸਾਹਾਰੀ ਹੁੰਦੀਆ ਸਨ ਏਸੇ ਵਾਸਤੇ ਇਨ੍ਹਾਂ ਨੂੰ ਲੋਗ ਬੱਕਰੇ ਨਜ਼ਰਾਂ ਲੈਕੇ

ਮਿਲਦੇ ਸਨ, ਜਿਸਤੋਂ ਅੱਜ ਤਕ ਭੀ ਓਹੋ ਰਸਮ ਚਲੀ ਆਉਂਦੀ ਹੈ ਜੋ ਉਨ੍ਹਾਂ ਦੇ ਭੇਣਾਂ ਅੱਗੇ ਲੋਗ ਬੱਕਰੇ ਬਲੀ ਦੇਂਦੇ ਹਨ ।।

ਇੱਕ ਹੋਰ ਵੱਡਾ ਚੰਗਾ ਇਸ ਬਾਤ ਦਾ ਸਬੂਤ ਹੈ ਜੋ ਸਿੱਧ ਕਰਦਾ ਹੈ ਕਿ ਉਹ ਸੂਰਬੀਰ ਲੜਕੀਆਂ ਹੀ ਸਨ ਸੋ ਇਹ ਹੈ ਕਿ ਜਦ ਪਹਾੜ ਵਿੱਚ ਉਨ੍ਹਾਂ ਦੇ ਰੂਪ ਦੇਖੀਦੇ ਹਨ ਤਾਂ ਬਹੁਤ ਮਨੋਹਰ ਗੋਰੇ ਰੰਗ ਦੀਆਂ ਹੁੰਦੀਆਂ ਹਨ ਪਰੰਤੂ ਜਦ ਗਰਮ ਦੇਸ ਕਲਕੱਤੇ ਵਿੱਚ ਉਸਦੇ ਰੂਪ ਨੂੰ ਦੇਖੀਦਾ ਹੈ ਤਦ ਮਹਾਂਕਾਲੇ ਭਯਾਨਕ ਰੰਗ ਵਾਲੀ ਹੈ, ਜਿਸਨੂੰ "ਕਾਲੀ ਕਲਕੱਤੇ ਵਾਲੀ" ਸੱਦਦੇ ਹਨ ਇਸਦਾ ਕਾਰਨ ਇਹ ਏ ਕਿ ਕਲਕੱਤਾ, ਬੰਗਾਲ ਅਰ ਪੂਰਬ ਦੀ ਸੰਧਿ ਵਿੱਚ ਹੈ ਜਿਸਤੇ ਉਸ ਜਗ੍ਹਾਂ ਦੇ ਲੋਗ ਕਾਲੇ ਰੰਗ ਦੇ ਹੁੰਦੇ ਹਨ ਕਿਉਂਕਿ ਓਥੇ ਗਰਮੀ ਜ਼ਿਆਦਾ ਪੈਂਦੀ ਹੈ, ਇਸੇ ਵਾਸਤੇ ਉਹ ਬੰਗਾਲਨ ਲੜਕੀ ਹੋਨ ਦੇ ਕਾਰਨ ਕਾਲੀ ਸੀ ਅਰ ਉਸਦਾ ਨਾਓਂ ਭੀ ਕਾਲੀ ਪੈ ਗਿਆ, ਜਿਸਤੇ ਇਹ ਸਾਬਤ ਹੁੰਦਾ ਹੈ ਕਿ ਇਹ ਪਹਾੜੀ ਦੀ ਕੰਢੀ 2 ਹੀ ਚਲੀਆਂ ਗਈਆਂ ਸਨ, ਅਰ ਦੁਸ਼ਮਨਾ ਨਾਲ ਲੜਨਾ ਇਨ੍ਹਾਂ ਦਾ ਕੰਮ ਸਾ ।।

ਇਸ ਜਗ੍ਹਾ ਜਾਕੇ ਇੱਕ ਹੋਰ ਰੰਗ ਭੀ ਬਦਲ ਗਿਆ ਹੈ ਜੋ ਉਸਦੀ ਭੇਟਾ ਝੋਟਾ ਚੜ੍ਹਾਉਂਦੇ ਹਨ ਇਸਦਾ ਕਾਰਨ ਇਹੋ ਹੈ, ਜੋ ਬੰਗਾਲ ਵਿੱਚ ਮੱਛੀਆਂ ਦਾ ਖਾਣਾ ਅਰ ਝੋਟੇ ਦਾ ਖਾਣਾ ਬੁਰਾ ਨਹੀਂ ਸਮਝਦੇ ਸੇ ਜੈਸਾ ਕਿ ਜਗਨ ਨਾਥ ਵਿੱਚ ਭੀ ਝੋਟਾ ਹੀ ਬਲੀ ਦਿੱਤਾ ਜਾਂਦਾ ਹੈ, ਪਰੰਤੂ ਅੱਜ ਕੱਲ ਇਸ ਦੇਸ ਦੇ ਵੱਲੋਂ ਦੇਖਕੇ ਬਹੁਤੇ ਬੰਗਾਲੀ ਲੋਗ ਖਾਂਦੇ ਨਹੀਂ ਹਨ ਅਰ ਬਲੀ ਜ਼ਰੂਰ ਦੇਂਦੇ ਹਨ, ਕਿੰਤੂ ਖਾ ਲੈਣਾ ਭੀ ਉਨ੍ਹਾਂ ਦੇ ਖਯਾਲ ਵਿੱਚ ਕੋਈ ਬੁਰਾ ਨਹੀਂ ਸਮਝਿਆ ਜਾਂਦਾ ।।

## ਦੋਹਿਰਾ

ਇਹ ਸਾਰੇ ਸਾਬੂਤ ਹਨ ਇਸਦੇ ਵਿੱਚ ਗੁਵਾਹ।
ਜਿਹੜੇ ਦੇਵੀ ਪੁਣੇ ਦਾ ਠੀਕ ਬਤਾਉਨ ਰਾਹ।।੨੯੩।।

ਭਾਵ:- ਇਹ ਸਾਰੇ ਹਾਲਾਤ ਸਾਬਤ ਕਰਦੇ ਹਨ ਕਿ ਉਹ ਦੇਵੀਆਂ ਜਿਨ੍ਹਾਂ ਨੂੰ ਲੋਗ ਈਸ਼੍ਵਰ ਦੀਆਂ ਸਮਰੱਥਾ ਯਾ ਜੋਤੀਆਂ ਸਮਝਕੇ ਪੂਜਦੇ ਹਨ ਸੋ ਰਾਜਪੂਤ ਛੱਤ੍ਰੀਆਂ ਦੀਆਂ ਰਾਜ ਕੁਮਾਰੀਆਂ ਸਨ, ਅਰ ਹੋਰ ਕੋਈ ਐਸੀ ਬਾਤ ਨਹੀਂ ਸੀ ਜੋ ਲੋਗਾਂ ਨੇ ਖਯਾਲ ਕੀਤੇ ਹੋਏ ਹਨ, ਇਸ ਵਾਸਤੇ ਇਨ੍ਹਾਂ ਵਿੱਚ ਈਸ਼੍ਵਰ ਬੁਧਿ ਤਯਾਗ ਕੇ ਧਰਮਾਤਮਾਂ ਰਾਜ ਕੁਮਾਰੀਆਂ ਸਮਝਕੇ ਇਨ੍ਹਾਂ ਦੀ ਇੱਜ਼ਤ ਕਰਨੀ ਕੋਈ ਬੁਰੀ ਬਾਤ ਨਹੀਂ ਹੈ, ਪਰੰਤੂ ਇਨ੍ਹਾਂ ਨੂੰ ਈਸ਼੍ਵਰ ਮੰਨਨਾ ਐਸਾ ਹੀ ਗੱਪ ਹੈ ਜੈਸਾ ਕਛੂ ਯਾ ਮੱਛ ਆਦਿਕ ਨੂੰ ਮੰਨਿਆਂ ਗਿਆ ਹੈ, ਯਾ ਰਾਮਚੰਦਰ ਅਤੇ ਕ੍ਰਿਸ਼ਨ ਨੂੰ ਲੋਗ ਅਪਨੀ ਭੁੱਲ ਨਾਲ ਈਸ਼੍ਵਰ ਦਾ ਅਵਤਾਰ ਮੰਨਦੇ ਹਨ।

## ਦੋਹਿਰਾ

ਐਸੀ ਧਰਮ ਪ੍ਰਚਾਰਕਾ ਸੂਰ ਬੀਰ ਗੁਣ ਦਾਰ।
ਸਦ ਆਦਰ ਦੇ ਜੋਗ ਹਨ ਚਹਿਏ ਤਿਨ ਸਤਕਾਰ ।।੨੯੪।।
ਪਰ ਪਰਮੇਸਰ ਜਾਨਕੇ ਨਾ ਵਰ ਤਿਨ ਤੇ ਮੰਗ।
ਸੋਭਾ ਕਰ ਜਿਤਨੀ ਬਨੇ ਜਿਨ੍ਹਾਂ ਕਰੇ ਸੋ ਜੰਗ।।

# ਦੁਰਗਾ ਭਗਤ

## ਦੋਹਿਰਾ

ਨਵੇਂ ਨਵੇਂ ਤੂੰ ਦੱਸ ਦਾ ਭੇਤ ਮਸਾਲੇ ਦਾਰ।
ਜਿਸ ਤੇ ਕਰਨਾ ਪਏਗਾ ਦੂਹਰਗਾ ਤੇ ਇਨਕਾਰ।।੨੯੫।।
ਪਰ ਓਹ ਹੈ ਸਨ ਲੜਕੀਆਂ ਸੁੰਦਰ ਰੂਪ ਉਦਾਰ।
ਬਯਾਹੋਂ ਕਰ ਇਨਕਾਰ ਜੋ ਕਰਦੀ ਜੰਗ ਉਦਾਰ।।੨੯੬।।
ਇਸ ਦਾ ਕਿਆ ਪਰਮਾਣ ਹੈ ਪਾਸ ਤੁਸਾਂਦੇ ਦੱਸ।
ਬਿਨਾਂ ਦਲੀਲ ਨ ਮੰਨਸਾਂ ਜੇ ਤੂੰ ਛੱਡੇਂ ਹੱਸ ।।੨੯੬।।

ਭਾਵ: - ਇਸ ਤਰ੍ਹਾਂ ਦਾ ਖਿਆਲ ਕਰਨਾ ਕਿ ਓਹ ਰਾਜਪੂਤ ਰਾਜਿਆਂ ਜਾਂ ਰਾਣਿਆਂ ਦੀਆਂ ਕੰਨਿਆਂ ਸਨ ਅਤੇ ਮਰਹੱਟੇ ਲੋਗ ਉਨ੍ਹਾਂ ਨੂੰ ਸੁੰਦਰ ਰੂਪ ਦੇਖਕੇ ਵਰਤਨਾ ਚਾਹੁੰਦੇ ਸਨ ਜਿਸ ਪਰ ਓਹ ਜੰਗ ਕਰਦੀਆਂ ਹੁੰਦੀਆਂ ਸਨ, ਇਕ ਅਨੁਮਾਨ ਹੈ ਪਰੰਤੂ ਫਿਰ ਭੀ ਜੇ ਇਸ ਬਾਤ ਨੂੰ ਸੱਤ ਮੰਨਿਆ ਜਾਵੇ ਤਾਂ ਸਾਨੂੰ ਕਿਸੇ ਦ੍ਰਿਸ਼ਟਾਂਤ ਅਤੇ ਪ੍ਰਮਾਨ ਦੀ ਜ਼ਰੂਰਤ ਜ਼ਰੂਰ ਪੈਂਦੀ ਹੈ, ਕਿਉਂਕਿ ਧਰਮ ਦੇ ਨਿਸਚੇ ਨੂੰ ਨਿਰਾ ਹਾਂਸੀ ਵਾਲੀ ਬਾਤ ਤੇ ਹੀ ਮੰਨ ਲੈਣਾ ਠੀਕ ਨਹੀ ਹੁੰਦਾ ਕਿੰਤੂ ਉਸ ਪਰ ਜ਼ਰੂਰ ਵਿਚਾਰ ਕਰਨਾ ਜੋਗ ਹੈ।

## ਤੱਤ ਖਾਲਸਾ

### ਦੋਹਿਰਾ

ਇਹ ਤਾਂ ਸਿਆਣੀ ਗੱਲ ਹੈ ਕਰਨ ਵਿਵੇਚਨ ਜੋਇ।
ਐਸੇ ਉਤ੍ਰ ਪਰ ਨਹੀਂ ਗੁੱਸਾ ਕਰਦਾ ਕੋਇ ।।੨੯੭।।

### ਦੋਹਿਰਾ

ਪਹਿਲੇ ਤਾਂ ਤੂੰ ਸੋਚ ਏਸ ਨੂੰ ਜੋ ਪ੍ਰਗਟ ਸੰਸਾਰੇ।
ਵਿੱਚ ਤਾਰੀਖਾਂ ਲਿਖੇ ਪਏ ਹਨ ਸਾਰੇ ਪੁਵਾਰੇ।।
ਸੁੰਦਰ ਨਾਰਾਂ ਪਿੱਛੇ ਲੜਦੇ ਰਹੇ ਅਨਰਥੀ ਰਾਜੇ।
ਖੂਨ ਬਹਾਏ ਨਦੀਆਂ ਵਾਂਗ ਘਾਉ ਅੱਜ ਤਕ ਤਾਜ਼ੇ ।।੨੯੮।।
ਰਾਜਪੂਤ ਰਾਜਾ ਦੀ ਰਾਣੀ ਜੋ ਸੀ ਕਵਲਾਂ ਦੇਵੀ।
ਇਲਾਵੱਦੀਨ ਲੜਾਈਆਂ ਕਰਕੇ ਖੋਹ ਲਈ ਨਿਜ ਭੇਵੀ।
ਮੁਸਲਮਾਨ ਬਾਦਸ਼ਾਹ ਰੱਖੀ ਅਪਨੀ ਬੇਗਮ ਕਰਕੇ।
ਜਿਸ ਪਿੱਛੇ ਸੇ ਲੜੇ ਬਹਾਦਰ ਜਾਨ ਤਲੀ ਪਰ ਧਰਕੇ।।੨੯੯।।
ਫਿਰ ਉਸਦੀ ਜੋ ਸੁੰਦਰ ਬੇਟੀ ਦੇਵਲ ਦੇਵੀ ਦੱਸੀ।
ਓਹ ਖਿਲਜੀ ਦੇ ਪੁਤ੍ਰ ਦੇ ਘਰ ਨਾਰੀ ਹੋਕੇ ਵੱਸੀ।।
ਬਾਪ ਪੂਤ ਨੇ ਮਾਵਾਂ ਧੀਆਂ ਅਪਨੇ ਘਰੀਂ ਵਸਾਈਆਂ।
ਨਾਲ ਲੜਾਈ ਜੁੱਧ ਜੰਗ ਦੇ ਜੋ ਸਨ ਮਾਲ ਪਰਾਈਆਂ।।੩੦੦।।
ਫੇਰ ਪਦਮਨੀ ਦਾ ਜੋ ਕਿੱਸਾ ਪੜ੍ਹ ਲੇਵੇਂ ਇੱਕ ਵੇਰੀਂ।
ਅੱਖੀ ਵਾਂਗ ਨਦੀ ਦੇ ਵੱਗਨ ਸੁੱਕਨ ਨਾਹੀਂ ਤੇਰੀ।।
ਉਸ ਪਿੱਛੇ ਜਦ ਪਿਆ ਬਾਦਸ਼ਾਹ ਚਾਹੇ ਆਪ ਨਕਾਹੀ।।
ਅਰ ਰਾਜਪੂਤ ਭੂਪ ਨੇ ਉਸ ਪਰ ਜੀਉਣ ਆਸਾ ਲਾਹੀ।।੩੦੧।।
ਜਾਨਾਂ ਟੁਟਕੇ ਲੜੇ ਸੂਰਮੇ ਕੱਟ ਵੱਢ ਤਨ ਸੁੱਟੇ ।
ਓੜਕ ਨੂੰ ਫਿਰ ਰਾਜਪੂਤ ਸੇ ਤੁਰਕਾਂ ਅੱਗੇ ਹੱਟੇ।
ਦੇਕਰ ਜਾਨਾਂ ਗਏ ਸੁਰਗ ਨੂੰ ਲੈ ਯਸ਼ ਤਿਲਕ ਬਹਾਦਰ।।

ਅੱਜ ਤੀਕ ਹੈ ਵਿੱਚ ਜਗ ਦੇ ਠੀਕ ਜਿਨ੍ਹਾਂ ਦਾ ਆਦਰ ।।੩੦੨।।
ਪਰ ਓਹ ਰਾਜਪੂਤ ਦੀ ਬੇਟੀ ਅਹੋ ਪਦਮਨੀ ਦੇਵੀ।
ਗੈਰਤ ਖਾਕੇ ਵਿੱਚ ਕਿਲੇ ਦੇ ਰਾਮ ਰਾਮ ਮੁਖ ਸੇਵੀ।।
ਕਰਕੇ ਚਿਖਾ ਬਹੀ ਤਿਸ ਉਪਰ ਜਲਕੇ ਰਾਖ ਬਨਾਈ।
ਅਪਨੇ ਪਤੀ ਬਹਾਦਰ ਨੂੰ ਜਿਨ ਲਾਜ ਨ ਜਗ ਵਿੱਚ ਲਾਈ।।੩੦੩।।
ਤੋੜ ਕਿਲੇ ਨੂੰ ਬਾਦਸ਼ਾਹ ਜਦ ਅੰਦਰ ਗਿਆ ਨਕਾਰਾ।
ਕਹਾਂ ਪਦਮਨੀ ਤੁਰਤ ਬਤਾਓ ਐਸੇ ਮੁੱਖੋਂ ਉਚਾਰਾ।।
ਤਦ ਇੱਕ ਟਹਿਲਨ ਤੁਰਤ ਖਾਕ ਦੀ ਮੁੱਠੀ ਭਰਕੇ ਭਾਰੀ।
ਬਾਦਸ਼ਾਹ ਦੇ ਸਿਰ ਪਰ ਮਾਰੀ "ਏਹੁ ਪਦਮਨੀ ਪਯਾਰੀ"।।੩੦੪।।
ਜਲਦੀ ਚਿਖਾ ਦੇਖ ਕਰ ਓਥੇ ਬਾਤਸ਼ਾਹ ਪਛਤਾਇਆ ।
ਆਖੇ ਸੋ ਭੀ ਹੱਥ ਨ ਆਈ ਜਿਸ ਪਰ ਜੰਗ ਮਚਾਇਆ।।
ਹੋਇ ਨਿਰਾਸੁ ਪਿਛਾਹਾਂ ਮੁੜਿਆ ਆਸ ਰਿਦੇ ਦੀ ਖੋਈ ।
ਅੱਜ ਤੀਕ ਇਹ ਨਵੀਂ ਬਾਤ ਹੈ ਵਿੱਚ ਤਰੀਖਾਂ ਜੋਈ ।।੩੦੫।।

## ਦੋਹਿਰਾ

ਇਸਤੇ ਸਾਬਤ ਹੋ ਗਿਆ ਨਾਰਾਂ ਬਦਲੇ ਜੰਗ।
ਕਰਦੇ ਸੇ ਦੂਰ ਆਦਮੀ ਧਰਮ ਆਪਨਾ ਭੰਗ।।੩੦੬।।
ਇਸੇ ਤਰ੍ਹਾਂ ਨ੍ਰਿਪ ਸੁੰਭ ਸੇਵਰਨਾ ਚਹਨ ਜਹਾਨ।
ਜੋ ਸਨ ਸੁੰਦਰ ਕੰਨਯਾਂ ਰਾਜ ਕੁਮਾਰ ਮਹਾਨ ।।੩੦੭।।
ਹੁਨ ਇਸ ਪਰ ਪਰਮਾਣ ਮੈਂ ਦਸਮ ਗ੍ਰੰਥੋਂ ਕੱਢ।
ਤੇਰੇ ਤਾਂਈ ਦੱਸਕੇ ਦਿਆਂ ਬਖੇੜਾ ਵੱਢ।।੩੦੮।।
ਜਿਸ ਪਰ ਤੈਨੂੰ ਆਵਸੀ ਪੂਰਾ ਤੁਰਤ ਯਕੀਨ।
ਮੁੜਕੇ ਐਸੀ ਬਾਤ ਪਰ ਡੋਲੇ ਚਿਤ ਕਬੀਨ ।।੩੦੯।।
ਯਥਾ : ਚੰਡੀ ਚਰਿਤ੍ਰ ਦਸਮ ਗ੍ਰੰਥ

ਮਾਰਕੰਡੇ ਪੁਰਾਨ ਦਾ ਤਰਜਮਾਂ ਜੋ ਦਸਮ ਗ੍ਰੰਥ ਵਿੱਚ ਪਾਇਆ ਜਾਂਦਾ ਹੈ ਜਿਸ ਨੂੰ ਚੰਡੀ ਦੀ ਵਾਰ ਸੱਦਦੇ ਹਨ ਉਸ ਵਿੱਚ ਚੰਡੀ ਨਾਮੇਂ ਦੇਵੀ ਦੇ ਲਛਨ ਓਹੀ ਦੱਸੇ ਹਨ ਜੋ ਸੁੰਦਰ ਰਾਜਪੂਤ ਕੰਨਯਾ ਦੇ ਹੋਨੇ ਚਾਹੀਦੇ ਸਨ ਅਰ ਉਸ ਦੇ ਰੂਪ ਵਸ ਹੋਕੇ ਸੁੰਭ ਨੇ ਭੀ ਖਿਲਜੀ ਬਾਦਸ਼ਾਹ ਵਾਲਾ ਹੀ ਹੱਥ ਕੀਤਾ ਸਾ ।।

ਯਥਾ : ਸਵੈਯਾ

"ਕੰਚਨ ਸੋ ਤਨ ਖੰਜਨ ਸੇ ਦ੍ਰਿਗ ਕੰਜਨ ਦੀ ਸੁਖਮਾਂ ਸੁਕਚੀ ਹੈ ਲੈ। ਕਰਤਾਰ ਸੁਧਾਰਕ ਮੈਂ ਮਧ ਮੂਰਤ ਸੀ ਅੰਗ ਅੰਗ ਰਚੀ ਹੈ।। ਆਨਨ ਕੀ ਸਰ ਕੋਸਸ ਨਾਹਿਨ ਔਰ ਕਛੂ ਉਪਮਾ ਨ ਬਚੀ ਹੈ। ਸ੍ਰਿੰਗ ਸੁਮੇਰ ਕੇ ਚੰਡ ਬਿਰਾਜਤ ਮਾਨੋ ਸੰਘਾਸਨ ਬੈਠੀ ਸਚੀ ਹੈ"।।੭੯।।

## ਦੋਹਿਰਾ

ਐਸੇ ਸ੍ਰਿੰਗ ਸੁਮੇਰ ਕੇ ਸੋਭਤ ਚੰਡ ਪ੍ਰਚੰਡ।
ਚੰਦ੍ਰਹਾਸ ਕਰ ਕਰ ਧਰੇ ਜਨ ਜਮ ਲੀਨੇ ਦੰਡ ।।੮੦।।
ਕਿਸੀ ਕਾਜ ਕੋ ਦੈਂਤ ਇੱਕ ਆਇ ਗਾਇਓ ਤਿਹ ਠਾਇ।
ਨਿਰਖ ਰੂਪ ਬਰ ਚੰਡ ਕੋ ਗਿਰਓ ਮੂਰਛਾ ਖਾਇ।।੮੧।।

ਨਮਸਕਾਰ ਕਰ ਜੋਰ ਕੈ ਕਹੀ ਚੰਡ ਮੋਂ ਬਾਤ।
ਨ੍ਰਿਪ ਸੁੰਭ ਕੇ ਭਰਾਤ ਹੌ ਕਹੀ ਬਚਨ ਸਕਚਾਤ।।੮੨।।
ਤੀਨ ਲੋਕ ਜਿਨ ਬਸ ਕੀਏ ਅਰ ਬਲ ਭੁਜਾਂ ਪਰਚੰਡ।
ਐਸੋ ਭੂਪਤ ਸੁੰਭ ਹੈ ਤਾਹਿੰ ਬਰੋਬਰ ਚੰਡ।।੮੩।।
ਸੁਨ ਰਾਕਸ਼ ਕੀ ਬਾਤ ਕੋ ਦੇਵੀ ਉੱਤਰ ਦੀਨ।
ਜੁੱਧ ਕਰੇ ਬਿਨ ਨਹਿੰ ਬਰੋਂ ਸੁਨੋ ਦੈਂਤ ਮਤੋ ਹੀਨ ।।੮੪।।

## ਦੋਹਿਰਾ

ਇਹ ਸੁਨ ਦਾਨਵ ਚਪਲ ਗਤਿ ਗਇਓ ਸੁੰਭ ਕੇ ਪਾਸ।
ਪਰ ਪਾਇਨ ਕਰ ਜੋਰ ਕੈ ਕਰੀ ਏਕ ਅਰਦਾਸ।।੮੫।।
ਅਉਰ ਰਤਨ ਨ੍ਰਿਪ ਧਾਮ ਤੁਮ ਤ੍ਰਿਆ ਰਤਨ ਤੇ ਹੀਨ।
ਬਧੂ ਏਕ ਮਨ ਮੇਂ ਬਸੇ ਤਿਹ ਤੁਮ ਬਰੋ ਪਰਬੀਨ।।੮੬।।

## ਸੋਰਠਾ

ਸੁਨੀ ਮਨੋਹਰ ਬਾਤ ਨ੍ਰਿਪ ਬੂਝਿਓ ਪੁਨ ਤਾਹਿ ਕੋ।
ਮੋ ਸੋ ਕਹੀਐ ਭ੍ਰਾਤ ਬਰਨਨ ਤਾਹਿ ਸਰੀਰ ਕੋ ।।੮੭।।

## ਸਵੈਯਾ

ਹਰਿ ਸੋ ਮੁਖ ਹੈ ਹਰਤੀ ਦੁਖ ਹੈ ਅਲਿਕੈ ਹਰਿ ਹਾਰ ਪ੍ਰਭਾ ਹਰਨੀ ਹੈ। ਲੋਚਨ ਹੈਂ ਹਰ ਸੇ ਸਰਸੇ ਹਰਿ ਸੀ ਭੁਰਟੇ ਹਰ ਸੀ ਧਰਨੀ ਹੈ।। ਕੇਹਰ ਸੋ ਕਰਹਾ ਚਲਬੋ ਹਰਿ ਪੈ ਹਰਿ ਕੀ ਹਰਨੀ ਤਰਨੀ ਹੈ। ਹੈ ਕਰ ਮੈ ਹਰਿ ਪੈ ਹਰਿ ਸੋ ਹਰਿ ਰੂਪ ਕੀਏ ਹਰਿ ਕੀ ਧਰਨੀ ਹੈ''।।੮੮।।

## ਕਬਿਤ

''ਮੀਨ ਮੁਰਝਾਨੇ ਕੰਜ ਖੰਜਨ ਖਿਸਾਨੇ, ਅਲ ਫਿਰਤ ਦਿਵਾਨੇ ਬਨ ਡੋਲੈਂ ਜਿਤ ਤਿਤਹੀ।'' ਕੀਰ ਔ ਕਪੋਤ ਬਿੰਬ ਕੋਕਲਾ ਕਲਾਪੀ ਧਨ ਲੂਟੇ ਫੂਟੇ ਫਿਰੈਂ ਮਨ ਚੈਨਹੂ ਨ ਕਿਤਹੀ।। ਦਾਰਮ ਦਰਕ ਗਇਓ ਦੇਖ ਦਸਨਨ ਪਾਨ ਰੂਪ ਹੀ ਕੀ ਕ੍ਰਾਂਤ ਜਗ ਫੈਲ ਰਹੀ ਸਿਤ ਹੀ। ਐਸੀ ਗੁਨ ਸਾਗਰ ਉਜਾਗ੍ਰ ਸੋ ਨਾਗ੍ਰ ਹੈ ਲੀਨੋ ਮਨ ਮੇਰੋ ਹਰਿ ਨੈਨ ਕੋਰ ਚਿੱਤ ਹੀ ।।੮੯।।

## ਦੋਹਿਰਾ

ਬਾਤ ਦੈਤ ਕੀ ਸੁੰਭ ਸੁਨ ਬੋਲਿਓ ਕੁਛ ਮੁਸਕਾਤ।
ਚਤਰ ਦੂਤ ਕੋਊ ਭੇਜੀਏ ਲਖਿ ਆਵੈ ਤਿਹ ਘਾਤ ।।੯੦।।

## ਦੋਹਿਰਾ

ਬਹੁਤ ਕਹੀ ਉਨ ਦੈਤ ਅਬ ਕੀਜੈ ਏਕ ਬਿਚਾਰ।
ਜੋ ਲਾਇਕ ਭਟਸੈਨ ਮੈ ਭੇਜਹੁ ਦੇ ਅਧਿਕਾਰ।।੯੧।।

## ਸਵੈਯਾ

ਬੈਠ ਹੁਤੋ ਨ੍ਰਿਪ ਮਧਿ ਸਭਾ ਉਠਕੇ ਕਰਿ ਜੋਰਿ ਕਹਿਓ ਜਾਉਂ। ਬਾਤਨ ਤੇ ਰਿਝਵਾਇ ਮਿਲਾਇ ਹੋ ਨਾਤਰ ਕੇਸਨ ਗਹਿ ਲਿਆਉਂ। ਕ੍ਰੋਧ ਕਰੈ ਤਬ ਜੁੱਧ ਕਰੋਂ ਰਣ ਸ੍ਰੋਣਤ ਸਰਤਾਨ ਬਹਾਉਂ।। ਲੋਚਨ ਧੂਮ ਕਹੈ ਬਲ ਆਪਨੋ ਸਾਥ ਪਾੜ ਉਡਾਊਂ।।

ਚੰਡੀ ਚਰਿੱਤ੍ਰ ਦੇ ਇਨ੍ਹਾਂ ਛੰਦਾਂ ਤੋਂ ਸਾਫ ਸਿੱਧ ਹੁੰਦਾ ਹੈ ਕਿ ਉਹ ਕੋਈ ਜੁਆਨ

ਉਮਰਾਂ ਦੀ ਸੁੰਦ੍ਰ ਇਸਤ੍ਰੀ ਸੀ, ਜਿਸ ਸੋਭਾ ਇਸ ਤਰ੍ਹਾਂ ਦੀ ਕੀਤੀ ਹੈ ਕਿ ਸੁਇਨੇ ਵਰਗਾ ਰੰਗ, ਮੱਛੀ ਵਰਗੀ ਅੱਖਾਂ ਨੂੰ ਦੇਖਕੇ ਕਵਲ ਭੀ ਲੱਜਾਵਾਨ ਹੋ ਗਏ ਹਨ, ਜਿਸ ਦੇ ਮੁਖ ਦੀ ਸੁੰਦ੍ਰਤਾ ਦੇ ਅੱਗੇ ਕਰੋੜਾਂ ਚੰਦ ਭੀ ਕੁਛ ਨਾ ਹਨ ਅਤੇ ਪਹਾੜੀ ਦੀ ਚੋਟੀ ਪਰ ਬੈਠੀ ਇਸ ਤਰ੍ਹਾ ਸੋਭਾ ਪਾਉਂਦੀ ਹੈ ਮਾਨੋਂ (ਸੱਚੀ) ਇੰਦ੍ਰ ਦੀ ਇੰਦ੍ਰਾਣੀ ਸੰਘਾਸਨ ਪਰ ਬੈਠੀ, ਜਿਸਦੇ ਰੂਪ ਨੂੰ ਦੇਖਕੇ ਸੁੰਭ ਰਾਜਾ ਦਾ ਭਾਈ ਬੇਹੋਸ਼ ਹੋ ਗਿਆ ਅਰ ਫਿਰ ਉਸਨੂੰ ਅਪਨੇ ਭਾਈ ਰਾਜਾ ਸੁੰਭ ਦਾ ਪਰਤਾਪ ਕੇ, ਉਸ ਨਾਲ ਬਿਆਹ ਕਰਨ ਦੀ ਦਰਖਾਸਤ ਕੀਤੀ, ਜਿਸਨੂੰ ਸੁਨਕੇ ਉਸਨੇ ਇਹੋ ਉੱਤ੍ਰ ਦਿੱਤਾ ਕਿ ਮੈਂ ਉਸ ਨਾਲ ਤਾਂ ਵਿਆਹ ਕਰਾਵਾਂਗੀ ਜੋ ਮੇਰੇ ਨਾਲ ਜੁੱਧ ਕਰਕੇ ਮੈਨੂੰ ਜਿੱਤ ਲਏਗਾ।।

ਇਸ ਬਾਤ ਨੂੰ ਸੁਣਕੇ ਉਸ ਆਦਮੀ ਨੇ ਅਪਨੇ ਭਾਈ ਸੁੰਭ ਪਾਸ ਉਸਦੀ ਸੋਭਾ ਕੀਤੀ ਅਰ ਕਿਹਾ ਕਿ ਹੋਰ ਪਦਾਰਥ ਤਾਂ ਤੇਰੇ ਪਾਸ ਸਾਰੇ ਹਨ ਪ੍ਰੰਤੂ ਅਜੇਹੀ ਸੁੰਦ੍ਰ ਰੂਪਵਤੀ ਇਸਤ੍ਰੀ ਤੇਰੇ ਪਾਸ ਨਹੀਂ ਹੈ ਸੋ ਜੇ ਉਸਨੂੰ ਵਰ ਲਵੇਂ ਤਾਂ ਸਭ ਕੁਛ ਤੇਰੇ ਪਾਸ ਹੋ ਸਕਦਾ ਹੈ। ਜਿਸ ਪਰ ਰਾਜਾ ਸੁੰਭ ਨੇ ਉਸਦੀ ਸਰੀਰਕ ਸੁੰਦਰਤਾ ਪੁੱਛੀ, ਜਿਸ ਦੇ ਉੱਤਰ ਵਿੱਚ ਉਸਨੇ ਫਿਰ ਇਹੋ ਆਖਿਆ ਕਿ ਚੰਦ੍ਰਮਾਂ ਵਰਗਾ ਉਸਦਾ ਮੁਖ, ਦੁਖਾਂ ਦੇ ਦੂਰ ਕਰਨੇ ਹਾਰਾ ਹੈ, ਅਰ ਉਸਦੀਆਂ ਜ਼ੁਲਫਾਂ ਨਾਗ ਜੈਸੀਆਂ ਹਨ ਬਲਕਿ ਉਸਦੀ ਸੋਭਾ ਨੂੰ ਭੀ ਦੂਰ ਕਰਨ ਹਾਰੀਆਂ ਹਨ, ਇਸੇ ਤਰ੍ਹਾਂ ਉਸਦੀ ਸੁੰਦ੍ਰਤਾ ਦੱਸਕੇ ਸਾਬਤ ਕੀਤਾ ਕਿ ਉਸਦੀ ਅੱਖੀਆਂ ਨੂੰ ਦੇਖਕੇ ਮੱਛੀ ਮਸੋਲੇ ਅਤੇ ਕਵਲ ਭੀ ਸ਼ਰਮਾ ਗਏ ਹਨ ਅਤੇ ਬਣਾਂ ਵਿੱਚ ਭਟਕ ਰਹੇ ਹਨ, ਅਤੇ ਉਸ ਦੇ ਬੋਲ ਨੂੰ ਸੁਨਕੇ ਤੋਤੇ, ਕਬੂਤਰ, ਪਪੀਹੇ, ਅਤੇ ਕੋਇਲ ਅਜੇਹੇ ਹੋ ਗਏ ਹਨ ਜਿਸ ਤਰ੍ਹਾਂ ਕੋਈ ਲੁੱਟਿਆ ਪੁੱਟਿਆ ਜਾਂਦਾ ਹੈ, ਫਿਰ ਉਸ ਦੇ ਦੰਦਾਂ ਦੀ ਸੁੰਦ੍ਰਤਾ ਨੂੰ ਦੇਖਕੇ ਅਨਾਰਾਂ ਦੀ ਭੀ ਪੰਕਤੀ ਹੱਲ ਗਈ ਹੈ, ਜਿਸ ਤੇ ਮੇਰਾ ਮਨ ਉਸ ਨੇ ਅਜੇਹਾ ਮੋਹਿਆ ਜੋ ਹੋਸ਼ ਨਾ ਰਹੀ ।।

ਜਦ ਸੁੰਭ ਨੇ ਅਪਨੇ ਭਾਈ ਦੀ ਇਹ ਬਾਤ ਸੁਨੀ ਤਦ ਆਖਨ ਲੱਗਾ ਕਿ ਜੇ ਅਜੇਹੀ ਸੁੰਦਰ ਹੈ ਤਾਂ ਉਸ ਦੇ ਪ੍ਰੇਰਨੇ ਵਾਸਤੇ ਕੋਈ ਚਤਰ ਆਦਮੀ ਭੇਜਨਾ ਚਾਹੀਦਾ ਹੈ, ਜਿਸ ਪਰ ਧੂਮਰ ਨੈਨ ਨਾਮੀ ਪੁਰਖ ਨੇ ਬੀੜਾ ਉਠਾਇਆ ਅਰ ਆਖਯਾ ਕੇ ਮੈਂ ਉਸ ਨੂੰ ਬਾਤਾਂ ਨਾਲ ਰਿਝਾਕੇ ਆਪ ਦੀ ਸੇਵਾ ਵਿੱਚ ਲਿਆਵਾਂਗਾ ਅਰ ਜੇ ਨਹੀਂ ਮੰਨੇਗੀ ਤਾਂ ਕੇਸਾਂ ਤੇ ਪਕੜ ਕੇ ਹਾਜ਼ਰ ਕਰਾਂਗਾ ।।

ਇਸ ਸਾਰੇ ਪਰਸੰਗ ਤੋਂ ਇਹ ਸਾਬਤ ਨਹੀਂ ਹੁੰਦਾ ਕਿ ਉਹ ਈਸ਼੍ਵਰ ਸੀ ਯਾ ਈਸ਼੍ਵਰ ਦੀ ਸ਼ਕਤੀ ਅਜੇਹੇ ਕੰਮ ਕਰਨ ਆਈ ਸੀ ਜਿਸ ਨੂੰ ਵਿਆਹੁਨ ਲਈ ਲੋਗ ਯਤਨ ਕਰਦੇ ਸਨ, ਕਿੰਤੂ ਇਸ ਤੇ ਏਹੋ ਸਿੱਧ ਹੁੰਦਾ ਹੈ ਕਿ ਓਹ ਪਹਾੜ ਦੇ ਕਿਸੇ ਰਾਜੇ ਯਾ ਅਮੀਰ ਦੀ ਕੰਨਯਾਂ ਸੀ, ਐਸੀਆਂ ਕੰਨਯਾਂ ਨੂੰ ਜੁੱਧ ਜੰਗ ਦੇ ਪ੍ਰੇਮ ਹੁੰਦੇ ਸਨ, ਅਰ ਗੈਰ ਕੌਮ ਦੇ ਆਦਮੀਆਂ ਨੂੰ ਅਪਨੇ ਪਰ ਹਮਲੇ ਕਰਦੇ ਦੇਖਕੇ ਰੋਕਦੀਆਂ ਸਨ ਇਸੇ ਤਰ੍ਹਾਂ ਉਨ੍ਹਾਂ ਦੇ ਕੰਮ ਭੀ ਦੱਸਦੇ ਸਨ ਕਿ ਉਹ ਇੱਕ ਆਮ ਤੌਰ ਦੀਆਂ ਇਸਤ੍ਰੀਆਂ ਸਨ ਜਿਨ੍ਹਾਂ ਪਾਸ ਕਈ ਰਾਜੇ, ਜਿਨ੍ਹਾਂ ਨੂੰ ਉਨ੍ਹਾਂ ਦੇ ਹੀ ਵਿਰੋਧੀਆਂ ਪਾਸੋਂ ਦੁਖ ਮਿਲਦੇ ਸਨ, ਜਾਕੇ ਪ੍ਰਾਰਥਨਾ ਕਰਦੇ ਸਨ ਕਿ ਸਾਡੀ ਮਦਦ ਕਰੋ, ਜੈਸਾ ਕਿ ਚੰਡੀ ਦੀ ਵਾਰ ਵਿੱਚ ਲਿਖਿਆ ਹੈ ।।

ਯਥਾ : ਪਉੜੀ

"ਇੱਕ ਦਿਹਾੜੇ ਨਾਵਣ ਆਈ ਦੁਰਗਸ਼ਾਹ । ਇੰਦ੍ਰ ਬ੍ਰਿਥਾ ਸੁਣਾਈ ਅਪਣੇ ਹਾਲ ਦੀ ।। ਛੀਨ ਲਈ ਠੁਕਰਾਈ ਸਾਤੇ, ਦਾਨਵਾਂ। ਲੋਕੀ ਤਿਹੀ ਫਰਾਈ ਦੋਹੀ

ਆਪਣੀ ।। ਬੈਠੇ ਦਾਇ ਵਾਪਾਈ ਤੇ ਅਮਰਾਵਤੀ । ਦਿੱਤੇ ਦੇਵ ਭਜਾਈ ਸਭਨਾ ਰਾਕਸ਼ਾਂ । ਕਿਨੈ ਨ ਜਿਤਾ ਜਾਈ ਮਹਿਖੈ ਦੈਤ ਨੂੰ । ਤੇਰੀ ਸਾਮਤ ਕਾਈ ਦੇਵੀ ਦੁਰਗਸ਼ਾਹ ।।੪।। ਪਉੜੀ ।। ਦੁਰਗਾ ਬੈਣ ਸੁਣੰਦੀ ਹਸੀ ਹੜ ਹੜਾਇ । ਓਹੀ ਸੀਹੁ ਮੰਗਾਇਆ ਰਾਕਸ਼ ਭੱਖਣਾ ।। ਚਿੰਤ ਕਰਹੁ ਨ ਕਾਈ ਦੇਵਾ ਨੂੰ ਆਖਿਆ । ਰੋਹ ਹੋਈ ਮਹਮਾਈ ਰਾਕਸ਼ ਮਾਰਣੇ ।।੫।।

ਇਸ ਪਉੜੀ ਦੇ ਅਰਥ ਤੇ ਏਹੋ ਗਯਾਨ ਹੁੰਦਾ ਹੈ ਜੋ ਪਹਾੜਾਂ ਵਿੱਚ ਅਕਸਰ ਬਾਉਲੀਆਂ ਪਰ ਜਾਕੇ ਇਸਤ੍ਰੀਆ ਨ੍ਹਾਉਂਦੀਆ ਹਨ ਇਸ ਵਾਸਤੇ ਦੁਰਗਾ ਦੇਵੀ ਜਿਸ ਕੰਨਯਾਂ ਦਾ ਨਾਮ ਸੀ ਉਹ ਘਰੋਂ ਨ੍ਹਾਉਣ ਜਾਂਦੀ ਸੀ ਜਿਸ ਨੂੰ ਵੇਖਕੇ ਇੰਦ੍ਰ ਨਾਮੇਂ ਰਾਜਾ ਆਇਆ ਅਰ ਉਸ ਨੇ ਅਪਨਾ ਦੁਖ ਰੋਇਆ ਅਰ ਦੱਸਯਾ ਕਿ ਸਾਡੇ ਵਿਰੋਧੀਆਂ ਨੇ ਸਾਨੂੰ ਕੱਢਕੇ ਸਾਡੇ ਘਰ ਮਾਂਭ ਲੀਤੇ ਹਨ, ਇਸ ਵਾਸਤੇ ਤੇਰੀ ਸਰਨ ਲਈ ਹੈ ਅਤੇ ਸਾਡੀ ਸਹਾਇਤਾ ਕਰ, ਕਿਉਂਕਿ ਮਹਖਾ ਦੈਤ ਵੱਡਾ ਬਲਵਾਨ ਹੈ ।।

ਉਸ ਰਾਜੇ ਦੀ ਇਹ ਦੀਨਤਾ ਵਾਲੀ ਬੇਨਤੀ ਸੁਨਕੇ ਦੁਰਗਾ ਖਿੜ ਖੜਾਕੇ ਹਸ ਪਈ ਅਰ ਆਖਯਾ ਕਿ ਤੂੰ ਚਿੰਤਾ ਨਾ ਕਰ ਮੈਂ ਚਲਦੀ ਹਾਂ, ਜਿਸਨੇ ਓਹੋ ਅਸਵਾਰੀ ਕਰਨੇ ਵਾਲਾ ਸ਼ੇਰ ਮੰਗਾਇਆ ਜੋ ਦੁਸ਼ਮਨਾ ਨੂੰ ਮਾਰਕੇ ਖਾ ਜਾਂਦਾ ਹੁੰਦਾ ਸੀ, ਜਿਸ ਪਰ ਸਵਾਰ ਹੋਕੇ ਉਨ੍ਹਾਂ ਰਾਕਸ਼ਾਂ ਦੇ ਦਲ ਪਰ ਜਾ ਪਈ, ਫਿਰ ਸ਼ੇਰ ਦੀ ਗਰਜ ਦੇ ਅੱਗੇ ਉਹ ਕਦ ਠਹਰ ਸੱਕਦੇ ਸਨ, ਪਰੰਤੂ ਇਸ ਤੇ ਇਹ ਮੁਰਾਦ ਨਹੀਂ ਜੋ ਓਹ ਇਕੱਲੀ ਹੀ ਹੁੰਦੀ ਸੀ ਕਿੰਤੂ ਉਸ ਦੇ ਨਾਲ ਅਪਨੀ ਅਤੇ ਹੋਰ ਰਾਜਿਆਂ ਦੀ ਸੈਨਾ ਜ਼ਰੂਰ ਹੁੰਦੀ ਸੀ। ਜਿਸ ਨਾਲ ਉਹ ਉਨ੍ਹਾਂ ਪਰ ਫਤੇ ਪਾਉਂਦੀ ਸੀ, ਅਰ ਓਹ ਸਭ ਦੀ ਸਰਦਾਰ ਹੋਨੇ ਕਰਕੇ ''ਲੜੇ ਫੌਜ ਨਾਮ ਸਰਦਾਰ ਦਾ'' ਵਾਲੀ ਬਾਤ ਹੁੰਦੀ ਸੀ, ਜੈਸਾ ਕਿ ਕਾਬਲ ਦੇ ਜੰਗ ਦੀ ਬਾਬਤ ਅੱਜ ਲੋਗ ਆਖਦੇ ਹਨ ਕਿ ''ਸਰਰਾਬਰਟ'' ਨੇ ਜੰਗ ਕਰਕੇ ਕਾਬਲ ਨੂੰ ਫਤੇ ਕੀਤਾ, ਸੋ ਇਸ ਤੇ ਇਹ ਮੁਰਾਦ ਨਹੀ ਜੋ ਓਹ ਜੰਗੀ ਲਾਟ ਕੱਲਾ ਹੀ ਸੀ, ਏਸੇ ਤਰ੍ਹਾਂ ਦੁਰਗਾ ਦਾ ਹਾਲ ਹੈ ।

ਇਸ ਤੋਂ ਬਿਨਾਂ (ਮਹਿਖਾਸੁਰ) ਨਾਮ ਭੀ (ਮਹਤ ਅਸੁਰ) ਅਰਥਾਤ ਵੱਡਾ ਰਾਕਸ਼ ਤੋਂ ਨਿਕਲਯਾ ਹੈ ਜਿਸ ਤੇ ਅੱਜ ਕੱਲ ਭੀ (ਮਹਤਾ) ਕਰਕੇ ਬੋਲਿਆ ਜਾਂਦਾ ਹੈ, ਅਸੁਰ ਪਦ ਉਸ ਨੂੰ ਇਸੇ ਤਰ੍ਹਾਂ ਦਿੱਤਾ ਹੈ ਜਿਸ ਤਰ੍ਹਾਂ ਤੁਰਕਾਂ ਨੂੰ (ਮਲੇਛ) ਪਦ ਦਿੱਤਾ ਗਿਆ ਹੈ, ਇਸ ਵਾਸਤੇ ਉਹ ਇੱਕ ਇਸਤ੍ਰੀਆਂ ਸਨ ਹੋਰ ਕੋਈ ਐਸੀਆਂ ਵਸਤੂਆਂ ਨਹੀ ਸਨ ਜੋ ਲੋਗਾਂ ਨੇ ਖਿਆਲ ਕੀਤੀਅੀ ਹੋਈਆਂ ਹਨ ।।

## ਦੋਹਿਰਾ

ਇਹ ਸਾਰਾ ਸਮਝਾਇਆ ਮੈ ਤੈਨੂੰ ਹੈ ਹਾਲ ।
ਦਸਮ ਗ੍ਰੰਥ ਪਰਮਾਨ ਦੇ ਸੁਨਕੇ ਰਹੁ ਨਿਹਾਲ ।। ੩੧੦ ।।
ਤਾਂਤੇ ਦੇਵੀ ਦੇਵਤਾ ਨਾਂ ਪੂਜੀਂ ਤੂੰ ਭੁੱਲ ।
ਜਿਸਦੇ ਪੂਜਾ ਕਰਨ ਤੇ ਨਿਸਚਾ ਜਾਂਦਾ ਡੁੱਲ ।।੩੧੧।।
ਇਹ ਸਭ ਰਾਜ ਕੁਮਾਰੀਯਾਂ ਬੇਟੀ ਸਨ ਰਜਪੂਤ ।
ਕਰਤ ਜੰਗ ਸਦ ਤਿਨੋਂ ਸੇ ਜੋ ਦੁਖ ਦੇਤੇ ਊਤ ।।੩੧੨ ।।
ਲੋਗਾਂ ਨੇ ਪਿਥ ਸੂਰਤਾਂ ਅਰ ਧਰਮਾਂ ਦੇ ਕੰਮ ।
ਮੰਨ ਲਿਆ ਸਮ ਈਸ ਦੇ ਦੀਨ ਦੁਨੀ ਦੇ ਥੰਮ ।।੩੧੩।।
ਹੁੰਦੀ ੨ ਗੱਲ ਇਹ ਵਧ ਗਈ ਐਥੋਂ ਤੀਕ ।

ਪੂਜਨ ਮੇਲੇ ਲਾਇਕੇ ਥਲੀ ਚੜ੍ਹਾਉਨ ਲੀਕ ।।੩੧੪।।
ਭੇਡ-ਚਾਲ ਹੈ ਜਗਤ ਦੀ ਜਿੱਥੇ ਕਰਦਾ ਚਾਇ ।
ਰਾਈਓਂ ਪਰਬਤ ਓਸਨੂੰ ਦਿੰਦਾ ਤੁਰਤ ਬਨਾਇ ।।੩੧੫।।
ਇਸ ਪਰ ਮੈ ਹਾਂ ਦੱਸਦਾ ਅੱਜ ਕਲ ਦੀ ਗੱਲ ।
ਦੇਖੋ ਕਤਲੂਹੀ ਵਿਖੇ ਟੁਰ ਪਈ ਹੋਰ ਜਟੱਲ ।।੩੧੬।।
ਮਾਝੇ ਵਿੱਚ ਇੱਕ ਪਿੰਡ ਹੈ ਕਤਲੂਹੀ ਜਿਸ ਨਾਮ ।
ਹੈ ਤਹਿਸੀਲ ਕਸੂਰ ਦੀ ਚੰਗਾ ਅਹੇ ਗਰਾਮ ।।੩੧੭।।

## ਚੌਪਈ

ਓਸ ਪਿੰਡ ਦੀ ਇੱਕ ਮਿਰਾਸਨ । ਜੋ ਸੀ ਹਸਮੁਖ ਵਡੀ ਹੁਲਾਸਨ ।।
ਸਾਹੁਰਿਆਂ ਤੋਂ ਤੁਰੀ ਸਵੇਰੇ । ਕਤਲੂਹੀ ਨੂੰ ਪਾਏ ਫੇਰੇ ।।
ਜਦ ਉਹ ਨੱਗਰ ਨੇੜੇ ਆਈ । ਤਦ ਮਿਲ ਗਈ ਉਸਨੂੰ ਇੱਕ ਮਾਈ ।
ਲੱਗੀ ਪੁੱਛਨ ਸੁਨ ਤੂੰ ਧੀਆਂ । ਤੈਨੂੰ ਦੇਖ ਦੇਖ ਮੈ ਜੀਆਂ ।।
ਹੈ ਇਹ ਪਿੰਡ ਤੁਸਾਡਾ ਜੋਈ । ਮੁਸਲਮਾਨ ਭੀ ਰਹਿੰਦਾ ਕੋਈ ?
ਜਿਸ ਪਰ ਉਸ ਲੜਕੀ ਨੇ ਕਹਿਆ । ਸਾਡਾ ਹੀ ਘਰ ਬਾਕੀ ਰਹਿਆ ।।
ਹੈ ਇਹ ਪਿੰਡ ਵਡਾ ਬਲਵਾਨ । ਜੱਟ ਸਿੰਘ ਸਭ ਵਸਨ ਮਹਾਨ ।।
ਜਿਸ ਪਰ ਉਸ ਬੁਢੀਆਂ ਇਹ ਆਖੀ । ਸਹਿਜ ਸੁਭਾਇ ਨ ਮਥ ਕਰ ਭਾਖੀ ।।
ਜੇ ਸਿੱਖਾਂ ਦਾ ਹੈ ਇਹ ਗਾਉਂ । ਤਾਂ ਕਦ ਮੁਸਲੀ ਲੇਸ਼ਨ ਨਾਉਂ ।।
ਜਿਸ ਪਰ ਉਸ ਲੜਕੀ ਸਮਝਾਇਆ । ਚਲ ਸਾਡੇ ਘਰ ਮਾਣੀ ਸਾਇਆ ।।
ਰੋਟੀ ਖਾ ਕਰ ਅਗੇ ਜਾਈਂ । ਐਵੇਂ ਭੁੱਖੀ ਨਾਂ ਤਰਸਾਈਂ ।।
ਪਰ ਉਸ ਬੁਢੀਆ ਮੰਨੀ ਨਾਹਿੰ । ਚਲੀ ਗਈ ਨਿਜ ਰਸਤੇ ਮਾਹਿੰ ।।
ਏਧਰ ਏਹ ਮਿਰਾਸਨ ਲੜਕੀ । ਆਈ ਘਰ ਮਨ ਹੋਇ ਨਧੜਕੀ ।।
ਬਾਤਾਂ ਕਰਦਿਆਂ ਗੱਲ ਸੁਨਾਈ । ਮੈਨੂੰ ਮਿਲੀ ਅੱਜ ਇੱਕ ਮਾਈ ।।
ਸਿੱਖਾਂ ਦਾ ਸੁਨਕੇ ਇਹ ਗਾਉਂ । ਲੱਗੀ ਕਹਿਨ ਨ ਮੁਸਲਯਾਂ ਥਾਉਂ ।
ਤਾਂ ਮੈ ਏਥੇ ਕੀ ਹੈ ਰਹਿਣਾ । ਜੋ ਨਹਿੰ ਮੰਨਿਨ ਸਾਡਾ ਕਹਿਣਾ ।।੩੧੮।।

## ਦੋਹਿਰਾ

ਸੁਨਤ ਮਰਾਸਨ ਮਾਇ ਨੇ ਕਹਿਆ ਬਨਾਇਆ ਢੰਗ ।
ਜਿਸਦੇ ਸੁਨਨੇ ਹਾਰ ਭੀ ਹੋ ਜਾਵਨਗੇ ਦੰਗ ।।੩੧੯।।

## ਚੌਪਈ

ਬਾਹਿਰ ਜਾਇ ਨਗਰ ਦੇ ਪਾਸ । ਕੀਤਾ ਉਸ ਨੇ ਇੱਕ ਬਲਾਸ ।।
ਛੋਟਾ ਜੇਹਾ ਥੜਾ ਬਨਾਇਆ । ਅਰ ਲੋਕਾਂ ਨੂੰ ਏਹੁ ਸੁਨਾਇਆ ।
ਮਾਤ ਮੂਸਲੀ ਦੇਵੀ ਏਹ । ਜੋ ਪੂਜੇ ਸੋਈ ਵਰ ਲੇਹ ।।
ਪ੍ਰਗਟ ਭਈ ਲੜਕੀ ਨੂੰ ਅੱਜ । ਗੱਲਾਂ ਕਰ ਗਈ ਧਰਕੇ ਪੱਜ ।।
ਸੁਨਦੇ ਸਾਰ ਲੋਗ ਬਹੁ ਆਏ । ਕਈ ਤਰ੍ਹਾਂ ਦੇ ਦਰਬ ਚੜਾਏ ।।
ਗਾਵਨ ਭੇਟਾ ਨਰ ਅਰ ਨਾਰੇ । ਖਬਰ ਗਈ ਮਾਝੇ ਮਾਹਿ ਸਾਰੇ ।।
ਲਗੇ ਝੁਕਨ ਜਦ ਨਰ ਅਰ ਨਾਰੀ । ਹੋਇਹ ਆਮਦਨ ਗਈਆ ਭਾਰੀ ।।
ਭੁੱਖੇ ਡੂਮ ਰਜ ਗਏ ਭਾਰੇ । ਪ੍ਰਭਾਂ ਦੇ ਜਦ ਧਾਮ ਉਜਾਰੇ ।।

ਜਦ ਜੱਟਾ ਨੇ ਕੀਤੀ ਸੋਚ । ਧਨ ਨੂੰ ਦੇਖ ਗਿਆ ਮਨ ਲੋਚ ।।
ਤਾਂ ਉਹ ਲਗੇ ਕਹਨ ਸੁਨ ਯਾਰੋ । ਮੰਨੋਂ ਕਯੋ ਡੂੰਮਾਂ ਸਰਦਾਰੋ ।
ਦਓ ਉਠਾਇ ਡੂਮਨੀ ਨਾਰੀ । ਹੁਨ ਦਾਦੇ ਦੀ ਆਈ ਵਾਰੀ ।।
ਦੇਖੋ ਸਾਡੀ ਮੂਸਲੀ ਮਾਈ । ਡੂੰਮਾਂ ਦੇ ਕਿਆ ਕਾਬੂ ਆਈ ।।
ਇਤਨਾਂ ਕਹਿ ਕਰ ਡੂੰਮ ਉਠਾਏ । ਓਥੇ ਪਾਂਧੇ ਚਾਇ ਬਠਾਏ ।।
ਮਿਸਰ ਅਪਨਾ ਫੰਧ ਚਲਾਇਆ । ਡਾਢਾ ਪੈਸਾ ਬੈਠ ਕੁਮਾਇਆ ।।
ਜਦ ਆ ਚੜ੍ਹਨ ਚੜ੍ਹਾਵੇ ਚੰਗੇ । ਨਾਲ ਰੁਪੱਈਆਂ ਦੇ ਹੱਥ ਰੰਗੇ ।।
ਤਦ ਜੱਟਾਂ ਨੇ ਫੇਰ ਵਿਚਾਰੀ । ਲੈ ਗਿਆ ਦਾਦਾ ਦਰਬ ਹਮਾਰੀ ।।
ਲੁੱਟ ਲਏ ਇਨ ਸੱਭੋ ਗਾਉਂ । ਸਾਡਾ ਮੂਲ ਨ ਲੈਂਦਾ ਨਾਉਂ ।
ਜਿਸ ਪਰ ਉਸ ਨੂੰ ਚੱਕ ਉਠਾਇਆ । ਜਾਇ ਆਪਨਾ ਡੇਰਾ ਲਾਇਆ ।
ਜਿਸਦੀ ਪੱਤੀ ਵਿੱਚ ਮਕਾਨ । ਹੋਇ ਗਿਆ ਓਹੋ ਪਰਧਾਨ ।।
ਲੱਗੀ ਖਲਕਤ ਢੂੱਕਨ ਹੋਰ । ਨੰਬ੍ਰਦਾਰੀ ਦਾ ਲਖ ਜ਼ੋਰ ।।
ਮਾਲੋ ਮਾਲ ਜੱਟ ਹੋ ਗਿਆ । ਦੇਖ ਮੂਸਲੀ ਤੇ ਵਹ ਲਿਆ ।।
ਹੁਨ ਉਸ ਜਾਗਾ ਮੰਦਰ ਕਰਕੇ । ਬੈਠ ਗਏ ਹੋ ਮਾਲਕ ਘਰਕੇ ।।
ਇੱਕ ਦਿਨ ਉਹੋ ਪੁਜਾਰੀ ਜੱਟ । ਜਿਸਦੀ ਆਕੜ ਨਾਂ ਸੀ ਘਟ ।।
ਆਇਆ ਕੰਮ ਲਾਹੌਰ ਵਿਚਾਰਾ । ਮੈਨੂੰ ਮਿਲਿਆ ਸਾਥ ਪਿਆਰਾ ।।
ਪਹਿਲੇ ਸਮਿਆਂ ਦਾ ਸੀ ਯਾਰ । ਲੱਗਾ ਖੂਬ ਜਤਾਵਨ ਪਿਆਰ ।।
ਸਾਰੀ ਗੱਲ ਮੂਸਲੀ ਦੱਸੀ । ਆਖੇ ਜਾਂਦੀ ਦੌਲਤ ਖੱਸੀ ।।
ਬਾਹਮਨ ਡੂੰਮਾਂ ਲੁੱਟ ਮਚਾਈ । ਜਿਨ ਥੋਂ ਮੈਂ ਕਰ ਜ਼ੋਰ ਛੁਡਾਈ ।
ਤਦ ਮੈਂ ਕਿਹਾ ਸੁਣੋ ਹੇ ਭਾਈ । ਦੇਵੀ ਮੰਨ ਵੱਡੇ ਸੁਦਾਈ ।।
ਗੁਰੂ ਗ੍ਰੰਥ ਕਯੋਂ ਰੱਖੇ ਨਾਹੀਂ । ਤਿਸ ਮੰਦਰ ਦੇ ਜਾਕੇ ਮਾਹੀਂ ।।
ਜਿਸ ਪਰ ਉਸ ਨੇ ਸੱਚ ਸੁਨਾਈ । ਇਹ ਦੁਨੀਆਂ ਦੇ ਲੋਗ ਸੁਦਾਈ ।।
ਸੱਚ ਕਹਨ ਤੇ ਸਭ ਹਟ ਜਾਉਨ । ਕਉਡੀ ਇੱਕ ਨ ਏਥੇ ਲਿਆਉਨ ।।
ਤਾਂਤੇ ਚੱਲਨ ਦਿਓ ਪਖੰਡ । ਜੋ ਦੇਂਦਾ ਹੈ ਘੀ ਤੇ ਖੰਡ ।।
ਪਰ ਗੁਰੂ ਗ੍ਰੰਥ ਕਰਾਂ ਪ੍ਰਕਾਸ਼ । ਇਹ ਮੇਰੇ ਮਨ ਅਹੇ ਹੁਲਾਸ ।।
ਜਿਸ ਪਰ ਹੁਨ ਉਸ ਜਾਗਾ ਮਾਂਹਿ । ਗੁਰੂ ਗ੍ਰੰਥ ਪ੍ਰਕਾਸ਼ਤ ਤਾਂਹਿ ।।
ਨਾਲੇ ਦੇਵੀ ਲੋਗ ਮਨਾਉਨ । ਗੁਰੂ ਗ੍ਰੰਥ ਫਿਰ ਸੀਸ ਨਵਾਉਨ ।।
ਦੇਖਯਾ ਇੱਕ ਮੂਸਲੀ ਦੇ ਆਖੇ । ਜੰਮੇ ਮੋਠ ਖੇਤ ਵਿੱਚ ਲਾਖੇ ।।
ਮੁਸਲੀ ਤੇ ਹੋ ਮੂਸਲਮਾਈ । ਲੋਕਾਂ ਦੇਵੀ ਚੁੱਕ ਬਨਾਈ ।
ਲੈਨ ਮੁਰਾਦਾਂ ਕਈ ਹਜ਼ਾਰਾਂ । ਚਲੀਆਂ ਆਵਨ ਮੂਰਖ ਡਾਰਾਂ ।।
ਅਸਲੀ ਗੱਲ ਨਹੀ ਵਿੱਚ ਕੁੱਝ । ਭੇਡ ਚਾਲ ਇਸ ਜਗ ਦੀ ਬੁੱਝ ।।੩੨੦।

## ਦੋਹਿਰਾ

ਇਸੋ ਤਰ੍ਹਾਂ ਦੀ ਸਮਝ ਲੈ ਉਹ ਭੀ ਸਾਰੀ ਗੱਲ ।
ਮੂਰਖ ਲੋਗਾਂ ਪੂਜਕੇ ਮਾਰ ਲਈ ਹੈ ਮੱਲ ।।੩੨੧।।
ਤੂੰ ਤਾਂ ਸਿਆਣਾ ਆਦਮੀ ਅਰ ਹੈਂ ਵਿੱਦਯਾ ਵਾਨ ।
ਤੂੰ ਕਯੋ ਭੁੱਲਯੋ ਓਸ ਪਰ ਭੁੱਲਯਾ ਜਿਵੇਂ ਜਹਾਂਨ।।੩੨੨।।
ਤਾਂਤੇ ਭਰਮ ਨਿਵਾਰ ਮਨ ਕਰੋ ਈਸ ਕੀ ਸੇਵ।

ਹੋਰ ਤਿਆਗੋ ਸਰਬ ਹੀ ਕਲਪਤ ਦੇਵੀ ਦੇਵ।।੩੨੩।।
ਜਿਸਦਾ ਮੰਨਣ ਖਾਲਸੇ ਤਾਂਹੀਂ ਹੈ ਵਡ ਪਾਪ।
ਫਿਰ ਤੂੰ ਕੇਹੜੇ ਲਾਭ ਹਿਤ ਕਰਦਾ ਉਸਦਾ ਜਾਪ ? ।।੩੨੪।।

## ਦੁਰਗਾ ਭਗਤ

### ਦੋਹਿਰਾ

ਬਾਤਾਂ ਤਾਂ ਤੈਂ ਦੱਸੀਆਂ ਖੋਲ੍ਹ ਖੋਲ ਕੇ ਤੱਤ।
ਸੁਣ ਸੁਣ ਮੈਨੂੰ ਆ ਗਈ ਗੁਰ ਘਰ ਦੀ ਹੈ ਮੱਤ।।੩੨੫।।
ਪਰ ਇੱਕ ਸੰਸਾ ਹੋਰ ਹੈ ਉਪਜਿਆ ਮਨ ਦੇ ਮਾਹਿਂ।
ਕੋਈ ਦੇਵੀ ਜਗਤ ਮਹਿਂ ਸਿਦੀ ਹੈ ਯਾ ਨਾਹਿਂ।।੩੨੬।।
ਫਿਰ ਜੋ ਨਾਹੀਂ ਵਸਤ ਕੋ ਤਾਂ ਕਿਉਂ ਮੰਨੈ ਕੋਇ।
ਪਰ ਜੇ ਹੈ ਤਾਂ ਅਸਾਂ ਦਾ ਕਿਉਂ ਉਸ ਨਾਲ ਦਰੋਇ।।੩੨੭।।

## ਤੱਤ ਖਾਲਸਾ

### ਦੋਹਿਰਾ

ਇਸ ਤੇਰੀ ਮੈਂ ਬਾਤ ਦਾ ਉੱਤਰ ਦਿਆਂ ਬਨਾਇ।
ਜਿਸਦੇ ਸੁਨਿਆਂ ਰਿਦੇ ਦਾ ਤੇਰਾ ਸੰਸਾ ਜਾਇ।।੩੨੮।।
ਦੋਇ ਦੇਵੀਆਂ ਸੱਤ ਹਨ ਜੋ ਵਰਤਨ ਸੰਸਾਰ।
ਜਿਨਕੇ ਬਲ ਤੇ ਹੋਤ ਹੈ ਕਾਰਜ ਸਾਰ ਅਸਾਰ।।੩੨੯।।
ਸੁਰੀ ਸੰਪਦਾ ਨਾਮ ਇੱਕ ਅਸੁਰ ਸੰਪਦਾ ਦੋਇ।
ਇਹ ਦੇਵੀ ਦਿਵ ਰੂਪਨੇ ਵਸ ਕੀਨੇ ਜਗ ਲੋਇ।।੩੩੦।।

ਭਾਵ:- ਹੋਰ ਲੋਕਾਂ ਦੀਆਂ ਕਲਪਤ ਦੇਵੀਆਂ ਦਾ ਹਾਲ ਤਾਂ ਪਿਛੇ ਬਹੁਤ ਪ੍ਰਗਟ ਕੀਤਾ ਗਿਆ ਹੈ ਪਰੰਤੂ ਅਸਲ ਵਿੱਚ ਦੇਵੀਆਂ ਦੋ ਹਨ ਜਿਨ੍ਹਾਂ ਦੇ ਅਧੀਨ ਸਾਰੇ ਸੰਸਾਰ ਪਰ ਸ੍ਰਿਸ਼ਟਾਚਾਰ ਅਤੇ ਦੁਰਾਚਾਰ ਵਰਤ ਰਿਹਾ ਹੈ।।

ਪਹਿਲੀ ਦੇਵੀ ਦਾ ਨਾਮ ''ਸੁਰੀ ਸੰਪਦਾ'' ਹੈ ਜਿਸਦਾ ਭਾਵ ਸੰਪੂਰਨ ਸ਼ੁਭ ਗੁਣਾ ਵਾਲੀ ਬਿਰਤੀ ਹੈ ਅਤੇ ਦੂਜੀ ਦਾ ਨਾਮ ''ਆਸੁਰੀ ਸੰਪਦਾ'' ਹੈ ਜਿਸਦਾ ਪਰਭਾਵ ਸੰਪੂਰਨ ਬੁਰੇ ਭਾਵ ਹਨ ਇਨ੍ਹਾਂ ਦੋਨੋਂ ਪਰਕਾਰ ਦੀ ਬਿਰਤੀਆਂ ਦੇ ਅਧੀਨ ਸਾਰਾ ਸੰਸਾਰ ਵਰਤ ਰਿਹਾ ਹੈ ਜਿਤਨੇ ਧਰਮਾਤਮਾ ਅਪਨੇ ਉਤਮ ਗੁਣਾਂ ਕਰਕੇ ਸ਼ੁਭ ਕਰਮ ਕਮਾਉਂਦੇ ਹਨ, ਜਿਨ੍ਹਾਂ ਤੇ ਸੰਸਾਰ ਨੂੰ ਬਹੁਤ ਹੀ ਲਾਭ ਪਹੁੰਚ ਰਹੇ ਹਨ ਸੋ ਸਾਰੇ ਦੇਵੀ ਸੰਪਦਾ ਸੁਰ ਅਰਥਾਤ ਦੇਵਤੇ ਕਹਾਉਂਦੇ ਹਨ।।

ਇਸੇ ਤਰ੍ਹਾਂ ਜੋ ਲੋਗ ਅਪਨੇ ਬੁਰੇ ਭਾਵਾਂ ਦੇ ਅਧੀਨ ਹੋਕੇ ਪਾਪ ਕਰਮ ਦੁਵਾਰੇ ਸਭ ਭੂਤ ਪ੍ਰਾਣੀਆਂ ਨੂੰ ਦੁਖ ਦੇ ਰਹੇ ਹਨ, ਸੋ ਲੋਗ ਅਸੁਰੀ ਸੰਪਦਾ ਦੇਵੀ ਦੀ ਸੈਨਾ ਹਨ, ਜਿਸ ਦਾ ਨਾਮ ਅਸੁਰ ਕਹਕੇ ਸੱਦਯਾ ਜਾਂਦਾ ਹੈ।।

### ਦੋਹਿਰਾ

ਇਹ ਦੋਨੋਂ ਹਨ ਦੇਵੀਆਂ ਸਦਾ ਅਟਲ ਜਗ ਮਾਹਿ।
ਜਿਨਕੀ ਕ੍ਰਿਪਾ ਤੇ ਲਹੇ ਸੁਖ ਦੁੱਖ ਨਰ ਭਵ ਆਹਿ।।੩੩੧।।
ਜੋ ਨਰ ਚਾਹੇ ਦੇਵ ਪਦ ਕਰੇ ਸੁਰੀ ਸੇ ਪ੍ਰੇਮ।

ਅਰ ਦੇਵੀ ਕੇ ਮਨਨ ਮੈਂ ਯਹੀ ਪਛਾਨੋਂ ਨੇਮ।।੩੩੨।।
ਅਸੁਰ ਰਾਕਸੀ ਧਨਨ ਕੋ ਹੈ ਜਿਸਕੇ ਮਨ ਚਾਉ।
ਅਸੁਰ ਸੰਪਦਾਕੋ ਧਰੇ ਅਪਨੇ ਮਨ ਕਰ ਭਾਉ।।੩੩੩।।
ਤੂੰ ਭੀ ਜਿਸ ਪਦ ਕੋ ਚਹੈ ਕਰ ਲੈ ਉਹੋ ਉਪਾਇ।
ਸੁਖ ਦੁਖ ਕੋ ਯਹ ਮੂਲ ਹੈ ਕਹਾ ਤੋਹਿ ਸਮਝਾਇ।।੩੩੪।।
ਸੁਰੀ ਸੰਪਦਾ ਪਾਇਕੇ ਮੰਦੋਦਰ ਮਤਿ ਮਾਨ।
ਦੇਖ ਭਬੀਖਨ ਸਹਿਤ ਜੋ ਭਏ ਦੇਵ ਸੁਰ ਗਯਾਨ।।੩੩੫।।
ਮੇਘਨਾਥ ਰਾਵਨ ਤ੍ਰਿਤ੍ਰੀ ਕੁੰਭਕਰਨ ਤਿਸ ਭਰਾਤ।
ਅਸੁਰ ਸੰਪਦਾ ਗੁਣ ਧਰੇ ਰਾਕਸ਼ ਹੈਂ ਵੱਖਯਾਤ।।੩੩੬।।
ਏਕ ਜਿਵੇਂ ਪ੍ਰਵਾਰ ਮੈਂ ਨਿਜ ਕਰਮਨ ਅਨੁਸਾਰ।
ਰਾਕਸ਼ ਔ ਪੁਨ ਦੇਵਤੇ ਭਾਖੈਂ ਜਗਤ ਮੁਝਾਰ।।੩੩੭।।
ਤਾਂਤੇ ਔਰ ਨ ਦੇਵਤਾ ਨਾ ਰਾਕਸ਼ ਜਗ ਕੋਇ।
ਨਿਜ ਕਰਮਨ ਅਨੁਸਾਰੀ ਦੇਵ ਦੈਤ ਨਰ ਹੋਇ।।੩੩੮।।
ਤੂੰ ਭੀ ਹੋਵੇਂ ਦੇਵਤਾ ਕਰੇਂ ਭਲੇ ਜਬ ਕਾਜ।
ਇਤ ਉਤ ਮਹਿ ਸਿਰ ਯਸ਼ ਲਹੇ ਨਿਰਭੈ ਹੋਇ ਬਰਾਜ।।੩੩੯।।
ਅਸਰ ਹੋਨ ਕੀ ਵਾਸਨਾਂ ਜੋ ਹੈ ਕੁਛ ਮਨ ਮਾਂਹਿ।
ਬੁਰੇ ਕੁਲੱਖਨ ਕੀ ਗਹੋ ਦ੍ਰਿੜ ਕਰਕੇ ਤੁਮ ਬਾਂਹਿ।।੩੪੦।।
ਆਪੇ ਦੂਰ ਦੂਰ ਜਗਤ ਮਹਿ ਹੋਵਹਿ ਗੀ ਤੱਤ ਕਾਲ।
ਕਰਮ ਫਲੇਗੋ ਤੋਹਿ ਕੋ ਈਸ੍ਵਰ ਇੱਛਾ ਨਾਲ।।੩੪੧।।
ਜੋ ਪਦਵੀ ਤੂੰ ਚਹਤ ਹੈਂ ਸੋ ਕਰ ਲੈ ਅਖਤਿਆਰ।
ਦੇਵ ਹਹੈਂ ਧਰ ਸੁਰੀ ਕੋ ਦੈਤ ਅਸੁਰ ਕਹ ਪਿਆਰ।।੩੪੨।।
ਇਨ ਸੇ ਬਿਨ ਸਬ ਦੇਵਤੇ ਅਰ ਦੇਵੀ ਬਲਵਾਨ।
ਰਚਿਨ ਕੋ ਬ੍ਰਹਮੰਡ ਮੈਂ ਜਗ ਈਸ੍ਵਰ ਭਗਵਾਨ।।੩੪੩।।
ਮੈਂ ਸਭ ਤੁਮਕੋ ਕਹਿ ਦਿਆ ਜੋ ਸਾਚਾ ਉਪਦੇਸ਼।
ਸੁਖ ਚਾਹੇਂ ਤੋ ਸੁਖ ਲਹ ਹਰੋ ਕਲੇਸ਼ ਕਲੇਸ਼।।੩੪੪।।

# ਦੁਰਗਾ ਭਗਤ

## ਦੋਹਿਰਾ

ਇਹ ਰਸਤਾ ਤਾਂ ਗਯਾਨ ਦਾ ਤੈਂ ਸਮਝਾਇਆ ਜੋਇ।
ਇਸ ਪਰ ਚੱਲਨ ਹਾਰ ਦੀ ਕਯੋਂ ਨਾ ਮੁਕਤੀ ਹੋਇ।।੩੪੫।।
ਪਰ ਮੈਂ ਵੱਡਾ ਅਚਰਜ ਹਾਂ ਕਰਦਾ ਇਸ ਪਰ ਫੇਰ।
ਗੁਰਬਲਾਸ ਦਿਆਂ ਕਰਤਿਆਂ ਪਾਇਆ ਕਿਹਾ ਅੰਧੇਰ।।੩੪੬।।
ਜਿਨ ਗੁਰਮਤ ਤੇ ਉਲਟ ਇਹ ਲਿਖ ਦਿੱਤਾ ਪ੍ਰਸੰਗ।
ਸਿੱਧੇ ਸਾਦੇ ਸਿੱਖ ਜੋ ਮੰਨਨ ਲਗੇ ਨਸੰਗ।।੩੪੭।।
ਮੈਂ ਭੀ ਸਰਧਾਵਾਨ ਸਾ ਅੱਜ ਤੀਕ ਵਡ ਭਾਰ।
ਪਰ ਤੇਰੇ ਏ ਬਚਨ ਸੁਨ ਕਰ, ਬੈਠਿਆ ਇਨਕਾਰ।।੩੪੮।।
ਤਿਨ ਇਹ ਕਥਾ ਵਿਚਾਰ ਕੇ ਕਿਉਂ ਨਾ ਲਿਖੀ ਸੁਧਾਰ।
ਜਿਸਤੇ ਭੁੱਲੀ ਪਾਇਆ ਕਿਤਨਾ ਸਿੱਖ ਹਜ਼ਾਰ।।੩੪੯।।

ਫਿਰ ਉਨ ਪੂਜਨ ਦੀ ਵਿਧੀ ਇੱਕ ਨ ਦੱਸੀ ਮੂਲ ।
ਪੜ੍ਹਨੇ ਤੇ ਹੈ ਦਿੱਸਦਾ ਇੱਕ ਦੂਜਿਓਂ ਪ੍ਰਤਿ ਕੂਲ।।੩੫੦।।
ਰਾਮ ਝਬੇਲਾ ਹੈ ਪਿਆ ਵਿੱਚ ਪੰਥ ਦੇ ਏਹੁ।
ਜਿਸਤੇ ਦੇਵੀ ਪੂਜਦੇ ਤਦ ਕਰ ਗੁਰੂ ਸਨੇਹੁ।।੩੫੧।।

# ਤੱਤ ਖਾਲਸਾ

## ਦੋਹਿਰਾ

ਜੋ ਨਰ ਵਸ ਅਗਯਾਨ ਦੇ ਕੈਸੇ ਕਰਨ ਵਿਚਾਰ।
ਜਿਉਂ ਉਨਸਾਈ ਪੁਰਖ ਹੈ ਬੋਲਤ ਆਲ ਬਤਾਲ।।੩੫੨।।
ਫਿਰ ਇਨ ਅਪਨੇ ਗ੍ਰੰਥ ਜੋ ਰਚੇ ਬਹੁਤ ਚਿਰ ਬਾਦ।
ਜਿਸ ਪਰ ਅਪਨੀ ਅਕਲ ਦਾ ਕੀਤਾ ਚਾ ਅਨੁਵਾਦ।।੩੫੩।।
ਅੱਖੀਂ ਦੇਖਯਾ ਕਿਸੇ ਨਾ ਸੁਨੌਂ ਸੁਨੀਂ ਦਾ ਝੂਠ।
ਵਧ ਵਧ ਸਭਨਾਂ ਕਰ ਦਿਆ ਖਿੱਲੀ ਦਾ ਕਰ ਉਠ।।੩੫੪।।

ਭਾਵ:- ਜਿਸ ਪ੍ਰਕਾਰ ਪੁਰਖ ਉਨਮਾਦ ਦੇ ਅਧੀਨ ਹੋਕੇ ਸ਼ੁਭ ਅਸ਼ੁਭ ਕਈ ਤਰ੍ਹਾਂ ਦੇ ਮਨ ਭਾਉਂਦੇ ਢੰਗੇ ਲਗਾਉਂਦਾ ਹੈ ਏਸੇ ਤਰ੍ਹਾਂ ਇਨ੍ਹਾਂ ਸਾਡੇ ਕਵੀਆਂ ਨੇ ਭੀ ਅਗਯਾਨ ਦੇ ਉਨਮਾਦ ਵਸ ਹੋਕੇ ਇੱਕ ਦੂਜੇ ਨਾਲੋਂ ਵਧ 2 ਕੇ ਹੀ ਇਸ ਪ੍ਰਸੰਗ ਨੂੰ ਘੋਟਿਆ ਹੈ ਪਰੰਤੂ ਉਸ ਵੇਲੇ ਨਾ ਉਨ੍ਹਾਂ ਨੇ ਗੁਰੂਆਂ ਦੀ ਬਾਣੀ ਵੱਲ ਖਿਆਲ ਕੀਤਾ ਅਤੇ ਨਾ ਹੀ ਉਨ੍ਹਾਂ ਦੇ ਜੀਵਨ ਚਿਹਤਰ ਹੀ ਪੜ੍ਹਕੇ ਵਿਚਾਰੇ ਸਨ, ਇਸਤੇ ਬਿਨ੍ਹਾਂ ਜੇ ਉਨ੍ਹਾਂ ਨੂੰ ਇਤਨਾ ਅਨਭੁਵ ਭੀ ਹੋ ਜਾਂਦਾ ਕਿ ਗਿਆਨ-ਵਾਨ ਪੁਰਖਾਂ ਦਾ ਨਿਸ਼ਚਾ ਕਯਾ ਹੁੰਦਾ ਹੈ ਤਦ ਭੀ ਉਹ ਇਸ ਤਰ੍ਹਾਂ ਪਾਣੀ ਨਾ ਰਿੜਕਦੇ ।।

ਇਸੇ ਪ੍ਰਕਾਰ ਜੋ ਉਨ੍ਹਾ ਦਾ ਆਪਸ ਵਿੱਚ ਪ੍ਰਸਪਰ ਵਿਰੋਧ ਹੈ ਸੋ ਭੀ ਇਸ ਵਾਸਤੇ ਹੈ ਕਿ ਇਨ੍ਹਾਂ ਸਾਰਿਆਂ ਨੇ ਅਪਨੇ 2 ਗ੍ਰੰਥ ਗੁਰੂ ਜੀ ਮਹਾਰਾਜ ਦੇ ਜੋਤੀਜੋਤ ਸਮਾਉਨ ਦੇ ਸਮਯ ਤੇ ਬਹੁਤ ਦੇਰ ਮਗਰੋਂ ਬਨਾਏ ਹਨ, ਜਿਸਤੇ ਇਨ੍ਹਾਂ ਨੇ ਨਾ ਇਹ ਪ੍ਰਸੰਗ ਅੱਖੀਂ ਦੇਖਿਆ ਅਰ ਨਾ ਕਿਸੇ ਗੁਰਬਾਣੀ ਤੋਂ ਲੀਤਾ, ਕੇਵਲ ਸੁੱਖਾ ਸਿੰਘ ਦੀ ਮੱਖੀ ਮਾਰੀ ਪਰ ਮੱਖੀ ਮਾਰਦੇ ਰਹੇ ਹਨ, ਅਰ ਇੱਕ ਦੂਜੇ ਨਾਲੋਂ ਅਪਨੀ ਬੁੱਧਿ ਨੂੰ ਵਿਸ਼ੇਸ਼ ਦੱਸਨ ਲਈ ਪਹਿਲੇ ਨਾਲੋਂ ਕੁਝ ਹੋਰ ਅਪਨੀ ਵਲੋਂ ਜੋੜ ਦੇਂਦੇ ਰਹੇ ਹਨ, ਜਿਸਤੇ ਉਨ੍ਹਾਂ ਦੇ ਕਥਨਾ ਦਾ ਆਪਸ ਵਿੱਚ ਬਹੁਤ ਸਾਰਾ ਭੇਦ ਪੈ ਗਿਆ ਹੈ । ਕਿਉਂਕਿ ਦੇਵੀ ਵਾਲਾ ਪ੍ਰਸੰਗ ੧੭੫੫ ਬਿਕ੍ਰਮੀ ਵਿੱਚ ਹੋਇਆ ਦੱਸਦੇ ਹਨ, ਅਤੇ ਭਾਈ ਸੁੱਖਾ ਸਿੰਘ ਜੀ ਅਪਨੇ ਗੁਰਬਲਾਸ ਵਿੱਚ ਉਸ ਬਾਤ ਨੂੰ ਸੰਮਤ ੧੮੫੪ ਵਿੱਚ ਅਰਥਾਤ ੯੯ ਸਾਲ ਮਗਰੋਂ ਲਿਖਦੇ ਹਨ, ਇਸ ਪਰ ਵਿਚਾਰ ਸਕੀਦਾ ਹੈ ਕਿ ੧੦੦ ਸਾਲ ਮਗਰੋਂ ਪੂਰਾ ਹਾਲ ਕਿਸਤਰ੍ਹਾ ਆਦਮੀ ਲਿਖ ਸਕਦਾ ਹੈ, ਪ੍ਰੰਤੂ ਜੇ ਲਿਖੇਗਾ ਤਾਂ ਉਸ ਨੂੰ ਜ਼ਰੂਰ ਮਨ ਦਾ ਗੰਢ ਤੁਪ ਜੋੜਨਾ ਪਏਗਾ।।

ਇਨ੍ਹਾਂ ਤੇ ਮਗਰੋਂ ਭਾਈ ਸੰਤੋਖ ਸਿੰਘ ਜੀ ਨੇ ਸੰਮਤ 1900 ਬਿਕ੍ਰਮੀ ਵਿੱਚ ਸੂਰਜ ਪ੍ਰਕਾਸ਼ ਬਨਾਇਆ, ਇਸ ਵਾਸਤੇ ਇਹ ੧੪੫ ਸਾਲ ਮਗਰੋਂ ਰਚਿਆ ਹੈ, ਜਿਸਤੇ ਦੇਖ ਸਕੀਦਾ ਹੈ ਜੋ ਇਤਨੇ ਚਿਰ ਮਗਰੋਂ ਅਰਥਾਤ ਇੱਕ ਸੌ ਪੈਂਤਾਲੀ ਸਾਲ ਮਗਰੋਂ ਉਨ੍ਹਾਂ ਨੂੰ ਕਿਆ ਪਤਾ ਲਗ ਸਕਦਾ ਸਾ ਕਿ ਉਸ ਵੇਲੇ ਕਿਆ ਗੱਲ ਸੀ ।

ਇਨ੍ਹਾਂ ਤੇ ਮਗਰੋਂ ਗਿਆਨੀ ਗਿਆਨ ਸਿੰਘ ਜੀ ਨੇ ੧੯੩੫ ਬਿਕ੍ਰਮੀ ਵਿੱਚ ਪੰਥ ਪ੍ਰਕਾਸ਼ ਲਿਖਿਆ ਸੋ ਗੁਰੂ ਜੀ ਮਹਾਰਾਜ ਦੇ ੧੮੦ ਸਾਲ ਮਗਰੋ- ਇਹ ਕਥਾ ਲਿਖੀ

ਗਈ ॥

ਇਸੇ ਤਰ੍ਹਾਂ ਬਾਵਾ ਸੁਮੇਰ ਸਿੰਘ ਜੀ ਨੇ ੧੯੩੯ ਬਿਕ੍ਰਮੀ ਵਿੱਚ ਅਪਨਾ ਗੁਰ ਬਲਾਸ ਬਨਾਇਆ ਜਿਸਤੇ ਉਨ੍ਹਾਂ ਨੇ ੧੯੪ ਸਾਲ ਮਗਰੋਂ ਏਸੇ ਪ੍ਰਸੰਗ ਨੂੰ ਅਪਨੇ ਖਿਆਲ ਮੁਜਬ ਲਿਖਿਆ ॥

ਹੁਣ ਜਦ ਅਸੀਂ ਇਨ੍ਹਾਂ ਕਵੀਆ ਦੇ ਪੁਸਤਕਾਂ ਨੂੰ ਉਸ ਦੇਵੀ ਵਾਲੇ ਕਾਰਜ ਥੋਂ ਸਦੀਆਂ ਮਗਰੋਂ ਲਿਖੇ ਦੇਖਦੇ ਹਾਂ ਤਦ ਫਿਰ ਕਿਸ ਤਰ੍ਹਾਂ ਮਨ ਲਈਏ ਕਿ ਇਹ ਸਭ ਸੱਚੇ ਸਨ, ਯਾ ਇਨ੍ਹਾਂ ਦਾ ਪਰਸਪਰ ਵਿਰੋਧ ਨਾ ਹੋਵੇ ॥

### ਦੋਹਿਰਾ

ਕਾਰਨ ਇਹੋ ਵਿਰੋਧ ਦਾ ਨਹਿੰ ਡਿੱਠਾ ਕਿਨ ਜਾਇ ।
ਸੌ ਸਾਲਾਂ ਦੇ ਮਗਰ ਤੇ ਰਚਿਆ ਜੋ ਮਨ ਆਹਿ ॥੩੫੫॥
ਜਾਂਤੇ ਇਨ ਕੀ ਬਾਤ ਪਰ ਕੁਛ ਨਾਹੀ ਇਤਬਾਰ ।
ਤਾਂਤੇ ਗੁਰਮਤ ਪਰ ਸਦਾ ਚਹੀਏ ਕਰਨ ਵਿਚਾਰ ॥੩੫੬॥

# ਦੇਵੀ ਨਾ ਪਰਗਟ ਹੋਨ ਪਰ ਯੁਕਤੀਆਂ

## ਦੁਰਗਾ ਭਗਤ

### ਦੋਹਿਰਾ

ਇਹ ਭੀ ਸੰਸ਼ਾਂ ਮੁੱਝ ਦਾ ਹੋਇ ਗਿਆ ਹੈ ਦੂਰ ।
ਹੌਲੀ ਹੌਲੀ ਉਤਰਿਆ ਜੋ ਸਿਰ ਵਿੱਚ ਫਤੂਰ ॥੩੫੭॥
ਫਰਜ਼ ਕਰੋ ਗ੍ਰੰਥਾਂ ਵਿਖੇ ਭੁੱਲੇ ਕਵੀ ਸੁਜਾਨ ।
ਜਿਸਤੇ ਮਿਲਦਾ ਹੈ ਨਹੀਂ ਆਪਸ ਵਿੱਚ ਬਯਾਨ ॥੩੫੮॥
ਪਰ ਇਹ ਹੋਈ ਵਾਰਤਾ ਅਸਲ ਦੇ ਵਿੱਚ ਸੱਚ ।
ਦੱਸੋ ਨਾਲ ਦਲੀਲ ਦੇ ਕਿੱਕੁਰ ਹੋਵੇ ਕੱਚ ॥੩੫੯॥
ਬਿਨਾਂ ਦਲੀਲੋਂ ਮੰਨਣਾ ਇਹ ਭੀ ਸਮਝੋ ਕੂੜ ।
ਅਪਨਾ ਮਨ ਨਹਿ ਠਹਰਦਾ ਲੋਗ ਕਹਨ ਤਿਸ ਮੂੜ ॥੩੬੦॥

## ਤੱਤ ਖਾਲਸਾ

### ਦੋਹਿਰਾ

ਅਹੋ ਯੁਕਤੀਆਂ ਏਸ ਵਿੱਚ ਹਨ ਇਤਨੀ ਸੁਰ ਗਯਾਨ ।
ਜਿਤਨੀ ਤੁਮ ਕੋ ਚਾਹੀਏ ਖੰਡਨ ਹਿਤ ਅਗਯਾਨ ॥੩੬੧॥
ਸੋ ਸੁਨ ਤੂੰ ਮਨ ਲਾਇਕੇ ਜੋ ਮੈਂ ਦੱਸਾਂ ਅੱਜ ।
ਸੁਨ ਸੁਨ ਕੇ ਤੇ ਜਿਨ੍ਹਾਂ ਨੂੰ ਤੂੰ ਜਾਂਵੇਗਾ ਰੱਜ ॥੩੬੨॥

ਭਾਵ: - ਇਸ ਪ੍ਰਸੰਗ ਨੂੰ ਜੇ ਯੁਕਤੀਆਂ ਉਕਤੀਆਂ ਨਾਲ ਭੀ ਵਿਚਾਰਿਆ ਜਾਏ ਤਾਂ ਭੀ ਸਾਨੂੰ ਇਤਨੀਆਂ ਮਿਲ ਸਕਦੀਆਂ ਹਨ ਜਿਨ੍ਹਾਂ ਨੂੰ ਸੁਨ 2 ਕੇ ਮਨ ਥੱਕ ਜਾਂਦਾ ਹੈ, ਜਿਨ੍ਹਾਂ ਨੂੰ ਵਿੱਚੋਂ ਕੁਛਕ ਏਥੇ ਪ੍ਰਗਟ ਕੀਤੀਆਂ ਜਾਂਦੀਆਂ ਹਨ ॥

੧-ਪਹਿਲੇ ਜੋ ਦੇਵੀ ਦਾ ਪਰਗਟ ਹੋਨਾ ਸੱਤ ਹੁੰਦਾ ਤਾਂ ਐਡੀ ਭਾਰੀ ਕਰਾਮਾਤ ਵਾਲੇ ਪ੍ਰਸੰਗ ਨੂੰ ਗੁਰੂ ਮਹਾਰਾਜ ਜ਼ਰੂਰ ਅਪਨੇ ਸ੍ਰੀ ਮੁਖਵਾਕ ਤੇ ਗ੍ਰੰਥ ਸਾਹਿਬ ਵਿੱਚ ਲਿਖਦੇ, ਕਿਉਂਕਿ ਉਨ੍ਹਾਂ ਦੇ ਜੀਵਨ ਵਿੱਚ ਇਹ ਇੱਕ ਸਭ ਤੇ ਵੱਡਾ ਪ੍ਰਸਿੱਧ ਅਚੰਭੇ

ਵਾਲਾ ਕੰਮ ਸਾ, ਪਰੰਤੂ ਉਹ ਕਿਤੇ ਭੀ ਦਰਜ ਨਹੀਂ ।।

੨- ਜਿਨ੍ਹਾਂ ਬ੍ਰਹਮਨਾ ਦੇ ਯਤਨ ਨਾਲ ਹਵਨ ਕਰਨ ਤੇ ਦੇਵੀ ਪ੍ਰਸਿੱਧ ਹੋਈ ਸੀ ਉਨ੍ਹਾਂ ਦੇ ਨਾਮ ਅਰ ਉਨ੍ਹਾਂ ਦੀ ਬੁੱਧਿ, ਵਿੱਦਯਾ ਅਤੇ ਮੰਤ੍ਰ, ਯੰਤ੍ਰ, ਵਿੱਚ ਨਿਪੁਨਤਾ ਜ਼ਰੂਰ ਹੀ ਪ੍ਰਗਟ ਕਰਦੇ, ਅਰ ਅੱਗੇ ਨੂੰ ਖਾਲਸੇ ਲਈ ਬ੍ਰਹਮਨਾਂ ਦਾ ਪੂਜਨ ਦੱਸ ਜਾਂਦੇ, ਪਰੰਤੂ ਦਸਮ ਗ੍ਰੰਥ ਵਿੱਚ ਜਿੱਥੇ ਕਿੱਥੇ ਬ੍ਰਹਮਨਾਂ ਦੀ ਨਿੰਦਾ ਹੀ ਮਿਲਦੀ ਹੈ, ਅਰ ਹਵਨ, ਕਰਾਉਨ ਵਾਲਯਾਂ ਦਾ ਨਾਮ ਨਿਸ਼ਾਨ ਭੀ ਨਹੀਂ ਹੈ ।

੩- ਜਿਸ ਤਰ੍ਹਾਂ ਮਾਛੀ ਵਾੜੇ ਵਾਲੇ ਅਤੇ ਮਲੇਰੀਆਂ ਪਠਾਨਾਂ ਪਾਸ ਅੱਜ ਤਕ ਹੁਕਮ ਨਾਮੇਂ ਹਨ ਅਰ ਹਰ ਇੱਕ ਪੁਰਖ ਇਸ ਬਾਤ ਨੂੰ ਜਾਨਦਾ ਹੈ ਕਿ ਇਹ, ਉਨ੍ਹਾਂ ਦੀ ਕੁਲ ਵਿੱਚੋਂ ਹਨ ਜਿਨ੍ਹਾਂ ਨੇ ਗੁਰੂ ਜੀ ਨੂੰ ਉੱਚ ਦਾ ਪੀਰ ਬਨਨੇ ਸਮਯ ਸਹਾਇਤਾ ਦਿੱਤੀ ਸੀ ਯਾ ਸਾਹਿਬਜ਼ਾਦਿਆਂ ਦੀ ਸ਼ਹੀਦੀ ਸਮਯ ਆਹ ਦਾ ਨਾਹਰਾ ਮਾਰਿਆ ਸੀ।

ਏਸੇ ਤਰ੍ਹਾਂ ਉਨ੍ਹਾਂ ਬ੍ਰਾਹਮਨਾਂ ਦੇ ਪਾਸ ਭੀ ਗੁਰੂ ਮਹਾਰਾਜ ਵੱਲੋਂ ਹੁਕਮ ਨਾਮੇਂ ਹੁੰਦੇ ਜਿਸਤੇ ਖਾਲਸਾ ਜਾਨਦਾ ਕਿ ਇਹ ਉਸ ਦੱਤਾ ਨੰਦ ਉਜੈਨੀ ਯਾ ਕਾਂਸ਼ੀ ਵਾਲੇ ਕੇ ਸ਼ਵ ਅਤੇ ਗੁਜਰਾਤੀਏ ਕਾਲੀ ਦਾਸ ਦੇ ਖਾਨਦਾਨ ਵਿੱਚੋਂ ਹਨ ਜਿਨ੍ਹਾਂ ਨੇ ਗੁਰੂ ਜੀ ਨੂੰ ਦੇਵੀ ਪ੍ਰਗਟ ਕਰਕੇ ਤਲਵਾਰ ਦਿਵਾਈ ਸੀ, ਸੋ ਇਹ ਭੀ ਅੱਜ ਤੱਕ ਕਿਤੇ ਨਾਮ ਨਿਸ਼ਾਨ ਤਕ ਨਹੀਂ ਸੁਨਿਆ ਜਾਂਦਾ।।

੪-ਜਿਨ੍ਹਾਂ ਵੇਦਾਂ ਦੇ ਮੰਤ੍ਰਾਂ ਨਾਲ ਦੇਵੀ ਹਵਨ ਕੁੰਡ ਤੋਂ ਪਰਗਟ ਕੀਤੀ ਸੀ ਅਰ ਉਨ੍ਹਾਂ ਮੰਤ੍ਰਾਂ ਵਿੱਚ ਇਤਨੀ ਸਮਰੱਥਾ ਸੀ ਤਾਂ ਗੁਰੂ ਜੀ ਵੇਦਾਂ ਦਾ ਅਤੇ ਮੰਤ੍ਰ ਯੰਤ੍ਰਾਂ ਦਾ ਖੰਡਨ ਨਾ ਕਰਦੇ ਸਗੋਂ ਆਖਦੇ ਕੇ ਇਨ੍ਹਾਂ ਦੇ ਮੰਨਨੈ ਯਾ ਵਿਧਵਤ ਕਰਮ ਕਰਨ ਤੇ ਫਲ ਮਿਲਦਾ ਹੈ ਇਸ ਵਾਸਤੇ ਖਾਲਸਾ ਇਨ੍ਹਾਂ ਨੂੰ ਜ਼ਰੂਰ ਮੰਨੇ ।

੫-ਜਿਸ ਜਨੇਊ ਦੇ ਪਹਰਨ ਅਰ ਜਿਸ ਗਾਇਤ੍ਰੀ ਦੇ ਜਾਪ ਕਰਨ ਨੇ ਹਵਨ ਕਾਰਜਾਂ ਨੂੰ ਕਰਕੇ ਦੇਵਤਾ ਪਰਗਟ ਕਰਨ ਦੀ ਸ਼ਕਤੀ ਦਿੱਤੀ ਸੀ । ਉਸ ਜਨੇਊ ਅਰ ਗਾਇਤ੍ਰੀ ਦਾ ਖਾਲਸਾ ਵਿੱਚੋਂ ਰਵਾਜ ਕਿਉਂ ਹਟਾਇਆ ਅਰ ਅੰਮ੍ਰਿਤ ਪਾਨ ਸਮਯ ਕਿਉਂ ਤੁੜਵਾਇਆ ।।

੬-ਜਿਨ੍ਹਾਂ ਲੋਗਾਂ ਨੂੰ ਹਵਨ ਵਿੱਚ ਸ਼ੂਦਰ ਜਾਨਕੇ ਵੜਨ ਨਹੀਂ ਦਿੱਤਾ ਆਖਦੇ, ਅਰ ਬਾਵਾ ਸੁਮੇਰ ਸਿੰਘ ਜੀ ਦੱਸਦੇ ਹਨ ਕਿ ਬਾਹਰ ਰੋਕਨ ਲਈ ਰਾਖੇ ਬਿਠਾਏ ਸਨ, ਸੋ ਜੇ ਇਹ ਗੱਲ ਸੱਚ ਹੁੰਦੀ ਤਾ ਗੁਰੂ ਜੀ ਉਨ੍ਹਾਂ ਹੀ ਸ਼ੂਦਰਾਂ ਨੂੰ ਅੰਮ੍ਰਿਤ ਵਿੱਚ ਸ਼ਾਮਲ ਕਰਕੇ ਵਰਨ ਵਿਵਸਥਾ ਕਿਉਂ ਤੋੜਦੇ, ਜਿਸਤੇ ਸਾਬਤ ਹੁੰਦਾ ਹੈ ਕਿ ਗੁਰੂ ਜੀ ਅਕਾਲ ਪੁਰਖ ਦੇ ਰਚੇ ਹੋਏ ਮਨੁੱਖਾਂ ਨੂੰ ਹਿੰਦੂਆਂ ਵਾਂਗ ਹਕਾਰਤ ਦੀ ਨਿਗਾਹ ਨਾਲ ਨਹੀਂ ਦੇਖਦੇ ਸੇ ਸਗੋਂ ਅਪਨੇ ਅੰਗ ਜਾਨਕੇ ਪਯਾਰ ਕਰਦੇ ਸਨ ਅਰ ਛੱਤ੍ਰੀ ਬਨਾਉਂਦੇ ਸਨ ।।

੭-ਜੋ ਲੋਗ ਇਹ ਲਿਖਦੇ ਹਨ ਕਿ ਦੇਵੀ ਨੇ ਜੰਗ ਵਿੱਚ ਫਤੇ ਦੇਨ ਲਈ ਤਲਵਾਰ ਯਾ ਕਰਦ ਦਿੱਤੀ ਸੀ, ਤਾਂ ਗੁਰੂ ਜੀ ਨੇ ਖਾਲਸੇ ਨੂੰ ਤਲਵਾਰ ਦਾ, ਜੋ ਦੇਵੀ ਦੇ ਵਰ ਤੇ ਮਿਲੀ ਸੀ, ਅੰਮ੍ਰਿਤ ਕਿਉਂ ਨਾਂ ਛਕਾਇਆ, ਇਸ ਤੇ ਉਲਟ ਖੰਡੇ ਦਾ ਕਿਉਂ ਛਕਾਇਆ ਸਾ ਅਤੇ ਅੱਜ ਤਕ ਏਹੋ ਪ੍ਰਚੱਲਤ ਰੀਤੀ ਹੈ ।।

ਬਲਕਿ ਕਰਦ ਨੂੰ ਖਾਲਸਾ ਇੱਕ ਅਜੇਹੀ ਨਿਰਬਲ ਚੀਜ਼ ਜਾਨਦਾ ਹੈ ਜੋ ਅਪਨੇ ਪਾਸ ਰੱਖਕੇ ਭੀ ਇਸ ਦਾ ਅੰਮ੍ਰਿਤ ਨਹੀਂ ਪਾਨ ਕਰਦਾ ਅਰ ਅੱਜ ਕੱਲ ਕਈ ਭਾਈ ਆਖਦੇ ਹਨ ਕਿ ਇਸਤ੍ਰੀਆਂ ਨੂੰ ਇਸ ਦਾ ਅੰਮ੍ਰਿਤ ਪਿਲਾਉਨਾ ਚਾਹੀਦਾ ਹੈ, ਸ਼ਾਇਦ ਉਨ੍ਹਾਂ ਦਾ ਇਸ ਵਿੱਚ ਇਹੋ ਤਾਤਪ੍ਰਯ ਹੋਵੇ ਕਿ ਇਸਤ੍ਰੀ ਦੀ ਦਿੱਤੀ ਹੋਈ, ਇਸਤ੍ਰੀ ਨਾਮ

ਵਾਲੀ ਕਰਦ ਦਾ ਅੰਮ੍ਰਿਤ ਇਸਤ੍ਰੀ ਨੂੰ ਹੀ ਜੋਗ ਹੈ, ਜਿਸ ਤੇ ਇਹ ਸਾਬਤ ਹੁੰਦਾ ਹੈ ਕਿ ਕਰਦ ਦੇ ਅੰਮ੍ਰਿਤ ਦਾ ਭੀ ਸਿੱਖ ਅਧਕਾਰੀ ਨਹੀਂ ਹੈ, ਫਿਰ ਦੇਵੀ ਦੀ ਕਯਾ ਸ਼ੋਭਾ ਰਹੀ ਅਤੇ ਇਤਨੇ ਚਿਰ ਹਵਨ ਤੇ ਕਯਾ ਲਾਭ ਹੋਇਆ।।

੮- ਗੁਰੂ ਮਹਾਰਾਜ ਦੇ ਜੰਗ ਜਿੱਥੋਂ ਤਕ ਗੁਰੂ ਜੀ ਦੀ ਅਪਨੀ ਲੇਖਨੀ ਦੁਵਾਰੇ ਹਸਤਕਵਲ ਨਾਲ ਲਿਖੇ ਹੋਏ ਹਨ, ਉਨ੍ਹਾਂ ਵਿੱਚ ਕਿਤੇ ਨਹੀਂ ਲਿਖਯਾ ਕਿ ਫਿਰ ਅਸੀਂ ਦੇਵੀ ਦੀ ਦਿੱਤੀ ਹੋਈ ਤਲਵਾਰ ਨਾਲ ਦੁਸ਼ਮਨਾਂ ਦੇ ਟੋਟੇ ਕਰ ਦਿੱਤੇ ਪਰੰਤੂ ਉਨ੍ਹਾਂ ਵਿੱਚ ਅਪਨੀ ਬਾਬਤ ਤੀਰਾਂ ਦੀ ਬਰਖਾ ਜ਼ਰੂਰ ਲਿਖੀ ਹੈ ਜੈਸਾ ਕਿ ''ਜਬੈ ਬਾਨ ਲਾਗਯੋ।। ਤਬੈ ਰੋਸ ਜਾਗਯੋ।। ਸਰਓਘੰ ਚਲਾਏ।। ਘਨੇ ਸੂਰ ਘਾਏ'' ਇਸ ਦਾ ਇਹੋ ਭਾਵ ਨਿਕਲਦਾ ਹੈ ਕਿ ਜਦ ਸਾਡੇ ਸ਼ਰੀਰ ਪਰ ਦੁਸ਼ਮਨ ਦਾ ਬਾਣ ਲੱਗਯਾ ਤਦ ਸਾਨੂੰ ਕ੍ਰੋਧ ਆਇਆ ਜਿਸ ਪਰ ਅਸੀਂ ਗੁੱਸਾ ਖਾਕੇ ਸ਼ੱਤ੍ਰੂ ਪਰ ਤੀਰਾਂ ਦੀ ਬਹੁਤ ਬਰਖਾ ਕੀਤੀ ਅਰ ਦੁਸ਼ਮਨ ਦੇ ਬਹੁਤ ਬਹਾਦਰ ਘਾਇਲ ਕੀਤੇ, ਇਸੇ ਤਰ੍ਹਾਂ ਕਿਤੇ ਇਹ ਭੀ ਕਥਨ ਹੈ ਕਿ ਅਸੀ- ਫਿਰ ਕਮਾਨ ਛੱਡਕੇ ਬੰਦੂਕ ਪਕੜੀ ਅਰ ਦੁਸ਼ਮਨ ਨਸਾ ਦਿੱਤੇ, ਇਸ ਤੇ ਇਹ ਪਾਇਆ ਜਾਂਦਾ ਹੈ ਜੋ ਗੁਰੂ ਜੀ ਨੇ ਤਲਵਾਰ ਜੋ ਦੇਵੀ ਨੇ ਦਿੱਤੀ ਸੀ ਲੜਾਈ ਦੇ ਵਰਤਾਓ ਵਿੱਚ ਨਹੀਂ ਆਂਦੀ, ਜਿਸ ਤੇ ਦੇਵੀ ਦੀ ਕਰਾਮਾਤ ਯਾ ਵਰ ਸਮਝਿਆ ਜਾਏ।।

੯-ਇਸ ਤੇ ਅੱਗੇ ਇਹ ਬਾਤ ਹੈ ਕਿ ਦੇਵੀ ਉਪਾਸ਼ਕ ਲੋਗ ਦੇਵੀ ਦੀ ਕੜਾਹੀ ਕਰਦੇ ਹਨ। ਪਰੰਤੂ ਗੁਰੂ ਜੀ ਲੇ ਕੜਾਹੀ ਨੂੰ ਹਟਾਕੇ ਕੜਾਹ ਪ੍ਰਸ਼ਾਦ ਉਸ ਤੋਂ ਉਲਟ ਕਰ ਦਿੱਤਾ ਜਿਸ ਤਰ੍ਹਾਂ ਹਿੰਦੂਆਂ ਦੀ ਹੋਲੀਆਂ ਤੋਂ ਉਲਟ ਅਪਨਾ ਹੋਲਾ ਰਚ ਦਿੱਤਾ ਸਾ, ਜੋ ਉਨ੍ਹਾਂ ਦੀ ਰਸਮ ਦੇ ਵਿੱਰੁਧ ਹੈ, ਜਿਸ ਤੇ ਸਾਬਤ ਹੁੰਦਾ ਹੈ ਕਿ ਗੁਰੂ ਜੀ ਦੇਵੀ ਦੇ ਨਾਮ ਦੀ ਕੜਾਹੀ ਨੂੰ ਏਸ ਤਰ੍ਹਾਂ ਜਾਨਦੇ ਸੇ ਜਿਸ ਤਰ੍ਹਾ ਸੁਲਤਾਨ ਦਾ ਰੋਟ ਜਾਣੀਦਾ ਹੈ।।

੧੦-ਫਿਰ ਜਦ ਗੁਰੂ ਜੀ ਮਹਾਰਾਜ ਅਪਨੀ ਪੁਰੀ ਨੂੰ ਅਸਵਾਰਾ ਕਰਨ ਲੱਗੇ ਤਦ ਭੀ ਖਾਲਸਾ ਨੂੰ ਇਹੋ ਆਗਯਾ ਕੀਤੀ ਕਿ ''ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ । ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ'' ਇਸ ਤੇ ਸਾਬਤ ਹੁੰਦਾ ਹੈ ਕਿ ਜੇ ਗੁਰੂ ਜੀ ਨੇ ਦੇਵੀ ਤੋਂ ਵਰ ਲੈ ਕੇ ਪੰਥ ਬਨਾਇਆ ਹੁੰਦਾ ਤਾਂ ਇਸ ਤਰ੍ਹਾਂ ਨਾ ਹੁਕਮ ਦੇਂਦੇ ਸਗੋਂ ਇਸ ਤਰ੍ਹਾਂ ਉਚਾਰਨ ਕਰਦੇ, ਯਥਾ :- ''ਆਗਿਆ ਦੁਰਗਾ ਨੇ ਦਈ ਤਬੀ ਚਲਾਯੋ ਪੰਥ । ਕਰੋ ਕੜਾਹੀ ਓਸ ਦੀ ਭੇਟਾਂ ਦੇ ਪੜ੍ਹ ਗ੍ਰੰਥ'' । ਪਰੰਤੂ ਇਸ ਤਰ੍ਹਾਂ ਕੋਈ ਦੇਵੀ ਦੇਵਤੇ ਦਾ ਕਥਨ ਨਹੀਂ ਹੈ ।।

੧੧- ਜੇ ਗੁਰੂ ਜੀ ਦਾ ਦੇਵੀ ਪੂਜਨ ਕਰਨ ਦਾ ਸਿਧਾਂਤ ਸੀ ਤਾਂ ਪੰਜੇ ਕਕਾਰਾਂ ਦਾ ਧਾਰਨਾ ਅਰ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਕਰਕੇ ਉਸ ਦੀ ਬਾਣੀ ਪਰ ਵਿਸ਼ਵਾਸ ਕਰਨ ਦਾ ਉਪਦੇਸ਼ ਕਯੋਂ ਕੀਤਾ, ਅਰ ਨਵੀਂ ਸੂਰਤ ਸ਼ਕਲ ਦਾ ਪੰਥ ਕਯੋਂ ਸਾਜਿਆ, ਅਤੇ ਉਨ੍ਹਾਂ ਛੈਣੇ ਕੁੱਟਾਂ ਨਾਲ ਸਿੱਖਾਂ ਨੂੰ ਮਿਲਾਕੇ ਅੱਟੇ ਪਹਰਨ ਦਾ ਹੁਕਮ ਕਿਉਂ ਨਾ ਦਿੱਤਾ।।

੧੨-ਨੈਨਾ ਦੇਵੀ ਦੇ ਭੌਨ ਪਰ ਜਿੱਥੇ ਦੇਵੀ ਪਰਗਟ ਹੋਈ ਦਸਦੇ ਹਨ, ਜਾਕੇ ਪੂਜਾ ਕਰਨ ਦੀ ਆਗਿਆ ਕਿਉਂ ਨਾ ਦਿੱਤੀ, ਅਰ ਕਿਉਂ ਨਾ ਲਿਖਯਾ ਕਿ ਜ਼ਰੂਰ ਪੰਥ ਨੈਨਾ ਦੇਵੀ ਦੇ ਦਰਸ਼ਨ ਕਰੇ ।।

੧੩- ਸਾਰੇ ਗੁਰਬਲਾਸਾਂ ਵਿੱਚ ਬਿਨਾਂ ਹਵਨ ਤੇ ਹੋਰ ਕੋਈ ਸਾਬਤ ਨਹੀਂ ਕਰਦਾ ਕਿ ਗੁਰੂ ਜੀ ਕਦੇ ਨੈਨਾ ਦੇਵੀ ਪਰ ਗਏ ਹੋਨ ਅਰ ਕਿਸੇ ਮੇਲੇ ਮੁਸਾਹਬੇ ਪਰ ਜਾਕੇ ਕੁਛ ਭੇਟਾ ਦਿਤੀ ਹੋਵੇ, ਕੇਵਲ ਇਹ ਇੱਕੋ ਵੇਰ ਦਾ ਹਾਲ ਦਸਦੇ ਹਨ ਇਸ ਤੇ ਇਹ ਸਿੱਧ

ਹੁੰਦਾ ਹੇ ਕਿ ਜੇ ਗੁਰੂ ਜੀ ਦੇਵੀ ਦੇ ਸ਼ਰਧਾਲੂ ਹੁੰਦੇ ਤਾਂ ਹਫਤੇ ਵਿੱਚ ਨਹੀਂ ਤਾਂ ਮਹੀਨੇ ਵਿੱਚ ਤਾਂ ਜ਼ਰੂਰ ਹੀ ਜਾਕੇ ਦਰਸ਼ਨ ਕਰਦੇ ।

### ਦੋਹਿਰਾ

ਮਨ ਵਿੱਚ ਜਦੋਂ ਵਿਚਾਰ ਸੇ ਇਹ ਯੁਕਤਾਂ ਜੇ ਨਿੱਤ।
ਤਾਂ ਦੁਰਗਾ ਦੇ ਖਯਾਲ ਤੇ ਹਟ ਜਾਵੇਗਾ ਚਿੱਤ ।।੩੬੩।।
ਦਸਮ ਪਾਤਸ਼ਾਹ ਧਨੁਖ ਧਰ ਸੂਰ ਬੀਰ ਸੁਰ ਗਯਾਨ।
ਧਰਮ ਮੂਰਤੀ ਧਰਮ ਧੁਜ ਕਿਉ ਮਾਨਤ ਅਗਯਾਨ।।੩੬੪।।
ਤਾਂਤੇ ਤਿਨਕੇ ਚਰਤ ਜੋ ਹੈ ਜਗ ਬੰਧ ਨਿਵਾਂਰ।
ਤਿਨ ਮਹਿ ਦੇਵੀ ਪੂਜਨਾ ਮਾਨਤ ਮਹਾਂ ਗੁਵਾਰ।।੩੬੫।।
ਦੇਵੀ ਦੇਵ ਨ ਸਿੱਧ ਹੋ ਹਵਨ ਮੰਤ੍ਰ ਬਲ ਸੰਗ।
ਯਹ ਤੌ ਮੂਰਖ ਕਰਤ ਹੈ ਧਰਮ ਆਪਨੋ ਭੰਗ।।੩੬੬।।

## ਦੁਰਗਾ ਭਗਤ

### ਦੋਹਿਰਾ

ਏਹ ਦਲੀਲਾਂ ਤੇਰੀਆਂ ਗਈਆਂ ਮਨ ਨੂੰ ਵੇਧ।
ਜਿਸ ਨੇ ਦੇਵੀ ਪੂਜਨਾ ਕੀਤਾ ਠੀਕ ਨਖੇਧ ।।੩੬੭।।
ਫਿਰ ਹੁਣ ਓੜਕ ਦੱਸ ਤੂੰ ਕਰੇ ਖਾਲਸਾ ਜੋਇ ।
ਦੇਵੀ ਦਾ ਲੜ ਛੱਡਕੇ ਕਿਸਨੂੰ ਮੰਨੇ ਸੋਇ ।।੩੬੮।।
ਨਾਸਤਕ ਹੋਣਾ ਠੀਕ ਨਹਿੰ ਮੇਰੀ ਮਤ ਅਨੁਸਾਰ ।
ਅਕਸਰ ਰੱਖਨਾ ਚਾਹੀਏ ਦਿਲ ਦੇ ਵਿੱਚ ਅਧਾਰ ।।੩੬੯।।
ਤਾਂਤੇ ਉਸਨੂੰ ਸਮਝ ਕੇ ਲੇਵਾਂ ਰਿਦੇ ਵਸਾਇ ।
ਧਰਮ ਖਾਲਸਾ ਵਿੱਚ ਜੋ ਕੋਈ ਫਰਕ ਨ ਆਇ ।।੩੭੦।।
ਅਰ ਗੁਰ ਦੇ ਉਪਦੇਸ਼ ਤੇ ਹੋਵੇ ਉਲਟ ਨ ਸੋਇ ।
ਐਸਾ ਮਾਰਗ ਦੱਸ ਹੁਣ ਨਿਸਚਾ ਜਾਂ ਪਰ ਹੋਇ ।।੩੭੧।।

## ਤੱਤ ਖਾਲਾਸਾ

### ਦੋਹਿਰਾ

ਮੇਰਾ ਰਸਤਾ ਦੱਸਯਾ ਤੇਰੇ ਮੂਲ ਨ ਕੰਮ ।
ਬਾਤਾਂ ਨਾਲ ਨ ਮੰਨਦੇ ਜੋ ਹਨ ਰੁੱਠੇ ਦੰਮ ।।੩੭੨।।
ਸੱਚਾ ਰਸਤਾ ਉਹੋ ਹੈ ਜੋ ਗੁਰ ਦਾ ਉਪਦੇਸ਼ ।
ਮੁਕਤ ਭੁਗਤ ਦੋਨੋਂ ਲਹੋ ਕਰੋ ਤਾਂ ਮੈਂ ਪਰਵੇਸ਼ ।।੩੭੩।।

ਭਾਵਃ - ਆਮ ਆਦਮੀ ਦਾ ਧਾਰਮਕ ਰਸਤਾ ਦੱਸਯਾ ਹੋਇਆ ਇਤਨਾ ਨਿਰਦੋਖ ਨਹੀਂ ਹੁੰਦਾ ਜਿਤਨਾ ਕਿ ਉਨ੍ਹਾਂ ਮਹਾਨ ਪੁਰਖਾਂ ਦਾ ਹੁੰਦਾ ਹੈ ਜੋ ਕੇਵਲ ਅਕਾਲ ਪੁਰਖ ਦੀ ਆਗਿਆ ਪਾਲਨ ਲਈ ਹੀ ਇਸ ਸੰਸਾਰ ਪਰ ਆਉਂਦੇ ਹਨ, ਅਤੇ ਸੱਚਾ ਧਾਰਮਕ ਉਪਦੇਸ਼ ਦੇਕੇ ਸੰਸਾਰ ਨੂੰ ਬੰਧਨਾਂ ਤੋਂ ਛੁਡਾਉਂਦੇ ਹਨ, ਇਸ ਵਾਸਤੇ ਜੋ ਰਸਤਾ ਮੁਕਤੀ ਅਤੇ ਭਗਤੀ ਦਾ ਉਹ ਕਥਨ ਕਰਨ ਓਸੇ ਪਰ ਚਲਨਾ ਸਾਡਾ ਮੁੱਖ ਧਰਮ ਹੋਨਾ ਜੋਗ ਹੈ ।।

## ਦੋਹਿਰਾ

ਸੋ ਹੁਣ ਗੁਰ ਜੀ ਪੰਥ ਨੂੰ ਜੋ ਕਰਦੇ ਉਪਦੇਸ਼ ।
ਸੁਨ ਲੈ ਤੂੰ ਮਨ ਲਾਇਕੇ ਜਾਂਤੇ ਮਿਟੇ ਕਲੇਸ਼ ।।੩੭੪।।
ਯਥਾ :- ਸ੍ਰੀ ਮੁਖਵਾਕ ਪਾਤਸ਼ਾਹੀ ੧੦

## ਸਵੈਯਾ

"ਜਾਗਤ ਜੋਤਿ ਜਪੈ ਨਿਸਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ । ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ।। ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾਂ ਨਹਿ ਏਕ ਪਛਾਨੈ । ਪੂਰਨ ਜੋਤ ਜਗੈ ਘਟ ਮੈਂ ਤਬ ਖਾਲਸ ਤਾਂਹਿ ਨਖਾਲਸ ਜਾਨੈ ।।੧।।"

ਇਸ ਸ੍ਰੀ ਮੁਖ ਵਾਕ ਵਿੱਚ ਗੁਰੂ ਜੀ ਮਹਾਰਾਜ ਨੇ ਸੱਚੇ ਖਾਲਸਾ ਦੇ ਨਿਸਚੇ ਦਾ ਵਰਨਨ ਅੱਛੀ ਤਰ੍ਹਾਂ ਕਰ ਦਿੱਤਾ ਹੈ ਕਿ ਜੋ ਇੱਕ ਪ੍ਰਕਾਸ਼ ਮਾਨ ਅਕਾਲ ਪੁਰਖ ਦਾ ਹੀ ਸਦਾ ਅਰਾਧਨਾ ਕਰਦਾ ਹੈ, ਅਰ ਉਸ ਇੱਕ ਤੋਂ ਬਿਨਾਂ ਕਿਸੇ ਦੂਸਰੇ ਪਰ ਮਨ ਨਹੀਂ ਲਾਉਂਦਾ, ਕਿੰਤੂ ਉਸੇ ਨਾਲ ਜਿਸਦਾ ਪੂਰਨ ਪ੍ਰੇਮ ਲੱਗ ਰਿਹਾ ਹੈ ਅਤੇ ਗੋਰ ਮੜ੍ਹੀ ਅਰ ਮਸਾਣਾਂ ਆਦਿਕ ਨੂੰ ਭੁੱਲਕੇ ਭੀ ਨਹੀਂ ਮੰਨਦਾ, ਏਸੇ ਤਰ੍ਹਾਂ ਤੀਰਥ ਬਰਤ ਜਪ ਤਪ ਆਦਿਕ ਨੂੰ ਭੀ ਉਸ ਪਰਮਾਤਮਾਂ ਦੇ ਅਰਾਧਨ ਤੋਂ ਬਿਨਾਂ ਕੁਝ ਨਹੀਂ ਜਾਨਦਾ ਐਸਾ ਜੋ ਸੱਚੇ ਨਿਸਚੇ ਵਾਲਾ ਪੁਰਖ ਹੈ ਜਿਸ ਦੇ ਰਿਦੇ ਵਿੱਚ ਉਸੇ ਪਰਮਾਤਮਾਂ ਦੀ ਪੂਰਨ ਜੋਤੀ ਦਾ ਗਯਾਨ ਰੂਪ ਪਰਕਾਸ਼ ਹੋ ਰਿਹਾ ਹੈ, ਓਹੋ ਪੁਰਖ ਸ਼ੁੱਧ ਖਾਲਸਾ ਸਮਝਨ ਜੋਗ ਹੈ ।।

ਇਸ ਕਥਨ ਤੋਂ ਪਾਇਆ ਜਾਂਦਾ ਹੈ ਕਿ ਪਰਮੇਸ਼ਰ ਤੋਂ ਬਿਨਾਂ ਜੋ ਲੋਗ ਕਿਸੇ ਹੋਰ ਦੇਵੀ ਦੇਵਤੇ ਗੋਰ ਮੜ੍ਹੀ ਨੂੰ ਮੰਨਦੇ ਹਨ ਅਰ ਜਪ ਤਪ ਕਰਕੇ ਅਪਨਾ ਕੱਲਯਾਨ ਚਾਹੁੰਦੇ ਹਨ ,ਸੋ ਸੱਚੇ ਸਿਦਕੀ ਖ਼ਾਲਸਾ ਨਹੀਂ ਹਨ, ਇਸ ਵਾਸਤੇ ਗੁਰੂ ਜੀ ਨੇ ਅਪਨੇ ਪੰਥ ਨੂੰ ਇਹ ਤੱਤ ਉਪਦੇਸ਼ ਕੀਤਾ ਹੈ ।।

ਇਸ ਤੋਂ ਅੱਗੇ ਫਿਰ ਗੁਰੂ ਜੀ ਨੇ ਉਸ ਅਕਾਲ ਪੁਰਖ ਦੇ ਲੱਖਨ ਕਥਨ ਕੀਤੇ ਹਨ ਜਿਸ ਦੇ ਗਯਾਨ ਤੇ ਇਹ ਅਗਯਾਨੀ ਜੀਵ ਕਿਸੇ ਕ੍ਰਿਤਮ ਵਸਤੂ ਨੂੰ ਅਕਾਲ ਪੁਰਖ ਮੰਨਕੇ ਵਿਸ਼ਵਾਸ ਨਾ ਕਰ ਬੈਠੇ ।।

## ਯਥਾ :- ਸਵੈਯਾ

"ਸਤ ਸਦੈਵ ਸਰੂਪ ਸਤਬ੍ਰਤ ਆਦਿ ਅਨਾਦਿ ਅਗਾਧਿ ਅਜੈ ਹੈ । ਦਾਨ ਦਯਾ ਦਮ ਸੰਜਮ ਨੇਮ ਜਤੱਬ੍ਰਤ ਸੀਲ ਸੁਬ੍ਰਤ ਅਬੈ ਹੈਂ।। ਆਦਿ ਅਨੀਲ ਅਨਾਹਦ ਆਪਿ ਬਿਅੰਤ ਅਦ੍ਵੈਖ ਅਭੇਖ ਅਭੈ ਹੈ । ਰੂਪ ਅਰੂਪ ਅਰੇਖ ਜਰਾਰਦਨ ਦੀਨ ਦਿਆਲ ਕ੍ਰਿਪਾਲ ਭਏ ਹੈ।।੨।। ਆਦਿ ਅਦੈਖ ਅਭੇਖ ਮਹਾ ਪ੍ਰਭ ਸਤ ਸਰੂਪ ਸੁ ਜੋਤ ਪ੍ਰਕਾਸੀ ।। ਪੂਰਿ ਰਹਿਯੋ ਸਭ ਹੀ ਘਟ ਕੈ ਪਟ ਤਤ ਸਮਾਧਿ ਸੁਭਾਵ ਪ੍ਰਨਾਸੀ।। ਆਦਿ ਜੁਗਾਦਿ ਜੁਗਾਤਿ ਤੁਹੀ ਪ੍ਰਭ ਫੈਲ ਰਹਿਯੋ ਸਭ ਅੰਤਰ ਬਾਸੀ । ਦੀਨ ਦਿਆਲ ਕ੍ਰਿਪਾਲ ਕ੍ਰਿਪਾ ਕਰ ਆਦਿ ਅਜੋਨ ਅਜੈ ਅਬਨਾਸੀ ।।੩।। ਆਦਿ ਅਭੇਖ ਅਛੇਦ ਸਦਾ ਪ੍ਰਭ ਬੇਦ ਕਤੇਬਨ ਭੇਦ ਨ ਪਾਯੋ । ਦੀਨ ਦਿਆਲ ਕ੍ਰਿਪਾਲ ਕ੍ਰਿਪਾ ਨਿਧ ਸਤ ਸਦੈਵ ਸਭੈ ਘਟ ਛਾਯੋ। ਸੇਸ ਸੁਰੇਸ ਗਣੇਸ ਮਹੇਸ਼ਰ ਗਾਹਿ ਫਿਰੈ ਸਤ ਥਾਹ ਨ ਆਯੋ । ਰੇ ਮਨ ਮੂੜ ਅਗੂੜ ਇਸੋ ਪ੍ਰਭ ਤੈ ਕਹੈ ਕਾਜ ਰਹੇ ਬਿਸਰਾਯੋ ।।੪।।"

ਇਨ੍ਹਾਂ ਸ੍ਰੀ ਮੁਖ ਵਾਕਾਂ ਦੁਵਾਰਾ ਗੁਰੂ ਜੀ ਮਹਾਰਾਜ ਨੇ ਉਸ ਪਰਮਾਤਮਾ ਦੇ

ਲਖਨਾਂ ਦਾ ਕਥਨ ਕਰਕੇ ਓੜਕ ਨੂੰ ਇਹ ਕਥਨ ਕੀਤਾ ਹੈ ਕਿ ਐ ਮੂਰਖ ਮਨ ਪ੍ਰਾਣੀ ਤੇ ਐਸਾ ਬੇਅੰਤ ਪ੍ਰਭ ਨੂੰ ਕਿਉਂ ਭੁਲਾਇਆ ਹੈ, ਜਿਸ ਦਾ ਭਾਵ ਇਹੋ ਹੈ ਕਿ ਉਸ ਨੂੰ ਤਿਆਗ ਕੇ ਦੂਸਰੇ ਮਗਰ ਕਿਉਂ ਭਟਕਦਾ ਫਿਰਦਾ ਹੈਂ, ਇਸੇ ਤਰ੍ਹਾਂ ਤੇਤੀ ਸ੍ਵੈਏ ਏਸੇ ਅਕਾਲ ਪੁਰਖ ਦੇ ਅਰਾਧਨਾ ਅਤੇ ਉਸ ਤੋਂ ਭਿੰਨ ਦੂਜੇ ਦੇ ਉਪਾਸਨਾ ਦੇ ਖੰਡਨ ਵਿੱਚ ਕਥਨ ਕੀਤੇ ਹਨ ਜਿਸ ਤੇ ਬੂਨੀ ਖਨਨ ਨਯਾਇ ਦੁਵਾਰੇ ਅੱਛੀ ਤਰ੍ਹਾਂ ਇਸ ਨਿਸਚੇ ਨੂੰ ਦ੍ਰਿੜ੍ਹ ਕਰਾਇਆ ਹੈ ।।

ਫਿਰ ਜਦ ਗੁਰੂ ਜੀ ਨ ਪਹਾੜੀਏ ਲੋਗਾਂ ਨੂੰ ਜੋ ਦੇਵੀ ਪੂਜਕ ਸਨ ਅਰ ਅਕਾਲ ਪੁਰਖ ਤੇ ਬੇਮੁਖ ਪਾਏ ਦੇਖੇ ਤਾਂ ਉਪਦੇਸ਼ਾਂ ਨਾਲ ਰੋਕਿਆ ਕਿ ਤੁਸੀ ਅਕਾਲ ਪੁਰਖ ਤੇ ਭਿੰਨ ਕਿਸੇ ਦੇਵੀ ਦੇਵਤੇ ਦੀ ਮੂਰਤ ਧਰ, ਈਸ਼ੁਰ ਬੁਧਿ ਨਾ ਕਰੋ, ਪ੍ਰਤੂੰ ਉਹ ਮਹਾਂ ਮੂਰਖ ਇਸ ਬਾਤੋਂ ਨਾ ਹਟੇ ਅਰ ਉਲਟਾ ਗੁਰੂ ਜੀ ਨਾਲ ਜੁੱਧ ਆਰੰਭ ਦਿੱਤਾ, ਜਿਸ ਪਰ ਦਸਮ ਗੁਰੂ ਨੇ ਉਨ੍ਹਾਂ ਨੂੰ ਰਣ ਵਿੱਚ ਕਤਲ ਕੀਤਾ।।

ਇਸ ਬਾਤ ਦੀ ਖਬਰ ਜਦ ਔਰੰਗਜ਼ੇਬ ਪਾਸ ਪਹੁੰਚੀ ਤਦ ਉਸ ਨੇ ਬਕਾਇਦਾ ਖਤ ਭੇਜਿਆ ਜਿਸ ਵਿੱਚ ਗੁਰੂ ਜੀ ਮਹਾਰਾਜ ਤੋਂ ਦਰਯਾਫਤ ਕੀਤਾ ਕਿ ਆਪ ਨੇ ਇਨ੍ਹਾਂ ਪਹਾੜੀਆਂ ਨੂੰ ਕਯੋਂ ਮਾਰਿਆ ਹੈ, ਜਿਸ ਦਾ ਉੱਤ੍ਰ ਗੁਰੂ ਜੀ ਮਹਾਰਾਜ ਨੇ ਦਿੱਤਾ ਸਾ ਕਿ ਮੈਂ ਮੂਰਤੀ ਪੂਜਾ ਦਾ ਖੰਡਨ ਕਰਦਾ ਸਾ ਅਤੇ ਅਕਾਲ ਪੁਰਖ ਦੀ ਪੂਜਾ ਫੈਲਾਉਂਦਾ ਸਾਂ ਅਤ ਓਹ ਮੇਰੇ ਨਾਲ ਇਸ ਵਾਸਤੇ ਵਿਰੋਧ ਕਰਕੇ ਲੜਦੇ ਸੇ ਜਿਸ ਵਾਸਤੇ ਮੈਨੇਂ ਉਨ੍ਹਾਂ ਨੂੰ ਮਾਰਿਆ ਹੈ ।।

ਯਥਾ :- ਸ੍ਰੀ ਮੁਖਵਾਕ ਫਾਰਸੀ
''ਮਨਮ ਕੁਸ਼ਤਨਮ ਕੋਹੀਆਂ ਪੁਰ ਫ਼ਿਤਨ
ਕਿਓ ਬੁਤ ਪ੍ਰਸਤੰਦੋ ਮਨ ਬੁਤ ਸ਼ਿਕਨ।।''

ਇਸ ਤੇ ਭੀ ਸਾਬਤ ਹੁੰਦਾ ਹੈ ਕਿ ਗੁਰੂ ਜੀ ਮਹਾਰਾਜ ਦੇ ਸੰਸਾਰ ਪਰ ਆਉਨ ਦਾ ਤਾਤਪਰਥ ਇਹੋ ਸਾ ਕਿ ਅਕਾਲ ਪੁਰਖ ਤੇ ਛੁੱਟ ਸਭ ਦੇਵੀ ਦੇਵਤਿਆਂ ਦਾ ਪੂਜਨ ਹਟਾਇਆ ਜਾਵੇ, ਜਿਸ ਤੇ ਉਹ ਮੂਰਤੀ ਪੂਜਕਾਂ ਨੂੰ ਯੁੱਧ ਕਰਕੇ ਭੀ ਮਾਰਨਾ ਇੱਕ ਉੱਤਮ ਜਾਨਦੇ ਸਨ ।।

ਇਸੇ ਤਰ੍ਹਾਂ ਜਦ ਲੋਗ ਗੋਰਾਂ ਮੜ੍ਹੀਆਂ ਪਰ ਜਾਕੇ ਪੀਰ ਫਕੀਰਾਂ ਨੂੰ ਮੱਥੇ ਟੇਕਦੇ ਸਨ ਅਰ ਉਨ੍ਹਾਂ ਤੇ ਵਰ ਮੰਗਦੇ ਸੇ ਤਦ ਭੀ ਗੁਰੂ ਜੀ ਉਨ੍ਹਾਂ ਲੋਗਾਂ ਨੂੰ ਏਸੇ ਤਰ੍ਹਾਂ ਉਪਦੇਸ਼ ਕਰਦੇ ਸਨ ਪਰੰਤੂ ਉਹ ਗੋਰਾਂ ਪਰ ਸਿਜਦੇ ਕਰਕੇ ਪੀਰਾਂ ਤੇ ਵਰ ਮੰਗਨੇ ਵਾਲੇ ਅਕਸਰ ਮੁਸਲਮਾਨ ਲੋਗ ਜ਼ਿਆਦਹ ਹੁੰਦੇ ਸਨ ਇਸ ਵਾਸਤੇ ਗੁਰੂ ਜੀ ਉਨ੍ਹਾਂ ਨੂੰ ਫਾਰਸੀ ਭਾਸ਼ਾ ਵਿੱਚ ਹੀ ਉਸ ਮੰਦ ਕਰਮ ਤੇ ਹਟਾਉਨ ਲਈ ਯਤਨ ਕਰਦੇ ਸਨ, ਅਰ ਉਪਦੇਸ਼ ਦੇਂਦੇ ਸੇ ।।

ਯਥਾ :- ਸ੍ਰੀ ਮੁਖ ਵਾਕ ਫਾਰਸੀ
''ਅਗਰ ਪੀਰ ਮੁਰਦਾ ਬਕਾਰਾਮਦੇ ।
ਜ਼ਿ ਸ਼ਾਹੀਨ ਮੁਰਦਾ ਸ਼ਕਾਰ ਆਮਦੇ''

ਇਸਦਾ ਭਾਵ ਇਹੋ ਹੈ ਕਿ ਜੇ ਮਰਿਆ ਹੋਇਆ ਪੀਰ ਤੁਹਾਨੂੰ ਮੁਰਾਦਾਂ ਦੇਂਦਾ ਹੈ ਤਾਂ ਮਰਿਆ ਹੋਇਆ ''ਸ਼ਹੀਨ'' ਜੋ ਇੱਕ ਸ਼ਿਕਾਰੀ ਜਾਨਵਰ ਹੈ, ਸੋ ਸ਼ਿਕਾਰ ਮਾਰਕੇ ਲਿਆ ਦੇਵੇ, ਜਿਸਦਾ ਭਾਵ ਇਹ ਹੈ ਕਿ ਜਿਸ ਤਰਾਂ ਮਰਿਆ ਹੋਇਆਂ ਸ਼ਹੀਨ ਸ਼ਿਕਾਰ ਦੇਨ ਲਈ ਸਮਰੱਥਾ ਨਹੀ ਰੱਖਦਾ ਏਸੇ ਤਰਾਂ ਮੁਰਦਾ ਪੀਰ ਭੀ ਮੁਰਾਦ ਨਹੀਂ ਦੇ ਸਕਦਾ ।।

ਸ੍ਰੀ ਗੁਰੂ ਮਹਾਰਾਜਾ ਜੀ ਦੇ ਇਹ ਉਪਦੇਸ਼ ਤੈਨੂੰ ਪੁਕਾਰ-ਪੁਕਾਰ ਕੇ ਦੱਸ ਰਹੇ ਹਨ ਕਿ ਅਕਾਲ ਪੁਰਖ ਤੇ ਬਿਨਾ ਕਿਸੇ ਦੀ ਪੂਜਾ ਯਾ ਉਪਾਸਨਾ ਫਲਦਾਇਕ ਨਹੀਂ ਹੈ ।।

### ਦੋਹਿਰਾ

ਅਜੇ ਨ ਸਮਝੇਂ ਤੱਤ ਜੇ ਤਾਂ ਹੈ ਵੱਡਾ ਅੰਧੇਰ ।
ਤਾਂ ਤੂੰ ਸਮਝੇਂਗਾ ਨਹੀਂ ਭਾਵੇਂ ਜੰਮੀਂ ਫੇਰ ।।੩੭੫।।
ਮੇਰਾ ਸਿਰ ਭੀ ਖਪ ਗਿਆ ਮੱਤੀ ਦੇਂਦੇ ਤੁੱਧ ।
ਪਰ ਤੈਂ ਮੰਨੀ ਇੱਕ ਨਹਿੰ ਮਨਦਾ ਤੇਰੀ ਬੁੱਧ ।।੩੭੬।।
ਤਾਂਤੇ ਹੁਣ ਭੀ ਦੱਸ ਲੈ ਰਹੀ ਕਸਰ ਜੇ ਹੋਰ ।
ਮੈਂ ਤਾਂ ਥੱਕਾ ਲਾਇ ਹਾਂ ਤੇਰੇ ਪਰ ਸਭ ਜੋਰ ।।੩੭੭।।

## ਦੁਰਗਾ ਭਗਤ

### ਦੋਹਿਰਾ

ਤੇਰਾ ਇਤਨਾ ਬੋਲਣਾ ਖਾਲੀ ਗਿਆਨ ਜਾਣ ।
ਜਿਸ ਤੇ ਮੈਨੂੰ ਆ ਗਈ ਸੱਤ ਅਸੱਤ ਪਛਾਣ ।।੩੭੮।।
ਹੁਣ ਦੁਰਗਾ ਦਾ ਭਗਤ ਮੈਂ ਰਿਹਾ ਨਹੀ ਹਾਂ ਮੂਲ ।
ਗੁਰ ਮਤ ਮੇਰੇ ਵਾਸਤੇ ਲਗਦਾ ਹੈ ਅਨਕੂਲ ।।੩੭੯।।
ਤਾਂਤੇ ਦੁਰਗਾ ਭਗਤ ਨਾ ਮੈਨੂੰ ਅੱਗੋਂ ਭਾਖ ।
ਦਸਮ ਗੁਰੂ ਦਾ ਸਿੰਘ ਹੁਣ ਅਪਨੇ ਮੁਖ ਤੇ ਆਖ ।।੩੮੦।।
ਭੁੱਲਿਆ ਹੋਇਆ ਚਿਰਾਂ ਦਾ ਅੱਜ ਪਿਆ ਹਾਂ ਰਾਹ ।
ਪਿਛਲੀ ਉਮਰਾ ਗਈ ਨੂੰ ਰੋਵਾਂ ਮਾਰੀ ਧਾਹ ।।੩੮੧।।
ਪਰ ਹੁਣ ਦੱਸੀਂ ਕਯਾ ਕਰਾਂ ਮੈਂ ਮੁਕਤੀ ਹਿਤ ਕਾਜ ।
ਜਿਸ ਨੂੰ ਦੇਖ ਪ੍ਰਸੰਨ ਹੋ ਕਲਗੀ ਧਰ ਮਹਾਰਾਜ ।।੩੮੨।।
ਕੀਤੇ ਬਾਝੋਂ ਰਹੇ ਨਾ ਜਗ ਵਿੱਚ ਪ੍ਰਾਣੀ ਕੋਇ ।
ਤਾਂਤੇ ਮੈਨੂੰ ਦਸਦੇ ਭਲਾ ਕਰਮ ਹੈ ਜੋਇ ।।੩੮੩।।

## ਤੱਤ ਖਾਲਸਾ

### ਦਵੈਯਾ

ਤੇਰੇ ਲਾਇਕ ਇਹੋ ਕੰਮ ਹੈ ਈਸ਼ੁਰ ਮੈਂ ਮਨ ਲਾਈਂ । ਦੇਵੀ ਦੇਵਲ ਮੜੀ ਮਸਾਣੀ ਭੁੱਲ ਨ ਕਦੇ ਧਿਆਈ । ਪੱਥਰ ਕਾਠ ਮੂਰਤਾਂ ਅੱਗੇ ਜਾਕੇ ਸੀਸ ਨ ਧਰਨਾ । ਵਿੱਚ ਸਰਾਧਾਂ ਦੇ ਸੁਨ ਭਾਈ ਕਊਆ ਬਾਪ ਨਾ ਕਰਨਾ ।।੩੮੪।। ਵੇਦ ਪੁਰਾਨ ਕੁਰਾਨ ਹਟਾਕੇ ਗੁਰੂ ਗ੍ਰੰਥ ਨੂੰ ਮੰਨੀਂ । ਰਾਮ ਕ੍ਰਿਸ਼ਨ ਅਰ ਬ੍ਰਹਮਾਂ ਵਿਸ਼ਨੂੰ ਦਾ ਭੀ ਭਾਂਡਾ ਭੰਨੀਂ। ਅੰਨਮਤੀ ਲੋਗਾਂ ਦੇ ਅੱਗੇ ਜਾਕੇ ਦੀਨ ਨ ਹੋਈਂ । ਝੂਠੇ ਕੰਮਾ ਦੇ ਵਿੱਚ ਪੈਕੇ ਅਪਨੀ ਉਮਰ ਨ ਖੋਈਂ ।।੩੮੫।। ਗੁਰੂ ਗ੍ਰੰਥ ਦੀ ਬਾਣੀ ਦਾ ਤੂੰ ਪਾਠ ਕਰੀਂ ਸੁਖਦਾਈ । ਪੜ੍ਹ ਸੁਣਕੇ ਹੀ ਬੱਸ ਨ ਰੱਖੀਂ ਜੋ ਕੁਛ ਕਹੇ ਕੁਮਾਈਂ ।। ਰਹਤ ਬਹਤ ਮਹਿ ਪੂਰਾ ਰਹਣਾ ਜਤ ਸਤ ਹਠ ਤਪ ਸੰਗੇ । ਯਾਦ ਸਹੀ ਦਾ ਦੇ ਕਰ ਹੀਲੇ ਮਨ ਮਹਿ ਧਰੀਂ ਉਮੰਗੇ ।।੩੮੬।। ਜੇ ਪਰਮੇਸ਼ਰ ਨੇ ਹੈ ਦਿੱਤੀ ਤੈਨੂੰ ਧਨ ਤੋਂ ਤੰਗੀ । ਨਾਲ ਸਿਦਕ ਸੰਤੋਖ ਰੱਖਣਾ ਖੋਕਰ ਧਰਮ ਨ ਮੰਗੀਂ । ਨੰਗ ਭੁਖ ਅਰ ਦੁੱਖ ਸੁੱਖ ਮਹਿ ਨਿਸਚਾ ਨਾਹਿ ਡੁਲਾਈਂ । ਜੋ ਕਰਤਾ ਵੱਲੋਂ ਹੈ ਮਿਲਯਾ ਸੋਈ ਪਹਿਨੀਂ ਖਾਈਂ ।।੩੮੭।। ਭਲਾ ਕਰੀਂ

ਜੋ ਹੋਵੇ ਤੈਥੋਂ ਬੁਰਾ ਨ ਕਰਨਾ ਹੋੜੀ । ਭੁੱਲ ਕਰੇ ਭੀ ਮਾਫ ਨ ਕਰਨਾ ਜਾਣੇਂ ਜਿਸੇ ਕੁਮੱਤੀ ।। ਮੁਕਤੇ ਕਹੇ ਬਚਨ ਪਰ ਪਾਲਨ ਚੰਗਾ ਕਰਕੇ ਦੱਸੀਂ । ਵਾਂਗ ਊਠ ਦੇ ਲੇਡੇ ਮੂੰਹੋਂ ਬਚਨ ਸੁੱਟ ਨਹਿ ਨੱਸੀਂ ।।੩੮੮।। ਨਿੰਦਾ ਚੁਗਲੀ ਅਤੇ ਖਖੀਲੀ ਵਿੱਚ ਇਮਾਨਤ ਖਯਾਨਤ । ਕਰਨੇ ਮਹਾਂ ਪਾਪ ਮਨ ਸਮਝੀਂ ਚੰਗੀ ਰੱਖ ਦਿਆਨਤ । ਸਦਾ ਪੰਥ ਦੀ ਕਰੀਂ ਉੱਨਤੀ ਜਿੱਥੋਂ ਤਕ ਬਨ ਆਏ । ਖੁਰੇ ਕਰਮ ਤੇ ਹਟਕੇ ਰਹਨਾ ਜਿਤਨਾ ਪਾਰ ਵਸਾਏ।।੩੮੯।। ਨਾਲ ਖਾਲਸੇ ਲੇਨ ਦੇਨ ਅਰ ਨਾਲ ਖਾਲਸੇ ਸ਼ਾਦੀ । ਅੰਨਮਤੀ ਦੇ ਲੜਕੀ ਲੜਕੇ ਦੇ ਨਾ ਕਰ ਬਰਬਾਦੀ । ਦਸਮ ਗੁਰੂ ਅਰ ਗ੍ਰੰਥ ਗੁਰੂ ਤੇ ਹੋਰ ਨ ਗੁਰੂ ਬਨਾਈਂ । ਕਾਰਾਂ ਭੇਟਾਂ ਲੈਣੇ ਵਾਲਯਾਂ ਤੇ ਤੂੰ ਆਪ ਬਚਾਈਂ ।।੩੯੦।। ਦਸਾਂ ਨੌਹਾਂ ਦੀ ਕਰੀਂ ਕਮਾਈ ਟੱਬ੍ਰ ਵਿੱਚ ਮਿਲ ਖਾਵੀਂ । ਕਪਟ ਲੋਭ ਛਲ ਛਿਦਰ ਕਰਕੇ ਮੂਲ ਨ ਟਕਾ ਕਮਾਵੀਂ । ਵੰਡ ਛਕੀ- ਜੋ ਰੁੱਖਾ ਮਿੱਸਾ ਅੰਨ ਬਨੇ ਘਰ ਮਾਹੀਂ । ਆਏ ਸਿੰਘ ਦੇਖ ਕਰ ਘਰ ਮਹਿ ਮੱਥੇ ਵੱਟ ਨ ਪਾਹੀਂ।।੩੯੧।। ਬਿਪਤਾ ਉਪਰ ਬਿਪਤਾ ਆਵੇ ਅਰ ਦੁੱਖਾ ਮਿਹ ਦੁੱਖਾਂ । ਬਿਨਾਂ ਅਕਾਲ ਗੁਰੂ ਦੀ ਸਰਨੋਂ ਮੁੱਖੀਂ ਹੋਰ ਨ ਸੁੱਖਾਂ ।। ਏਹ ਗਰੀਬੀ ਦੀ ਹੈ ਹਾਲਤ ਤੇਰੇ ਤਾਂਈਂ ਦੱਸੀ। ਹਰ ਹਾਲਤ ਵਿੱਚ ਰਹਕੇ ਪਿਆਰੇ ਧਰਮੋਂ ਨਾ ਫਿਰ ਨੱਸੀਂ ।।੩੯੨।। ਅਰ ਜੇ ਤੂੰ ਹੈਂ ਧਨ ਦਾ ਮਾਲਕ ਸ਼ਾਹੂਕਾਰ ਅਮੀਰਾ । ਰਾਜ ਭਾਗ ਧਨ ਸੰਪਤ ਘਰ ਮਹਿ ਤਾਂ ਇਹ ਕਰ ਵਰਤੀਰਾ ।। ਅਪਨੇ ਧਨ ਤੇ ਧਰਮ ਵਾਸਤੇ ਚੰਗੇ ਲਾਭ ਪੁਚਾਈਂ। ਚਾਰੇ ਤਖਤ ਹੋਰ ਗੁਰਦੁਆਰੇ ਇਨਕੀ ਟਹਲ ਕੁਮਾਈਂ ।।੩੯੩।। ਜਿਸਤੇ ਏਹ ਨਸ਼ਾਨ ਕੌਮ ਦੇ ਰਹਿਨ ਸਦਾ ਜੋ ਚੰਗੇ । ਤਾਂ ਇਹ ਕੌਮ ਸੁਭਾਗ ਰਹੇ ਗੀ ਧਰਮ ਵਿਖੇ ਮਨ ਰੰਗੇ ।। ਫਿਰ ਉਪਦੇਸ਼ਕ ਰੱਖ ਚੰਗੇਰੇ ਧਰਮ ਪੰਥਪ੍ਰਚਾਰੀ । ਜਗ੍ਹਾ ਜਗ੍ਹਾ ਪੁਰ ਕਰਨ ਜਾਇ ਕੇ ਗੁਰ ਬਚਨਾਂ ਦੀ ਬਾਰੀ।।੩੯੪।। ਫਿਰ ਵਿਦਯਾ ਦੇ ਕਾਲਜ ਕਰਕੇ ਸਿੰਘਾਂ ਲਾਭ ਪੁਚਾਈਂ । ਏਸ ਅਵਿੱਦਯਾ ਅੰਧਕਾਰ ਤੇ ਧਨ ਦੇ ਜੋਰ ਛੁਡਾਈਂ ।। ਹੋਰ ਯਤੀਮ ਖਾਲਸਾ ਤਾਂਈਂ ਕਰਕੇ ਆਦਰ ਰੱਖੀਂ ਨੰਗ। ਭੁੱਖ ਅਰ ਦੁੱਖ ਉਨ੍ਹਾਂ ਦੇ ਮੂਲ ਨ ਦੇਖੀਂ ਅੱਖੀਂ ।।੩੯੫।। ਅਨਾਥਾਲਯ ਫਿਰ ਖੋਲ ਚੰਗੇਰੇ ਦੇਵੀਂ ਦਾਣਾ ਪਾਣੀ । ਕੁਛ ਕੁਛ ਕਾਰ ਕਰਨ ਉਹ ਖਾ ਕੇ ਨਾਲੇ ਪੜ੍ਹਸਨ ਬਾਣੀ । ਫੇਰ ਹੋਨ ਜੋ ਸੂਰਬੀਰ ਤਿਨ ਪਾ ਆਪਨੇ ਰੱਖੀਂ । ਸ਼ਸਤ੍ਰ ਵਿੱਦਯਾ ਨਾਲ ਉਨਾ ਦੇ ਦੇਖੀਂ ਕਰਤਬ ਅੱਖੀਂ ।।੩੯੬।। ਵਿਦਯਾਵਾਨ ਗੁਣੀ ਜੋ ਹੋਵਨ ਉਨਤੇ ਗੁਣ ਇਮ ਲੇਵੀਂ । ਦੁੱਧ ਸਮਾਨ ਗਊ ਦੇ ਜੈਸੇ ਧਨ ਦੇ ਰਾਤਬ ਦੇਵੀਂ ।। ਜਿੱਥੋਂ ਤੀਕਰ ਜੋਗ ਨਿਹਾਰੇਂ ਕਰੀਂ ਪੰਥ ਭਲਿਆਈ । ਪਾਕੇ ਦਰਬ ਕੰਜਰਾਂ ਭੰਡਾਂ ਅੱਗੇ ਨਹੀਂ ਲੁਟਾਈਂ ।।੩੯੭।। ਧਰਮ ਕਰਮ ਅਰ ਸੂਰ ਬੀਰਤਾ ਦਾਨ ਮਾਨ ਮਹਿ ਰਹਿਨਾ । ਸੱਚਾ ਸ਼ੁੱਧ ਮ੍ਰਿਦ ਬਚ ਸਭ ਨੂੰ ਅਪਨੇ ਮੁਖ ਤੇ ਕਹਿਣਾ।। ਹੋਰ ਜਾਇਕੇ ਮੜ੍ਹੀਆਂ ਉੱਪਰ ਨਾ ਧਨ ਪਿਆ ਲੁਟਾਨਾ । ਦੇਵੀ ਦੁਆਰਿਆ ਅਤੇ ਸ਼ਿਵਾਲਯਾਂ ਪਰ ਨਾ ਖਰਚ ਖਜ਼ਾਨਾ ।।੩੯੮।। ਅਪਣਿਯਾਂ ਛੱਡ ਬਿਗਾਨਯਾਂ ਦੀ ਚਾ ਐਵੇਂ ਸੇਵ ਨਾ ਕਰਨੀ । ਲੋਕ ਪ੍ਰਲੋਕ ਨ ਸੌਰੇ ਜਿਸ ਸੇ ਐਸੀ ਰੀਤ ਨ ਧਰਨੀ ।। ਜਿਸ ਦਸਮੇਂ ਗੁਰ ਦੇ ਬਲ ਕਰਕੇ ਮਿਲੀ ਏਹੁ ਸਰਦਾਰੀ । ਉਸਦੀ ਕ੍ਰਿਪਾ ਉਪਰ ਚਹੀਏ ਜਾਵਨ ਸਦ ਬਲਿਹਾਰੀ ।।੩੯੯।।ਨਾਮ ਓਸਦਾ ਜਿੱਥੋਂ ਤੀਕਰ ਕਰੀਂ ਬਲੰਦ ਪਿਆਰੇ ਧੰਨ ਧੰਨ ਧਰਮਾਤਮ ਕਹਕੇ ਯਸ ਲੇਵੇਗਾ ਸਾਰੇ ।। ਜੇਕਰ ਛੱਡ ਏਹੁ ਸ਼ੁਭ ਮਾਰਗ ਔਝੜ ਪੈ ਗਿਆ ਜਾਕੇ । ਓੜਕ ਨੂੰ ਇਸ ਜਗ ਤੇ ਜਾਸੇਂ ਧਨ ਅਰ ਧਰਮ ਲੁਟਾਕੇ ।।੪੦੦।। ਗੁਰੂ ਗ੍ਰੰਥ ਦੀ ਬਾਣੀ ਉੱਪਰ ਨਿਸਚਾ ਕਰਨਾ ਐਸਾ । ਧਰਮ ਧੁਜਾ ਨੂੰ ਧਰਮ ਹੇਤ ਹੈ ਕਰਨਾ ਚਹੀਏ ਜੈਸਾ।। ਦੂਜੀ ਕੌਮਾਂ ਨੂੰ ਜੋ ਦੇਖੋ ਈਸ੍ਵਰ ਨੇ ਫਲ ਲਾਏ । ਸੋ ਏਸੇ

ਕਾਰਨ ਤੇ ਹਨ ਜੋ ਜਿਨ ਗੁਰ ਬਚਨ ਕਮਾਏ ।।੪੦੧।। ਮੁੱਸਲਮਾਨ ਇਮਾਨਦਾਰ ਹੋ ਹਜ਼ਰਤ ਬਚਨ ਕਮਾਇਆ । ਜਿਸਦੇ ਬਦਲੇ ਰਾਜ ਭਾਗ ਲੈ ਨਾਮ ਨਜ਼ਾਮ ਧਰਾਇਆ ।। ਇਸੇ ਤਰ੍ਹਾਂ ਜਦ ਏਹੁ ਈਸਾਈ ਈਸਾ ਦੇ ਲੜ ਲੱਗੇ । ਜਗ੍ਹਾ ਜਗ੍ਹਾ ਪਰ ਲੋਗ ਪਾਦਰੀ ਬੈਠੇ ਕੇਹਰ ਬੱਗੇ ।।੪੦੨।। ਫਿਰ ਜੇ ਤੂੰ ਭੀ ਗੁਰ ਅਪਨੇ ਦੇ ਮਨ ਮਹਿੰ ਬਚਨ ਕਮਾਵੇ । ਵਾਂਗ ਦੂਸਰਿਆ ਦੇ ਜਗ ਅੰਦਰ ਕਿਉਂ ਨਾ ਸੋਭਾ ਪਾਵੇਂ ।। ਤਾਂਤੇ ਗੁਰੂ ਗ੍ਰੰਥ ਦੀ ਬਾਣੀ ਮਨ ਮਹਿੰ ਸਦਾ ਵਿਚਾਰੀਂ । ਅੰਨਮਤੀ ਲੋਗਾਂ ਦੇ ਫੰਦੇ ਆ ਨਾ ਧਰਮ ਵਿਸਾਰੀਂ ।।੪੦੩।। ਇਹ ਤਾਂ ਲੁੱਟ ਪੁੱਟ ਕੇ ਕਰਮਨ ਤੈਨੂੰ ਖੀਸਯੋਂ ਖਾਲੀ । ਤੇਰੇ ਪਰ ਪੀਲੱਤਣ ਵਰਤੂ ਇਨ ਪਰ ਆਊ ਲਾਲੀ ।। ਨੌ ਗ੍ਰਹ ਸਾਢ ਸਤੀ ਅਰ ਢਈਏ ਪਾਕੇ ਤੈਨੂੰ ਢਾਹੁਨ । ਵਾਂਗ ਜੰਗਲੀ ਮ੍ਰਿਗਾਂ ਦੇ ਇਹ ਬਾਉਰ ਨਾਲ ਫਹਾਉਨ ।।੪੦੪।। ਸਦਾ ਅਨੰਦ ਰਹੀਂ ਮਨ ਅੰਦਰ ਕਦੇ ਨ ਕਰ ਦਿਲਗੀਰੀ। ਜਿਸਤੇ ਗੁਰ ਨੇ ਬਖਸ਼ੀ ਤੈਨੂੰ ਜਗ ਦੇ ਵਿੱਚ ਅਮੀਰੀ ।। ਇਸ ਦੀ ਮੌਜ ਲੁੱਟ ਮਨ ਭਾਈ ਪਰ ਬੁਰਿਆਈ ਛੱਡੀਂ । ਪਿੱਛੇ ਅਪਨੇ ਵਡਿਆਂ ਵਾਂਗਰ ਨਾਮ ਚੰਗੇਰਾ ਕੱਢੀਂ ।।੪੦੫।। ਦੁਰਗਾ ਭੂਤ ਸੀਤਲਾ ਭੈਰੋਂ ਹਨੂਮਾਨ ਨਾ ਮੰਨੀਂ । ਐਸੇ ਵਹਮੀ ਖਯਾਲਾਂ ਦਾ ਤੂੰ ਭਾਂਡਾ ਛੇਤੀ ਭੰਨੀ । ਗਯਾਨ ਵਾਨ ਹੋ ਸਭ ਦਾ ਮਾਲਕ ਨਾ ਪਰਚੀਂ ਸਮ ਬਾਲਕ । ਇਨ੍ਹਾ ਮੂਰਖਾਂ ਦੇ ਕੰਮਾ ਸੇ ਹੈ ਤੇਰਾ ਕਯਾ ਤਾਲੁਕ ।।੪੦੬।। ਏਹ ਅਮੀਰੀ ਦੀ ਮੈਂ ਹਾਲਤ ਤੈਨੂੰ ਠੀਕ ਸੁਨਾਈ । ਜਿਸਨੂੰ ਪਾਕੇ ਲੇਵੇ ਜਗ ਵਿੱਚ ਯਸ ਅਰ ਧਰਮ ਵਡਾਈ ।। ਹੁਣ ਤੂੰ ਸੋਚ ਰਿਦੇ ਮੈਂ ਬਹਿਕੇ ਜੋ ਮਨ ਭਾਈ ਕਰਲੈ । ਭਲਾ ਦਿਸਾਵੈ ਜੇਈ ਮਾਰਗ ਉਸ ਪਰ ਨਿਰਭਰ ਕਰਲੈ ।।੪੦੭।।

# ਦੁਰਗਾ ਭਗਤ ਦਾ ਤੱਤ ਖਾਲਸਾ ਹੋਨਾ

## ਦੋਹਿਰਾ

ਵਾਹ ਵਾਹ ਹੇ ਸੱਜਨਾਂ ਮੈਂ ਤੈਥੋਂ ਬਲਹਾਰ ।
ਇਹ ਦੁਰਗਾ ਦਾ ਬੋਝ ਤੈਂ ਦਿੱਤਾ ਸਿਰੋਂ ਉਤਾਰ ।।੪੦੮।।
ਇਸ ਅੰਧੇ ਖੂਹੇ ਵਿਖੇ ਮੈਂ ਤਾਂ ਗਿਰਾ ਅਜਾਨ ।
ਪਰ ਤੈਂ ਆਕੇ ਕੱਢਿਆ ਦੇ ਗੁਰਮਤ ਦਾ ਗਯਾਨ ।।੪੦੯।।
ਅਹੋ ਅਹੋ ਅਬ ਰਿਦੇ ਮੈਂ ਕੈਸਾ ਹੈ ਪ੍ਰਕਾਸ਼ ।
ਜਿਸਦੇ ਪ੍ਰਗਟ ਹੋਤ ਹੀ ਭਯੋ ਅੰਧੇਰਾ ਨਾਸ ।।੪੧੦।।
ਧੰਨ ਧੰਨ ਦਸਮੇਂ ਗੁਰੂ ਜਿਨ ਸਾਜਿਆ ਇਹ ਪੰਥ ।
ਸਭੀ ਭਰਮ ਮੁਹਿ ਉਡ ਗਏ ਜਦ ਪੜ੍ਹਿਆ ਗੁਰਗ੍ਰੰਥ ।।੪੧੧।।
ਦੁਰਗਾ ਭਗਤੀ ਦੂਰ ਕਰ ਭਯਾ ਖਾਲਸਾ ਤੱਤ ।
ਨਿਸਚੇ ਕਰ ਮੈਂ ਜਾਨਿਆ ਜੋ ਗੁਰੂਆਂ ਦਾ ਮੱਤ ।।੪੧੨।।
ਤੈਂ ਜੋ ਕਰ ਉਪਕਾਰ ਇਹ ਮੈਨੂੰ ਦੱਸਿਆ ਰਾਹ ।
ਭੇਟਾ ਤੇਰੀ ਕਿਆ ਕਰਾਂ ਹੈ ਇਹ ਚਿੱਤ ਉਮਾਹ ।।੪੧੩।।

# ਤੱਤ ਖ਼ਾਲਸਾ

## ਦੋਹਿਰਾ

ਵਾਹ ਵਾਹ ਤੂੰ ਧੰਨ ਹੈਂ ਧੰਨ ਭਾਗ ਤੁਹਿ ਮੀਤ ।
ਜਿਸ ਨੇ ਹਿਰਦੇ ਮੈਂ ਧਰੀ ਗੁਰਮਤ ਪਰ ਪਰਤੀਤ ।।੪੧੪।।

ਲੋਕ ਪ੍ਰਲੋਕ ਸੁਧਾਰਿਆ ਅਰ ਸੁਧਰੇਂਗੇ ਔਰ ।
ਜਿਨ ਤੇਰੇ ਇਸ ਸਿਦਕ ਪਰ ਕਰ ਲੀਨੀ ਕੁਛ ਗੌਰ ।।੪੧੫।।
ਜੇ ਤੂੰ ਹੈਂਗਾ ਤੁੱਠਿਆ ਮੇਰੇ ਪਰ ਕੁਛ ਅੱਜ ।
ਤਾਂ ਏਹੋ ਮੈਂ ਮੰਗਦਾ ਸਾਰੀ ਵੱਲੋਂ ਰੱਜ ।।੪੧੬।।
ਜਿੱਥੋਂ ਤੀਕਰ ਦੇਹ ਵਿੱਚ ਵੱਸਨ ਤੇਰੇ ਪ੍ਰਾਣ ।
ਉਥੋਂ ਤੀਕਰ ਜਗਤ ਨੂੰ ਦੇਕਰ ਗੁਰ ਪ੍ਰਮਾਣ ।।੪੧੭।।
ਇਸ ਫਾਹੀ ਥੋਂ ਕੱਢ ਦੇ ਜਿਸ ਥੋਂ ਨਿਕਲਯਾ ਆਪ ।
ਦੁਰਗਾ 'ਲੱਗੀ ਪੰਥ ਨੂੰ ਤੇਈਏ ਦਾ ਇੱਕ ਤਾਪ ।।੪੧੮।।
ਜਿਸ ਦੀ ਦਾਰੂ ਇਹੋ ਹਨ ਗੁਰੂ ਗ੍ਰੰਥ ਦੇ ਵਾਕ ।
ਜੋ ਅਕਾਲ ਤੇ ਬਿਨਾਂ ਹਨ ਦੂਜੀ ਤਜਦੇ ਝਾਕ ।।੪੧੯।।
ਮੌਜ ਕਰੋ ਮਨ ਭਾਉਂਦੀ ਸਗਲਾ ਭਰਮ ਗੁਵਾਇ ।
ਮੈਂ ਭੀ ਹਾਂ ਹੁਣ ਜਾਵੰਦਾ ਗੁਰ ਕੀ ਫਤੇ ਬੁਲਾਹਿ ।।੪੨੦।।

## ਪੰਥ ਅੱਗੇ ਪ੍ਰਾਰਥਨਾ

ਦੋਹਿਰਾ

ਅਹੋ ਪੰਥ ਇਹ ਬੇਨਤੀ ਸੁਣੀਏ ਮਨ ਚਿੱਤ ਲਾਇ ।
ਜਿਤਨੀ ਮੇਰੀ ਬੁਧਿ ਥੀ ਉਤਨਾ ਕਹਿਆ ਸੁਨਾਇ ।।੪੨੧।।
ਜੋ ਕੁਛ ਰਹਿ ਗਿਆ ਆਖਨਾ ਅਰ ਹੋਈ ਜੋ ਭੁੱਲ ।
ਸੋ ਕਰ ਲੇਵੀਂ ਸੁੱਧ ਤੂੰ ਪੂਰਖ ਨ ਗਿਆਤਾ ਕੁੱਲ ।।੪੨੨।।
ਪਰ ਇਸ ਮੇਰੇ ਲਿਖਨ ਨੂੰ ਚੰਗੀ ਤਰ੍ਹਾਂ ਵਿਚਾਰ
ਏਂਹ ਪੁਵਾੜਾ ਚੰਡ ਦਾ ਝਬਦੇ ਸਿਰੋਂ ਉਤਾਰ ।।੪੨੩।।
ਦੇਖ ਗੁਰਾਂ ਦੇ ਚਰਤ ਜੋ ਕੀਤੇ ਤੇਰੇ ਹੇਤ ।
ਲੱਖਾਂ ਸਿੰਘ ਸ਼ਹੀਦ ਸਨ ਹੋਏ ਅੰਦਰ ਖੇਤ ।।੪੨੪।।
ਮਾਤ ਪਿਤਾ ਦੇ ਸੀਸ ਸਨ ਦਿੱਤੇ ਤੇਰੇ ਕਾਜ ।
ਚਾਰੇ ਪੁੱਤ੍ਰ ਲਾਡਲੇ ਉਡ ਗਏ ਜਿਉਂ ਕਰ ਬਾਜ਼ ।।੪੨੫।।
ਓੜਕ ਅਪਨੀ ਜਿੰਦ ਭੀ ਦਿੱਤੀ ਖਾਇ ਕਟਾਰ ।
ਪਰ ਤੈਨੂੰ ਉਹ ਕਰ ਗਏ ਦੁਨੀਆਂ ਮਹਿ ਸਰਦਾਰ ।।੪੨੬।।
ਜਿਸ ਨੇ ਤੇਰੇ ਵਾਸਤੇ ਸਹੇ ਏਤਨੇ ਦੁੱਖ ।
ਛਾਲੇ ਪੈਰੀ ਪੈ ਗਏ ਸਹੀ ਨੰਗ ਅਰ ਭੁੱਖ ।।੪੨੭।।
ਪਰ ਤੈਨੂੰ ਦੇ ਪਾਲਕੀ ਬੱਘੀ ਘੋੜੇ ਊਠ ।
ਹਾਥੀ ਦੀ ਅਸਵਾਰੀਆਂ ਦੇਕਰ ਮੀਚੀ ਮੂਠ ।।੪੨੮।।
ਨਾ ਉਸਦਾ ਤੂੰ ਹੋਇਆ ਜੋ ਸੀ ਤੇਰਾ ਬਾਪ ।
ਉਲਟਾ ਕਰਨੇ ਲੱਗਯਾ ਦੇਵੀ ਦੇਵਨ ਜਾਪ ।।੪੨੯।।
ਜਿਨ੍ਹਾਂ ਨ ਦਿੱਤੀ ਤੁੱਧ ਨੂੰ ਪੱਲਯੋਂ ਹੈ ਇੱਕ ਜੂੰਇ ।
ਹਵਨ ਕਰਾਵੇਂ ਉਨ੍ਹਾਂ ਤੇ ਅੱਖੀਂ ਲੈ ਕੇ ਧੂੰਇ ।।੪੩੦।।
ਵੱਡੀ ਸ਼ਰਮ ਦੀ ਬਾਤ ਹੈ ਤੈਨੂੰ ਦੱਗੀ ਵਾਉ ।
ਜਿਸ ਤੇ ਅਪਨੇ ਛੱਡ ਕੇ ਦੂਜਿਆਂ ਦਾ ਹੈ ਚਾਉ ।।੪੩੧।।
ਤਾਂਤੇ ਮੇਰੀ ਬੇਨਤੀ ਸੁਣਕੇ ਮੰਨੀ ਏਹ ।

ਦਸਮ ਗੁਰੂ ਦੇ ਵਾਸਤੇ ਤਨ ਮਨ ਅਪਨਾ ਦੇਹ ।।੪੩੨।।
ਜਿਸ ਤੇ ਹੋਵੇਂ ਅਟੱਲ ਤੂੰ ਸਦਾ ਜਗਤ ਮੈਂ ਐਸ ।
ਦੂਜੀ ਕੌਮਾ ਦੇਖਦਾ ਵੱਡ ਪ੍ਰਤਾਪੀ ਜੈਸ ।।੪੩੩।।
ਜੇ ਤੈਂ ਮੇਰੀ ਬਾਤ ਨੂੰ ਹੱਸਕੇ ਦਿੱਤਾ ਟਾਲ ।
ਰੱਖ ਯਾਦ ਇਸ ਗੱਲ ਨੂੰ ਤਾਂ ਹੈ ਤੇਰਾ ਕਾਲ ।।੪੩੪।।

## ਅਕਾਲ ਪੁਰਖ ਅੱਗੇ ਬੇਨਤੀ

ਗੀਆ ਛੰਦ

ਹੇ ਸਰਬ ਸ਼ਕਤੀ ਮਾਨ ਪ੍ਰਭ ਜੀ ਆਪ ਕਰਨਾ ਕੀਜੀਏ । ਇਸ ਪੰਥ ਤਾਈਂ ਜਾਨ ਸੁਤ ਕਾ ਨੇਕ ਸਿੱਖਯਾ ਦੀਜੀਏ ।। ਇਸ ਮਾਹਿ ਜਿਤਨੇ ਭੂਪ ਭਾਰੀ ਔ ਧਨੀ ਸਰਦਾਰ ਹੈਂ ਸਭ ਫਲੇ ਫੂਲੇਂ ਜਗਤ ਮੇਂ ਜਿਉਂ ਬਾਗ ਹੋ ਫਲਦਾਰ ਹੈਂ ।।੪੩੫।।

ਸਦ ਨਯਾਇ ਰਾਜਾ ਕਰੇ ਧਰ ਪਰ ਪਰਜਾ ਪਾਲਨ ਨੀਤ ਸੇ । ਸਦ ਪੁੰਨ ਮਯ ਸਭ ਲੋਗ ਹੋਵੇ ਟਰੇ ਰੀਤ ਅਨੀਤ ਸੇ । ਹੋ ਮੇਘ ਬਾਰੀ ਧਰਾ ਸਾਰੀ ਜਾਇ ਦੁਰਭਿੱਖ ਦੇਸ ਤੇ । ਸਭ ਰੋਗ ਸੋਗਰ ਤਾਪ ਨਾ ਸੇਂ ਬਚੇ ਪ੍ਰਾਣ ਕਲੇਸ਼ ਤੇ ।।੪੩੬।।

ਧਨ ਧਾਮ ਅਰ ਬਹੁਅੰਨ ਹੋ ਫਲ ਫੂਲ ਤਰ ਤਰ ਡਾਲ ਹੋ। ਧਰ ਗਿਆਨ ਭਗਤੀ ਪ੍ਰੇਮ ਸਰਧਾ ਸੰਪਤੀ ਖੁਸ਼ਹਾਲ ਹੋ । ਤਜ ਵੈਰ ਸਗਲ ਵਿਰੋਧ ਮਨ ਕੇ ਸ਼ਾਂਤਿ ਭਰਾਤਰ ਭਾਵ ਸੇ । ਸਸ ਫੂਲ ਕੇ ਮਨ ਫੂਲ ਜਾਏਂ ਪਰਮ ਪ੍ਰੀਤੀ ਚਾਵ ਸੇ ।।੪੩੭।।

## ਦਸਮ ਗੁਰੂ ਜੀ ਦਾ ਮੰਗਲ

ਗੀਆ ਛੰਦ

ਹੇ ਦਸਮ ਕਲਗੀਧਰ ਗੁਰੂ ਧਨ ਧਾਰ ਕਰਨਾ ਧਾਰੀਏ । ਹੇ ਬਾਜ਼ ਚਿੱਟੇ ਵਾਲਿਆ ਇਸ ਪੰਥ ਕੇ ਦੁਖ ਟਾਰੀਏ ।। ਜਿਉਂ ਤੇਗ ਬਾਨ ਕਮਾਨ ਲੈਕਰ ਪ੍ਰਜਾ ਦੂਖ ਵਿਦਾਰਿਆ । ਅਨਾਥ ਲੋਗਾਂ ਨਾਥ ਕਰਕੇ ਹਾਥ ਦੇਖ ਉਬਾਰਿਆ ।।੪੩੮।।

ਤਿਉਂ ਏਸ ਅਪਨੇ ਪੰਥ ਕੋ ਜੋ ਨਾਲ ਸ਼ਕਤੀ ਸਾਜਿਆ । ਲਿਵ ਲਾਓ ਅਪਨੇ ਚਰਨ ਕੀ ਤ੍ਰਿਲੋਕ ਕੇ ਮਹਾਰਾਜਿਆ ।। ਇਹ ਛੋਡ ਕਰ ਤਬ ਓਟ ਕੋ ਹੈ ਭਟਕਤਾ ਦਰ ਔਰ ਕੇ । ਮੜ੍ਹੀ ਗੋਰਨ ਦੇਵੀ ਦੇਵਾ ਪੂਜਤਾ ਅਤਿ ਦੌਰ ਕੇ ।।੪੩੯।।

ਇਸ ਬੰਦ ਤੇ ਛੁਟਕਾਰ ਇਸਕਾ ਹੋਇ ਤੇਰੀ ਓਟ ਸੇ । ਗਹਿ ਸ਼ਰਨ ਤੇਰੀ ਸਿਦਕ ਸੇ ਬਚ ਜਾਇ ਪਾਪਨ ਚੋਟ ਸੇ ।। ਬਿਨ ਏਕ ਕਰਤਾ ਪੁਰਖ ਕੇ ਇਹ ਹੋਰ ਮਾਨੇ ਨਾਹਿੰ ਜੀ । ਹਰਿ ਦਿੱਤ ਕੀ ਯਹਿ ਬੇਨਤੀ ਗੁਰ ਗਹੋ ਇਸਕੀ ਬਾਹਿੰ ਜੀ ।।੪੪੦।।

## ਇਸ ਪੁਸਤਕ ਦੇ ਪੜਨੇ ਵਾਲਯਾਂ ਅਤੇ ਸੁਨਨੇ ਵਾਲਯਾਂ ਲਈ ਅਸੀਸਾਂ

ਛੰਦ

ਜੋ ਪੜੇ ਏਸ ਗ੍ਰੰਥ ਕੋ ਮਨ ਲਾਇਕੇ ਕਰਤਾਰ ਜੀ । ਸੁ ਤੋੜ ਬੰਧਨ ਰਿਦੇ ਕੇ ਹੋ ਗਯਾਨ ਬੁਧਿ ਉਦਾਰ ਜੀ ।। ਪੁਨ ਸੁਨੇ ਜੋ ਕਰ ਪ੍ਰੇਮ ਇਸ ਕੋ ਰਿਦੇ ਮਾਹਿੰ ਬਿਚਾਰਕੇ । ਸੁਖ ਪਾਇ ਆਤਮ ਕੇ ਵਿਖੇ ਤ੍ਰਿਤਾਪ ਤਾਪ ਨਿਵਾਰਕੇ ।।੪੪੧।।

ਇੱਕ ਵੇਰ ਜੋ ਇਸ ਗ੍ਰੰਥ ਕੋ ਧਰ ਚਿਤ ਪੜਤੇ ਜਾਂਹਿਗੇ । ਵਹੁ ਭਰਮ ਦੇਵੀ ਦੇਵਾ ਕੋ ਸਭ ਦੂਰ ਤੁਰਤ ਕਰਾਹਿੰਗੇ ।। ਨਿਜ ਧਰਮ ਮਹਿ ਦ੍ਰਿੜ ਹੋਇਕੇ ਸਭ ਛੋਡ ਦੇ ਹਿ ਪਖੰਡ ਕੋ । ਹਰਿ ਦਿੱਤ ਗੁਰ ਮਹਿ ਚਿੱਤ ਧਰ ਕਰ ਤਜੇ ਚੰਡ ਘਮੰਡ ਕੋ ।।੪੪੨।।

## ਕਬਿੱਤ

ਉੱਨੀ ਸੈ ਛਿਪੰਜਾ ਸਾਲ ਬਿਕ੍ਰਮੀ ਪਛਾਨ ਮਨ ਸਾਵਨ ਉਨੱਤੀ ਦਿਨ ਸ਼ਨੀ ਕੋ ਉਚਾਰੀਏ । ਛਨੀ ਥਿਤ ਚਾਂਦਨੀ ਮੈਂ ਪਾਂਚ ਬਜੇ ਸੰਧਿਆ ਕੇ ਪੂਰਨ ਗ੍ਰੰਥ ਇਹ ਭਇਆ ਸੁਖ ਸਾਰੀਏ ।। ਅਠਾਰਾਂ ਸੈ ਨੜਿਨਵੇਂ ਥਾ ਸਾਲ ਸੰਨ ਈਸਵੀ ਦਾ ਬਾਰਾਂ ਹੀ ਤਾਰੀਖ ਲੈ ਅਗਸਤ ਦੀ ਵਿਚਾਰੀਏ । ਗੁਰੂ ਕੀ ਕ੍ਰਿਪਾ ਤੇ ਇਹ ਕਾਰਜ ਹੈ ਸਿੱਧ ਭਇਆ ਦਿੱਤ ਸਿੰਘ ਜਾਵਾ ਸਦਾ ਤਿਨੋਂ ਬਲਿਹਾਰੀਏ ।।੪੪੩।।

## ਦੋਹਿਰਾ

ਸਦੀ ਚਾਰ ਸੈ ਤੀਸ ਹੈ ਗੁਰ ਨਾਨਕ ਕੀ ਜਾਨ ।
ਦੋ ਸੈ ਏਕ ਸੁਜਾਨ ਮਨ ਸੰਮਤ ਅੰਮ੍ਰਿਤ ਮਾਨ ।।੪੪੪।।

ਇਤੀ ਦੁਰਗਾ ਪ੍ਰਬੋਧ
ਕ੍ਰਿਤ ਭਾਈ ਦਿੱਤ ਸਿੰਘ ਗਿਆਨੀ ਸਮਾਪਤੰ ।।